# ਮੇਰੇ ਪਿੰਡ ਦਾ ਜੀਵਨ

ਗਿਆਨੀ ਗੁਰਦਿੱਤ ਸਿੰਘ



ਪ੍ਰਕਾਸ਼ਕ:
ਸਾਹਿਤ ਪ੍ਰਕਾਸ਼ਨ, ਚੰਡੀਗੜ੍ਹ ਅਤੇ
ਪਟਿਆਲਾ

# ਮੇਰੇ ਪਿੰਡ ਦਾ ਜੀਵਨ

(ਇਸ ਪੁਸਤਕ ਨੂੰ ਯੂਨੈਸਕੋ ਇਨਾਮ ਪ੍ਰਾਪਤ ਹੋ ਚੁੱਕਾ ਹੈ)

## ਗਿਆਨੀ ਗੁਰਦਿੱਤ ਸਿੰਘ




ਪ੍ਰਕਾਸ਼ਕ:

ਸਾਹਿੱਤ ਪ੍ਰਕਾਸ਼ਕ, ਚੰਡੀਗੜ੍ਹ

ਅਤੇ

ਪਟਿਆਲਾ

# ਤਤਕਰਾ






ਮੇਰੇ ਪਿੰਡ ਦਾ ਨਾਂ ਹੈ ਮਿੱਠੇਵਾਲ। ਕਹਿੰਦੇ ਇਹ ਨਾਂ ਇਸ ਕਰਕੇ ਪਿਆ ਸੀ ਕਿ ਸਾਡਾ ਪਿੰਡ ਅਕਬਰ ਦੇ ਸਮੇਂ ਪਰਗਣਾ ਦੀਨਾ ਕਾਂਗੜ ਦੇ ਇਕ ਮੁਖੀ ਚੌਧਰੀ, ਮਹਿਰ ਮਿੱਠੇ ਨੇ ਬੰਨਿਆ ਸੀ। ਪਹਾੜਾਂ ਜੇਡੇ ਉੱਚੇ ਰੇਤ ਦੇ ਟਿੱਬਿਆਂ ਅਤੇ ਚੀਲ੍ਹਾਂ ਜੇਡੇ ਲੰਮੇ ਲੰਝੇ ਜ਼ੋਰੀ ਸ਼ੂਕਰਾਂ ਪਾਂਦੇ ਸਰਕੜੇ ਦੇ ਸੰਘਣੇ ਜੰਗਲਾਂ ਵਿਚਾਲੇ, ਪਲ੍ਹੋਂ ਵਾਲੀ ਕਾਲੀ ਮਿੱਟੀ ਨਾਲ ਲਿੰਬੇ ਹੋਏ ਕੱਚਿਆ ਕੋਠਿਆਂ ਵਾਲਾ ਇੱਕ ਟਾਪੂਜਿਹਾ ਹੈ ਮੇਰਾ ਪਿੰਡ, ਜਿਹੜਾ ਆਪਣੇ ਨਾਂ ਨਾਲੋਂ ਵੀ ਵੱਧਮਿੱਠੇ ਸੁਆਦ ਆਪਣੀਆਂ ਯਾਦਾਂ ਵਿਚ ਸਮਾਈ ਬੈਠਾ ਹੈ।

ਕੱਚਿਆਂ ਕੋਠਿਆਂ ਵਿਚ ਪੰਜ ਸੱਤ ਕਲੀ ਕੀਤੇ ਲਿਸ਼ਕਦੇ ਬਨੇਰੇ ਚੰਗਾ ਘਰ ਬਣਾ ਤੇ ਪਹਿਨ-ਪੱਚਰ ਕੇ ਲਿਸ਼ਕਦੇ ਬਨੇਰੇ ਚੰਗਾ ਘਰ ਬਣਾ ਤੇ ਪਹਿਨ-ਪੱਚਰ ਕੈ ਜਿੰਦਗੀ ਲੰਘਾਉਣ ਵਾਲੇ ਲਾਣਿਆਂ ਦੀ ਨਿਸ਼ਾਨੀ ਹਨ, ਜੋ ਪਿੰਡ ਦੀ ਅਮੀਰੀ ਦੀ ਚੰਗੀ ਜਚਵੀਂ ਪ੍ਰਦਰਸ਼ਨੀ ਕਰ ਰਹੇ ਹਨ।



ਮੇਰੇ ਪਿੰਡ ਨੂੰ ਰੇਲਵੇ ਸਟੇਸ਼ਨ ਕਿਉਂ ਕਿ ੧੦-੧੫ ਕੋਹ ਤੋਂ ਨੇੜੇ ਕੋਈ ਵੀ ਨਹੀਂ ਲਗਦਾ, ਇਸ ਲਈ ਸਮਝਿਆ ਇਹ ਜਾਂਦਾ ਹੈ ਕਿ ਚਾਰ ਚੁਫੇਰੇ ਦੇ ਸਾਰੇ ਹੀ ਸ਼ਹਿਰ ਸਾਡੇ ਪਿੰਡ ਦੇ ਨਜ਼ਦੀਕੀ ਸਟੇਸ਼ਨ ਹਨ। ਆਜ਼ਾਦੀ ਆਉਣ ਨਾਲ ਜਿੰਨ੍ਹਾਂ ਪਿੰਡਾਂ ਵੱਲੋਂ ਰੇਲ ਨਹੀਂ ਲੰਘਦੀ ਸੀ ਹੁਣ ਉਹਨਾਂ ਵਿਚੋਂ ਬਹੁਤੇ ਨਵੀਆਂ ਬਣ ਰਹੀਆਂ ਸੜਕਾਂ ਉੱਤੇ ਆ ਗਏ ਹਨ। ਪਰ ਮੇਰਾ ਪਿੰਡ ਇਤਨਾ ਖ਼ੁਸ਼ਕਿਸਮਤ ਜਾਂ ਬਦਕਿਸਮਤ ਹੈ ਕਿ ਇਨ੍ਹਾਂ ਉੱਨਤੀ ਸਕੀਮਾਂ ਵਿਚ ਨਿਕਲਣ ਵਾਲੀਆਂ ਸੜਕਾਂ ਦੇ ਇਸ ਦੇ ਲਾਗਿਉਂ ਲੰਘਣ ਦੀ ਤਾਂ ਗੱਲ ਬਹੁਤ ਵੱਡੀ ਹੈ ਉਹ ਤਾਂ ਮੇਰੇ ਪਿੰਡ ਦੇ ਨਾਲ ਲੱਗਦੀ ਕਿਸੇ ਜੂਹ ਵਾਲੇ ਪਿੰਡ ਵਿਚੋਂ ਵੀ ਨਹੀਂ ਲੰਘਦੀਆਂ।

ਚਲੋ ਜੇ ਮੇਰੇ ਪਿੰਡ ਦੀ ਹੁਣ ਕਦਰ ਨਹੀਂ ਹੋ ਰਹੀ ਤਾਂ ਕੇਹੜੀ ਗੱਲ ਹੈ। ਥੋੜ੍ਹੇ ਚਿਰ ਨੂੰ ਜਦੋਂ ਭਾਰਤ ਦੇ ਸਾਰੇ ਪਿੰਡ ਵਧੀਆ ਤੇ ਨਵੀਆਂ ਕਿਸਮਾਂ ਦੇ ਬਣ ਗਏ, ਉਦੋਂ ਬਾਹਰਲੇ ਸੈਲਾਨੀਆਂ ਨੂੰ, ਜਿਵੇਂ ਹੁਣ ਨਵੇਂ ਪਿੰਡ ਦਿਖਾਏ ਜਾਂਦੇ ਹਨ, ਪੁਰਾਣਾ ਭਾਰਤ ਦਿਖਾਉਣ ਲਈ ਤਾਂ ਮੇਰਾ ਪਿੰਡ ਪਹਿਲੇ ਨੰਬਰ ’ਤੇ ਹੋਵੇਗਾ, ਓਦੋਂ ਤਾਂ ਫਿਰ ਜ਼ਰੂਰ ਕਦਰ ਹੋਵੇਗੀ ਨਾ?

ਮੇਰੇ ਪਿੰਡ ਵਿਚੋਂ ਕਿਸੇ ਮੋਟਰ ਦਾ ਲੰਘ ਜਾਣਾ ਸਾਧਾਰਨ ਤੇ ਸੁਖੱਲੀ ਗੱਲ ਨਹੀਂ। ਜਦੋਂ ਕੋਈ ਕੋਈ ਮੋਟਰ ਪਿੰਡ ਦੇ ਨੇੜੇ ਆਉਂਦੀ ਦਿਸਦੀ ਹੈ ਤਾਂ ਪਿੰਡ ਦੇ ਸਾਰੇ ਬੁੱਢੇ ਬਾਲ, ‘ਔਹ ਆ ਗਈ’, ‘ਔਹ ਆ ਗਈ’ ਕਰਦੈ ਪਿੰਡੋਂ ਬਾਹਰ ਹੀ ਉਸਦੇ ਸਵਾਗਤ ਨੂੰ ਜਾ ਪੁੱਜਦੇ ਹਨ। ਕਈ ਸਾਊ ਅਤੇ ਸਿਆਣੇ ਆਦਮੀ ਤਾਂ ਇਸ ਊਠਾਂ ਅਤੇ ਬਲਦਾਂ ਤੋਂ ਬਿਨ੍ਹਾਂ ਚਲਦੀ ਸਵਾਰੀ ਨੂੰ ਅਜੂਬੇ ਦੀ ਤਰ੍ਹਾਂ ਦੇਖਣ ਲੱਗ ਜਾਂਦੇ ਹਨ। ਪਿੰਡ ਦੇ ਬਹਾਦਰ ਨਿਆਣੇ ਮੌਤ ਦੀ ਪਰਵਾਹ ਨਾ ਕਰਦੇ ਹੋਏ ਜਿੱਥੇ ਕਿਤੇ ਵੀ ਮੋਟਰ ਦੇ ਪਿੰਡੇ ’ਤੇ ਨਹੁੰ ਫਸਦਾ ਹੋਵੇ ਜੋਕਾਂ ਵਾਂਗ ਚਿਮਕ ਜਾਂਦੇ ਹਨ। ਜਦੋਂ ਮੋਟਰ ਦੌੜਦੀ ਹੈ ਉਦੋਂ ਮੁੱਛ ਫੁੱਟ ਗੱਭਰੂ ਵੀ ਪਿੱਛੇ ਨਹੀਂ ਰਹਿੰਦੇ, ਕਈ ਪਲਾਕੀ ਮਾਰ ਕੇ ਪਿੱਛੋਂ ਦੀਜਿੱਥੇ ਟੰਗ ਬਾਂਹ ਅੜੇ, ਮੋਟਰ ਨਾਲ ਜਾ ਲਟਕਦੇ ਹਨ। ਅਜਿਹੀ ਚੀਜ਼ ਫਿਰ ਝਾਟੀਆਂ ਲੈਣ ਲਈ ਖ਼ਬਰੇ ਕਦੋਂ ਲੱਭੇ।ਸਵਾਗਤ ਨੂੰ ਜਾ ਪੁੱਜਦੇ ਹਨ। ਕਈ ਸਾਊ ਅਤੇ ਸਿਆਣੇ ਆਦਮੀ ਤਾਂ ਇਸ ਊਠਾਂ ਅਤੇ ਬਲਦਾਂ ਤੋਂ ਬਿਨ੍ਹਾਂ ਚਲਦੀ ਸਵਾਰੀ ਨੂੰ ਅਜੂਬੇ ਦੀ ਤਰ੍ਹਾਂ ਦੇਖਣ ਲੱਗ ਜਾਂਦੇ ਹਨ। ਪਿੰਡ ਦੇ ਬਹਾਦਰ ਨਿਆਣੇ ਮੌਤ ਦੀ ਪਰਵਾਹ ਨਾ ਕਰਦੇ ਹੋਏ ਜਿੱਥੇ ਕਿਤੇ ਵੀ ਮੋਟਰ ਦੇ ਪਿੰਡੇ ’ਤੇ ਨਹੁੰ ਫਸਦਾ ਹੋਵੇ ਜੋਕਾਂ ਵਾਂਗ ਚਿਮਕ ਜਾਂਦੇ ਹਨ। ਜਦੋਂ ਮੋਟਰ ਦੌੜਦੀ ਹੈ ਉਦੋਂ ਮੁੱਛ ਫੁੱਟ ਗੱਭਰੂ ਵੀ ਪਿੱਛੇ ਨਹੀਂ ਰਹਿੰਦੇ, ਕਈ ਪਲਾਕੀ ਮਾਰ ਕੇ ਪਿੱਛੋਂ ਦੀ ਜਿੱਥੇ ਟੰਗ ਬਾਂਹ ਅੜੇ, ਮੋਟਰ ਨਾਲ ਜਾ ਲਟਕਦੇ ਹਨ। ਅਜਿਹੀ ਚੀਜ਼ ਫਿਰ ਝਾਟੀਆਂ ਲੈਣ ਲਈ ਖ਼ਬਰੇ ਕਦੋਂ ਲੱਭੇ।

ਕੁਦਰਤ ਦੀ ਸਿਤਮ ਜ਼ਰੀਫ਼ੀ ਇਹ ਹੈ ਕਿ ਰੌਸ਼ਨੀ ਦੇ ਇਸ ਨਵੇਂ ਯੁਗ ਵਿਚ ਵੀ ਮੇਰੇ ਪਿੰਡ ਵਿਚ ਕਿਸੇ ਪਾਸਿਉਂ ਰੌਸ਼ਨੀ ਦੀ ਕੋਈ ਕਿਰਨ ਪੂਰਾ ਜ਼ੋਰ ਲਾ ਕੇ ਵੀ ਪਹੁੰਚ ਨਹੀਂ ਸਕਦੀ। ਨਹਿਰ ਸਰਹਿੰਦ ਵਿਚੋਂ ਨਿਕਲਿਆ ਇਕ ਸੂਆ (ਰਜਬਾਹਾ) ਮੇਰੇ ਪਿੰਡ ਕੋਲੋਂ ਦੀ ਲੰਘਦਾ ਹੈ, ਪਰ ਉਸ ਦੇ ਪਾਣੀ ਦੀ ਇਕ ਤਿੱਪ ਵੀ ਮੇਰੇ ਪਿੰਡ ਦੀ ਧਰਤੀ ਦੇ ਪਿੰਡੇ ਨੂੰ ਨਸੀਬ ਨਹੀਂ। ਆਖਦੇ ਹਨ ਕਿ ਜਦੋਂ ਨਹਿਰ ਨਿਕਲੀ ਸਾਡੇ ਪੁਰਾਣੇ ਬਾਦਸ਼ਾਹ-ਮਲੇਰਕੋਟਲੇ ਦੇ ਨਵਾਬ ਨੇ ਅੰਗਰੇਜ਼ਾਂ ਨੂੰ ਆਪਣੇ ਹਿੱਸੇ ਬਹਿੰਦਰੁਪਈਏ ਨਹੀਂ ਸਨ ਦਿੱਤੇ। ਇਸ ਕਰਕੇ ਸਾਡੇ ਪਿੰਡਾਂ ਨੂੰ ਪਾਣੀ ਨਹੀਂ ਸੀ ਮਿਲਿਆ। ਕਈ ਰਾਜ ਭਗਤ ਕਹਿੰਦੇ ਹਨ ਕਿ ‘ਰੁਪਈਏ ਤਾਂ ਸਾਡਾ ਨਵਾਬ ਦੇਂਦਾ ਸੀ ਪਰ, ਉਹ ਕਹਿੰਦਾ ਸੀ ਕਿ ਮੈਂ ਆਪਣੀ ਟਕਸਾਲ ਦੇਵਾਂਗਾ (ਜਿਹੜੇ ਅੰਗਰੇਜ਼ੀ ਰੁਪਈਏ ਦ ਚਾਰ ਹੁੰਦੇ ਸਨ) ਅੰਗਰੇਜ਼

ਕਹਿੰਦੇ ਸੀ ਸਾਡੇ ਬਣਾਏ ਰੁਪਈਏ ਦੇਹ।' ਇਸ ਕਰਕੇ ਖਟਪਟੀ ਹੋ ਗਈ? ਕਿਵੇਂ ਵੀ ਹੋਵੇ ਸਾਡੇ ਮਲੇਰਕੋਟਲੇ ਦੇ ਨਵਾਬ ਕੋਲ ਰੁਪਏ ਨਾ ਹੋਣ ਕਾਰਨ, ਜਾਂ ਕਿਸੇ ਤਰ੍ਹਾਂ ਹੋਰ ਸਾਂਝ ਨਾ ਪਾਉਣ ਕਰਕੇ ਕਈ ਹੋਰ ਪਿੰਡਾਂ ਵਾਂਗ ਸਾਡੇ ਪਿੰਡ ਨੂੰ ਵੀ ਕੱਸੀ ਦਾ ਪਾਣੀ ਨਹੀਂ ਮਿਲਿਆ।

ਹੁਣ ਟਿਊੱਬਵੈੱਲਾਂ ਦੀ ਲਾਈਨ ਟੁਰੀ ਆਉਂਦੀ ਮੇਰੇ ਪਿੰਡ ਦੀ ਸਰਹੱਦ ਉੱਤੇ ਆ ਕੇ ਘੁਮਿਆਰ ਦੇ ਅੜੀਅਲ ਖੋਤੇ ਵਾਂਗ ਪੈਰ ਗੱਡ ਕੇ ਆ ਖੜੀ ਹੋਈ ਹੈ। ਹਸਪਤਾਲ ਅਤੇ ਸਕੂਲ ਮੇਰੇ ਪਿੰਡੋਂ ਉਨੇ ਹੀ ਦੂਰ ਹਨ (ਤੇ ਮੇਰਾ ਅਸ਼ੁਭ ਖਿਆਲ ਹੈ ਕਿ ਉਨੇ ਹੀ ਦੂਰ ਰਹਿਣਗੇ) ਜਿੰਨੇ ਪਹਿਲਾਂ ਸਨ, ਕਿਉਂ ਕਿ ਡਾਕਘਰ ਜੁ ਹਾਲੇ ਪਹਿਲਾਂ ਵਾਲੀ ਥਾਂ 'ਤੇ ਹੀ ਝੰਡੇ ਬੁੰਗੇ ਗੱਡੀ ਬੈਠਾ ਹੈ। ਮੇਰੇ ਪਿੰਡ ਨੂੰ ਡਾਕਘਰ ਕੰਗਣਵਾਲ ਲੱਗਦਾ ਹੈ ਜੋ ਉੱਥੋਂ ਸਿਰਫ਼ ੧੫-੧੬ ਮੀਲ ਦੂਰ ਹੈ, (ਫਿਰ ਲੋਹਟ ਵੱਦੀ ਹੋ ਗਿਆ ਸੀ ਜੋ ਪਹਿਲੇ ਨਾਲੋਂ ਦੋ ਮੀਲ ਨੇੜੇ ਸੀ) ਓਥੋਂ ਡਾਕੀਆ ਹਫ਼ਤੇ ਵਿਚ ਇਕ ਵਾਰ ਆਉਂਦਾ ਹੈ ਜੇ ਕਿਸੇ ਦਾ ਮਨੀਆਰਡਰ ੨੫ ਰੁਪਏ ਤੱਕ ਦਾ ਹੋਵੇ ਤਾਂ ਮਿਹਰਬਾਨੀ ਕਰਕੇ ਪਿੰਡਾਂ ਵਿਚਲੇ ਪੈਂਚਾਂ ਦੀ ਗਵਾਹੀ ਲੈ ਕੇ ਪਿੰਡ ਦੀ ਸੱਥ ਵਿਚ ਹੀ ਵਸੂਲ ਕਰਨ ਵਾਲੇ ਨੂੰ ਸੱਦਕੇ ਦੇ ਆਉਂਦਾ ਹੈ। ਤਾਂ ਜੋ ਜਿਨ੍ਹਾਂ ਨੇ ਹੁਦਾਰ ਸੁਧਾਰ ਲੈਣਾ ਹੋਵੇ ਉਹ ਅਗਲੇ ਦੇ ਪੈਸ ਘਰ ਲਿਜਾਣ ਤੋਂ ਪਹਿਲਾਂ ਹੀ ਲੈ ਲੈਣ। ਜੇ ਕਿਸੇ ਦੇ ਵਰ੍ਹਿਆਂ ਤੋਂ ਮਿਰਕਣ ਜਾਂ ਕਿਸ ਟਾਪੂ ਵਿਚ ਗਏ ਬੰਦੇ ਦੇ ਇਸ ਨਾਲੋਂ ਵੱਧ ਰੁਪਏ ਆ ਜਾਣ ਤਾਂ ਸਾਰੇ ਮੁਹੱਲੇ ਨੂੰ ਬਿਪਤਾ ਪੈ ਜਾਂਦੀ ਹੈ। ਡਾਕੀਆ ਘਰੇ ਸੁਨੇਹਾ ਪਹੁੰਚਾ ਜਾਂਦਾ ਹੈ ਕਿ 'ਥੋਡਾ ਮਨੀਆਰਡਰ ਐ, ਦੋ ਗਵਾਹ ਨਾਲ ਲੈ ਕੇ ਕੰਗਣਵਾਲੋਂ ਛੁਡਾ ਲਿਆਉਣਾ।' ਮਨੀਆਰਡਰ ਨਾ ਹੋਇਆ ਕੋਈ ਬੰਦਾ ਕੈਦ ਹੋ ਗਿਆ ਸਮਝੋ? ਜਿਵੇਂ ਉਸ ਜਾਮਨੀ ਬਿਨਾਂ ਛੁੱਟਣਾ ਮੁਸ਼ਕਲ ਹੋ ਗਿਆ ਹੋਵੇ?

ਇਸ 'ਨਮੂਨੇ' ਦੇ ਪਿੰਡ ਦੇ ਠੱਠੇ ਹੋਏ ਦਰਵਾਜ਼ੇ ਤੇ ਉੱਚੀਆਂ ਚੌਂਕੜੀਆਂ ਵਾਲੀ ਧਰਮਸਾਲਾ ਦੇ ਸਾਹਮਣੇ ਛੋਟਾ ਜਿਹਾ ਚੁਗਾਨ ਤੇ ਇਸ ਦੇ ਨਾਲ ਇਕ ਵਾਰਗਲਾ (ਬਾਰ-ਅੱਗਲਾ) ਖੂਹ ਹੈ। ਇਹੋ ਮੇਰੇ ਪਿੰਡ ਦੀ ਸੱਥ ਹੈ ਜਿਥੇ ਪਾਰਲੀਮੈਂਟ ਤ ਅਸੈਂਬਲੀ ਨਾਲੋਂ ਵੱਧ ਚੁੰਝਾਂ ਦੇ ਭੇੜ ਹੋ ਕੇ ਹਰ ਇਕ ਬੋਲਦਾ-ਚਾਲਦਾ ਬੰਦਾ ਆਪਣੀ ਰਾਏ ਪਰਗਟ ਕਰਕੇ ਸਰਬ-ਸਧਾਰਨ ਨੂੰ ਲਾਭ ਪਹੁੰਚਦਾ ਹੈ। ਇਨ੍ਹਾਂ ਚੌਂਕੜੀਆਂ, ਖਾਰੇ, ਥੋੜੇ, ਉੱਭਲ ਖੂਹਾਂ ਦੀਆਂ ਮੌਣਾਂ ਤੇ ਕੰਧਾਂ ਨਾਲ ਪਏ ਕਿੱਕਰਾਂ ਅਤੇ ਪਿੱਪਲਾਂ ਦੇ ਪੁਰਾਣੇ ਖੁੰਢਾ ਉੱਤੇ,ਸਿਆਲਾਂ ਵਿਚ ਸਵੇਰੇ, ਹਾੜ੍ਹਾਂ ਵਿਚ ਸ਼ਾਮਾਂ ਨੂੰ, ਪਿੰਡ ਦੇ ਕੁਝ ਨੇਤਰਹੀਣ ਬਜ਼ੁਰਗ, ਅੰਗ ਭੰਗ ਤੇ ਕੰਮ ਕਾਜ ਨਾ ਕਰ ਸਕਣ ਵਾਲੇ ਲੂਲ੍ਹੇ, ਲੰਗੜੇ, ਕਾਣੇ, ਬੁੱਢੇ ਖੌਂਢੇ ਦਮੇ ਦੇ ਖਾਧੇ ਸੱਤੇ ਅੱਠ ਮਹਾਨੁਭਾਵ ਪੂਰੇ ਨਖ਼ਰੇ ਨਾਲ ਆ ਜੁੜਦੇ ਹਨ। ਇੱਥੇ ਉਹ 'ਜ਼ਮਾਨੇ ਦੀ ਚਲ ਰਹੀ ਹਵਾ' ਦੇ 'ਰੁਖ ਪੜਤਾਲਦੇ ਤੇ ਉਨ੍ਹਾਂ ਉੱਤੇ ਆਪਣੀਆਂ ਘੋਖਵੀਆਂ ਕੀਮਤੀ ਰਾਵਾਂ ਦੇਂਦੇ ਹਨ। ਕਦੇ ਕਦੇ ਕਿਸੇ ਵਿਹਲੇ ਦਿਨ ਲਾਗੇ ਦੇ ਖੁੰਢਾ ਉੱਤੇ ਪਿੰਡਾਂ ਦੇ ਕਈ ਨਿੱਕੇ ਵੱਡੇ ਮੁੰਡੇ ਖੁੰਡੇ ਤੇ ਧੱਕੇ ਨਾਲ ਬਣੇ ਖੜਪੈਂਚ ਵੀ ਆ ਧਮਕਦੇ ਹਨ, 'ਸੁਣਾ ਚੰਨਣ ਸਿੰਹਾਂ, ਕੋਈ ਰੱਬ ਦੇ ਘਰ ਦੀ ਨਵੀਂ ਤਾਜ਼ੀ!' ਇਉਂ ਆਖ ਕੇ ਖੱਦਰ ਦਾ ਪਰਨਾ ਹੇਠਾਂ ਸੁੱਟ ਕੇ ਲੋਕਾਂ ਦੀ ਇਸ ਵਿਚਾਰ ਸਭਾ ਵਿਚ ਆ ਸ਼ਰੀਕ ਹੁੰਦੇ ਹਨ। ਆਪਣੀਆਂ ਦਿਮਾਗੀ ਚਤਰਾਈਆ ਨਾਲ ਜ਼ਿਮੀਂ ਅਸਮਾਨ ਦੇ ਉਹ ਕੁੰਡੇ ਮੇਲਦੇ ਹਨ। ਕਿ ਕਲਪਨਾ ਹਫ਼ ਕੇ ਡਿੱਗ ਪੈਂਦੀ ਹੈ।

ਮੇਰੇ ਪਿੰਡ ਨੂੰ ਚਾਰੇ ਪਾਸਿਆ ਤੋਂ ਟੋਭਿਆ ਨੇ ਘੇਰਿਆ ਹੋਇਆ ਹੈ। ਇਕ ਪਾਸੇ ਚਿੱਲਣ ਵਾਲਾ ਟੋਭਾ ਹੈ ਜਿਥੇ ਗਾਈਆਂ ਮਹੀਆਂ ਦਾ ਵੱਗ ਛਿੜਦਾ ਹੈ, ਦੂਜੇ ਪਾਸੇ ਵੱਡਾ ਟੋਭਾ ਹੈ ਜਿਥੇ ਸਾਉਣ ਦੇ ਮਹੀਨੇ ਵੱਡੇ ਵਰੋਟਿਆਂ ਨਾਲ ਕੁੜੀਆਂ ਪੀਘਾਂ ਪਾਉਂਦੀਆਂ

ਹਨ ਜਾਂ ਨਵੀਂ ਵੱਡੀ ਮੱਕੀ ਦੇ ਟਾਂਡਿਆਂ ਦੇ ਮੁਹਾਰੇ ਲਾਏ ਜਾਂਦੇ ਹਨ।ਤੀਜੇ ਪਾਸੇ ਝਿੜੀ ਵਾਲਾ ਟੋਭਾ ਹੈ ਜਿਥੇ ਮੁਰਦਿਆਂ ਨੂੰ ਦਬਿਆ ਫੂਕਿਆ ਜਾਂਦਾ ਹੈ। ਚੌਥੇ ਪਾਸੇ ਚਮਾਰਾਂ ਦੀ ਛੱਪੜੀ ਹੈ-ਜਿਸ ਦੇ ਇਕ ਕੰਢੇ ਲੱਗੀ ਖੂਹੀ ਉੱਤੇ ਚਮਾਰਾਂ ਦੀਆਂ ਕੁੰਨਾਂ ਚੜ੍ਹੀਆਂ ਰਹਿੰਦੀਆਂ ਹਨ। ਦੂਰ ਪਰੇ ਨਵੇਂ ਪਿੰਡ ਦੀ ਢਾਬ ਹੈ। ਜਿੱਥੋਂ ਕਾਲੀ ਮਿੱਟੀ ਲਿਆ ਕੇ ਲੋਕ ਕੱਚੇ ਘਰਾਂ ਦੀਆਂ ਕੰਧਾਂ ਲਿਪਦੇ ਹਨ।

ਚਮਾਰਾਂ ਦੀ ਛੱਪੜੀ ਵਿਚ ਨਵੀਂ ਵੱਢੀ ਕਿੱਕਰ ਦਾ ਕਸ ਪਾ ਕੁੰਨਾਂ ਦੀਆਂ ਖੂਹੀਆਂ ਉਤੇ ਬੰਨ੍ਹ ਕੇ ਨਵੀਂ ਲਾਹੀ ਖੱਲ ਦਾ ਜਦੋਂ ਚਮੜਾ ਪਕਾਇਆ ਜਾਂਦਾ ਹੋਵੇ ਦੂਜੇ ਟੋਭਿਆ ਅਤੇ ਟੋਇਆ ਵਿਚ ਸਣ ਤੇ ਸਣ-ਕੁਕੜੇ ਦੇ ਗਰ੍ਹਨੇ ਦੱਬ ਕੇ ਸਾੜੇ ਜਾ ਰਹੇ ਹੋਣ ਅਤੇ ਕੱਚਾ ਗੋਹਾ ਮੀਂਹ ਪੈਣ ਨਾਲ ਰੂੜੀਆਂ ਤੋਂ ਸੜ੍ਹਿਹਾਂਦ ਛੱਡ ਦੇਵੇ ਤਾਂ ਪਿੰਡ ਦਾ ਸਾਰਾ ਵਾਯੂ ਮੰਡਲ ਕਸ਼ਮੀਰ ਦੀਆਂ 'ਕੇਸਰ ਕਿਆਰੀਆਂ' ਨਾਲੋਂ ਵੀ ਵੱਧ ਖੁਸ਼ਬੋ ਭਿੰਨੀਆਂ ਹਵਾਵਾਂ ਨਾਲ ਮਹਿਕ ਉਠਦਾ ਹੈ।

ਅਜੇਹੀ ਬਹਾਰ ਵਿਚ ਇਹ ਟੋਭੇ ਜੋ ਨਜ਼ਾਰਾ ਪੇਸ਼ ਕਰਦੇ ਹਨ। ਉਨ੍ਹਾਂ ਸਾਹਮਣੇ ਸ੍ਰੀ ਨਗਰ ਦੀ ਡਲ ਅਤੇ ਮਾਨ ਸਰੋਵਰ ਦੀ ਝੀਲ ਦੀਆਂ ਮਹਿਕਾਂ ਹੁਲਾਰਦੀਆਂ ਲਹਿਰਾਂ ਨੇ ਕੀ ਧਰਿਆ ਹੋਇਆ ਹੈ? ਟਿੱਬਿਆਂ ਵਿਚਾਲੇ ਟੋਭਿਆਂ ਨਾਲ ਘਿਰਿਆ ਹੋਇਆ ਮੇਰਾ ਪਿੰਡ ਦੂਰੋਂ ਇਉਂ ਲੱਗਦਾ ਹੈ ਜਿਵੇਂ ਹੜੱਪਾ ਕਾਲ ਦੇ ਕਿਸੇ ਪੁਰਾਣੇ ਤੇ ਉੱਚੇ ਥੇਹ ਉਤੇ ਬਝਿਆ ਹੁੰਦਾ ਹੈ, ਪਰ ਜਦੋਂ ਥੋੜੇ ਜਿਹੇ ਮੀਂਹ ਪੈਣ ਨਾਲ ਹੜ੍ਹ ਆਉਣੇ ਸ਼ੁਰੂ ਹੁੰਦੇ ਹਨ ਤਾਂ ਅੱਧੇ ਪਿੰਡ ਦੀਆਂ ਕਾਢੜਾਂ ਵਿਚ ਪਾਣੀ ਆ ਵੜਦਾ ਹੈ।

ਮੇਰੇ ਪਿੰਡ ਦੀਆਂ ਖ਼ੂਬਸੂਰਤ ਗਲੀਆਂ ਦਾ ਪੂਰੇ ਵੇਰਵੇ ਨਾਲ ਵਰਨਣ ਮੈਂ ਇਸ ਕਰਕੇ ਨਹੀਂ ਕਰਦਾ ਕਿ ਕਿਧਰੇ ਚੰਡੀਗੜ੍ਹ ਨੂੰ ਸਿਰਜਣ ਵਾਲਾ ਫ਼ਰਾਂਸੀਸੀ ਇੰਜੀਨੀਅਰ ਸਾਡੇ ਪਿੰਡ ਨੂੰ ਹੀ ਵਹੀਰਾਂ ਨਾ ਪਾ ਦੇਵੇ। ਮੇਰੇ ਪਿੰਡ ਦੀਆਂ ਗਲੀਆਂ (ਸਟਰੀਟਾਂ) ਦੀ ਖ਼ੂਬਸੂਰਤੀ ਦਾ ਤੁਸੀਂ ਉਨ੍ਹਾਂ ਦੇ ਕੁਝ ਨਾਵਾਂ ਤੋਂ ਹੀ ਚੰਗੀ ਤਰ੍ਹਾਂ ਅੰਦਾਜ਼ਾਂ ਲਗਾਸਕੋਗੇ: ਭੀੜੀ ਬੀਹੀ, ਨੀਵੀਂ ਬੀਹੀ, ਉੱਚੀ ਬੀਹੀ। ਇਹ ਨਾਂ, ਨਾਮ ਮਾਤਰ ਨਹੀਂਸਗੋਂ ਕਈ ਹਕੀਕਤਾਂ ਆਪਣੀ ਕੁੱਛੜ ਵਿਚ ਲੁਕਾਈ ਬੈਠੇ ਹਨ। ਭੀੜੀ ਬੀਹੀ ਦਾ ਨਾਂ ਯਾਦ ਆਉਂਦਿਆਂ ਹੀ ਸੰਤ ਮਸਤੂਆਣੇ ਵਾਲਿਆਂ ਦੀ ਇਕ ਧਾਰਨਾ ਆਪ ਮੁਹਾਰੇ ਹੀ ਬੁਲ੍ਹਾਂ 'ਤੇ ਆ ਜਾਂਦੀ ਹੈ:

'ਅਗੇ ਭੀੜੀਆਂ ਸੁਣੀ ਦੀਆਂ ਗਲੀਆਂ
ਜਿਥੋਂ ਦੀ ਜਮ ਲੈ ਕੇ ਜਾਣਗੇ।'

ਸੰਤਾਂ ਨੂੰ ਕੌਣ ਦੱਸਦਾ ਕਿ ਉਨ੍ਹਾਂ ਗਲੀਆਂ ਵਿਚੋਂ ਇਕ ਸਾਡੇ ਪਿੰਡ ਵੀ ਹੈ, ਜਿਥੇ ਆਦਮੀ ਦੋਹਾਂ ਪਾਸਿਆਂ ਦੀਆਂ ਕੰਧਾਂ ਨੂੰ ਕਿਸਰੇ ਬਿਨਾਂ ਪਾਰ ਨਹੀਂ ਲੰਘਸਕਦਾ। ਨੀਵੀਂ ਗਲੀ ਤਾਂ ਜੇ ਕਿਸੇ ਦੇ ਬੂਹੇ ਅਗੇ ਡੋਹਲੇ ਹੋਏ ਪਾਣੀ ਤੋਂ ਪੈਰ ਤਿਲਕੇ ਤਾਂ ਬੰਦਾ ਅਗਲੇ ਸਿਰੇ ਜਾ ਕੇ ਭਾਵੇਂ ਲੱਭੇ। ਉੱਚੀ ਬੀਹੀ ਕੀ ਹੋਈ! ਬਿਲਕੁਲ ਊਠ ਦੀ ਕੁਹਾਂਣ।

ਮੇਰੇ ਪਿੰਡ ਦੀ ਅਪਾਰ ਖੁਸ਼ਹਾਲੀ ਦਾ ਅੰਦਾਜ਼ਾ ਤੁਸੀਂ ਇਸੇ ਗੱਲ ਤੋਂ ਲਗਾ ਸਕਦੇ ਹੋ ਕਿ ਉਥੇ ਦੀ ਹਰ ਸਾਂਝੀ ਚੀਜ਼, ਦਰਵਾਜ਼ਾ, ਤੇ ਧਰਮਸਾਲਾ ਸਰਹਿੰਦ ਦੇ ਖੰਡਰਾਂ ਨੂੰ ਸ਼ਰਮਾ ਰਹੇ ਹਨ। ਮੇਰੇ ਪਿੰਡ ਦਾ ਪਟਵਾਰੀ ਜੋ ਇਕ ਤਰ੍ਹਾਂ ਪਿੰਡ ਦੀ 'ਰਾਜਧਾਨੀ'(ਪਟਵਾਰਖਾਨੇ) ਦਾ ਰਾਜਾ ਸੀ, ਪਟਵਾਰਖਾਨੇ ਦੀ ਇਮਾਰਤ ਢਹਿ ਜਾਣ ਕਰਕੇ ਸਾਡਾ ਪਿੰਡ ਛੱਡ ਕੇ ਲਾਗਲੇ ਪਿੰਡ ਚਲਿਆ ਗਿਆ ਹੈ।

ਇਹ ਸ਼ੁੱਕਰ ਦੀ ਗੱਲ ਹੈ ਕਿ ਗੁਰਦੁਵਾਰੇ ਦੀ ਇਮਾਰਤ ਹਾਲਾਂ ਕਾਇਮ ਹੈ। ਇਕ ਪਰਾਇਮਰੀ ਸਕੂਲ ਜੋ ਪਿੱਛੇ ਜਿਹੇ ਧੱਕੇ ਨਾਲ ਹੀ ਜਾਰੀ ਹੋ ਗਿਆ ਹੈ ਉਸ ਲਈ ਕੋਈ ਥਾਂ

ਨਹੀਂ ਲੱਭਦੀ। ਕਦੇ ਗੁਰਦਵਾਰੇ ਦੀਆਂ ਕੋਠੜੀਆਂ ਵਿਚ ਤੇ ਕਦੇ ਵਾਹਣਾਂ ਵਿਚ ਟੈਗੋਰ ਦੇ ਸ਼ਾਂਤੀ ਨਿਕੇਤਨ ਵਾਂਗ ਜਮਾਤਾਂ ਲਗਦੀਆਂ ਸਨ।

ਪਰ ਫਿਰ ਪਿੰਡੋਂ ਦੂਰ ਇਕ ਟਿੱਬੀ ਉੱਤੇ ਭੋਰੇ ਵਾਲੀ ਸਾਧ ਦੀ ਕੁਟੀਆ ਨੂੰ ਸਕੂਲ ਲਈ ਚੁਣ ਲਿਆ ਹੈ। ਬਿਨਾਂ ਹਿੰਗ ਫਟਕੜੀ ਲੱਗੇ ਇਉਂ ਸਕੂਲ ਦੀ ਇਮਾਰਤ ਲੱਭ ਲੈਣੀ ਕੀ ਛੋਟੀ ਜਿਹੀ ਸਿਆਣਪ ਹੈ? ਮੇਰੇ ਪਿੰਡ ਦੇ ਲੋਕ ਬੜੇ ਕਮਾਊ, ਦਿਨ ਰਾਤ ਇਕ ਕਰਕੇ ਜਾਨ ਮਾਰ ਕੇ ਫ਼ਸਲਾਂ ਪੈਦਾ ਕਰਨ ਵਾਲੇ ਕਾਮੇ ਕਿਸਾਨ ਹਨ। ਉਂਜ ਥਕੇਵਾ ਲਾਉਣ ਲਈ ਪਿੰਡ ਵਿਚ ਦੇਸੀ ਸ਼ਰਾਬ ਦਾ ਠੇਕਾ ਵੀ ਹੈ, ਪਰ ਮਲਵਈ ਚਾਹ ਦਾ ਗੁੜਾਣਾਂ ਉਨ੍ਹਾਂ ਦਾ ਆਮ ਸ਼ੁਗਲ ਹੈ। ਮੇਰੇ ਪਿੰਡ ਦੇ ਲੋਕ ਚੰਗੇ ਖੁਲ ਦਿਲੇ ਲੰਘਦੇ ਰਾਹੀ ਪਾਂਧੀ ਨਾਲ ਫੜ੍ਹੇ ਫਤੂਹੀ ਦੀ ਸਾਂਝ ਪਾਉਣ ਵਾਲੇ, ਚਾਹ ਪਾਣੀ ਪੀਣ ਪਿਆਉਣ ਤੇ ਖੜਕੇ ਦੜਕੇ ਵਾਲੇ ਬੰਦੇ ਹਨ।

ਨਹਿਰਾਂ ਅਤੇ ਬੰਬੀਆਂ ਦਾ ਪਾਣੀ ਮੇਰੇ ਪਿੰਡ ਦੀ ਧਰਤੀ ਦੇ ਮੱਥੇ ਦੀ ਰੇਖਾ ਵਿਚ ਹੈ ਨਹੀਂ ਇਸ ਲਈ ਦਿਨ ਰਾਤ ਵਾਰੋ ਵਾਰੀ ਖੂਹਾਂ ਦੇ ਥੱਲੇ ਕੁੰਲਜਣ ਵਿਚ ਮੇਰੇ ਪਿੰਡ ਦੇ ਕਿਰਸਾਨਾਂ ਦੇ ਟਾਕਰੇ ਦੇ ਹੋਰ ਕਿਧਰੇ ਉਦਮੀ ਕਿਰਸਾਨ ਸ਼ਾਇਦ ਹੀ ਕਿਧਰੇ ਹੋਣ।

ਸੋਹਣੀਆਂ ਲਹਿ-ਲਹਾਉਂਦੀਆਂ ਪੈਲੀਆਂ ਮੇਰੇ ਪਿੰਡ ਦਾ ਭਾਗ ਹਨ ਜਿਨ੍ਹਾਂ ਨੂੰ ਇਹ ਦਿਨ ਰਾਤ ਸਿੰਜਦੇ ਗੋਡਦੇ ਤੇ ਸਵਾਰਦੇ ਰਹਿੰਦੇ ਹਨ। ਇਹਨਾਂ ਨੂੰ ਬਾਹਰ ਦੀ ਦੁਨੀਆਂ ਨਾਲ ਕੀ, ਇਹਨਾਂ ਦੇ ਇਹ ਖੇਤ ਹਰੇ ਭਰੇ ਰਹਿਣ!

ਆਜ਼ਾਦੀ ਆਉਣ ਨਾਲ ਜਿੱਥੇ ਭਾਰਤ ਦੀ ਸਰਹੱਦ ਨੇੜੇ (ਵਾਹਗੇ) ਆ ਗਈ ਹੈ। ਉਥੇ ਮੇਰਾ ਪਿੰਡ ਜਿਹੜਾ ਪਹਿਲਾਂ ਮਲੇਰਕੋਟਲੇ ਰਿਆਸਤ ਦਾ ਸਰਹੱਦੀ ਪਿੰਡ ਸੀ ਆਪਣੀ 'ਖ਼ਾਸ' ਮਹੱਤਤਾ ਇਸ ਕਰਕੇ ਗੁਆ ਬੈਠਾ ਹੈ ਕਿਉਂ ਕਿ ਇਸ ਦੀ ਸਰਹੱਦ ਖ਼ਤਮ ਹੋ ਗਈ ਹੈ।

ਜਦੋਂ ਮੇਰਾ ਪਿੰਡ ਇਸ ਰਿਆਸਤ ਦਾ ਸਰਹੱਦੀ ਪਿੰਡ ਹੁੰਦਾ ਸੀ ਮਲੇਰਕੋਟਲੇ ਦੀ ਦੇਸੀ ਸਸਤੀ ਸ਼ਰਾਬ ਇੱਥੋਂ ਨਾਲ ਲੱਗਦੀਆਂ ਰਿਆਸਤਾਂ ਦੇ ਪਿੰਡਾਂ ਨੂੰ ਜਿਨ੍ਹਾਂ ਗੁਪਤ ਤਰੀਕਿਆਂ ਨਾਲ ਜਾਂਦੀ ਸੀ, ਉਹ ਨਜ਼ਾਰੇ ਜਿਉਂਦੇ ਜੀਅ ਨਹੀਂ ਭੁੱਲ ਸਕਦੇ! ਸਾਰਾ ਦਿਨ ਹੀਰੇ ਦੇ ਠੇਕੇਦਾਰ ਦੇ ਘਰੇ ਊਠਾਂ ਅਤੇ ਗਧਿਆਂ ਦੀਆਂ ਹੇੜਾ ਇਕੱਠੀਆਂ ਹੁੰਦੀਆਂ ਰਹਿਣੀਆਂ ਅਤੇ ਉਸਦੇ ਵਿਹੜੇ ਅਤੇ ਨੀਰੇ ਵਾਲੀ ਕੋਠੜੀ ਸਬਾਤ ਵਿਚ ਪਈਆਂ ਬੋਤਲਾਂ ਇਕੋ ਰਾਤ ਵਿਚ ਸਿਮਟ ਜਾਣੀਆਂ। ਅਤੇ ਜਦੋਂ ਠੇਕਾ ਟੁੱਟ ਕੇ ਬੋਤਲ ਅੱਠਾਂ ਦਸਾਂ ਆਨਿਆਂ ਨੂੰ ਹੋ ਜਾਣੀ ਉਦੋਂ ਤੇ ਲਾਗਲੀਆਂ ਰਿਆਸਤਾਂ ਦੀ ਖ਼ਲਕਤ ਟੁੱਟ ਕੇ ਪੈ ਜਾਂਦੀ ਸੀ।

ਮੈਨੂੰ ਯਾਦ ਹੈ ਕਿ ਸਾਡੇ ਪਿੰਡ ਪਹਿਲਾ ਪਾਣੀ ਦਾ ਨਲਕਾ ਉਸਨੇ ਇਸ ਕਰਕੇ ਲਗਾਇਆ ਸੀ ਕਿ ਬੋਤਲਾਂ ਵਿਚੋਂ ਸ਼ਰਾਬ ਕੱਢ ਕੇ ਉਸਦੇ ਥਾਂ ਪਾਣੀ ਪਾਉਣ ਦੀ ਸੇਵਾ ਲਈ ਖਾਰੇ ਖੂਹ ਤੋਂ ਪਾਣੀ ਢੋਣਾ ਪੈਂਦਾ ਸੀ, ਜਦੋਂ ਨਲਕਾ ਲਾ ਲਿਆ ਫੇਰ ਤਾਂ 'ਰੱਬ ਨੇ ਦਿੱਤੀਆਂ ਗਾਜਰਾਂ ਵਿਚੇ ਰੰਬਾਂ ਰੱਖ' ਵਾਲੀ ਗੱਲ ਬਣ ਗਈ।

ਮੈਨੂੰ ਮੇਰੇ ਪਿੰਡ ਦੇ ਮੂੰਹ ਮੱਥੇ ਨਾਲੋਂ ਵੱਧ ਏਥੋਂ ਦੇ ਬਜ਼ੁਰਗਾਂ ਦੀਆਂ ਅਚੰਭੇ ਭਰੀਆਂ ਗੱਲਾਂ ਤੇ ਆਪਣੀਆਂ ਜੀਵਨ ਯਾਦਾਂ, ਵਧੇਰੇ ਪਿਆਰੀਆਂ ਲੱਗਦੀਆਂ ਹਨ। ਜੇਹੜੀਆਂ ਮੇਰੇ ਪਿੰਡ ਦੀ ਯਾਦ ਆਉਣ ਨਾਲ ਅੱਖਾਂ ਅੱਗੋਂ ਦੀ ਕਤਾਰਾਂ ਬੰਨ੍ਹ ਕੇ ਲੰਘ ਜਾਂਦੀਆਂ ਹਨ। ਢਰ ਚਿਰ ਬਾਅਦ ਇਸ ਕਿਤਾਬ ਦੇ ਏਸ ਰੂਪ ਵਿਚੋਂ ਆਉਂਦਿਆਂ ਆਉਂਦਿਆਂ ਦੋ ਅਹਿਮ ਖ਼ਬਰਾਂ ਮਿਲੀਆਂ ਹਨ ਜੋ ਅੱਗੇ ਦਰਜ ਹਨ:

♣

## ਡਾਕਖਾਨਾ ਖਾਸ:

ਭਾਰਤ ਸਰਕਾਰ ਦੀ ਪਿੰਡ ਪਿੰਡ ਡਾਕਘਰ ਖੋਲਣ ਵਾਲੀ ਸਕੀਮ ਵਿਚ ਕਿਸੇ ਨਾ ਕਿਸੇ ਤਰ੍ਹਾਂ ਮੇਰੇ ਪਿੰਡ ਦਾ ਵੀ ਸ਼ੁੱਭ ਨਾਂ ਆ ਗਿਆ। ਲੋਕਾਂ ਨੇ ਏਸ ਖ਼ੁਸ਼ੀ ਵਿਚ ਕੁੰਭ ਕਰਨੀ ਨੀਂਦਰ ਦਾ ਤਿਆਗ ਕਰਕੇ ਪੰਜ ਸੱਤ ਸੌ ਰੁਪਏ ਇਸ ਨੇਕ ਕੰਮ ਉੱਤੇ ਖ਼ਰਚ ਕਰਕੇ–'ਡਾਕਖ਼ਾਨਾ ਖ਼ਾਸ ਵਾਲਾ ਕੰਡਾ ਜਿਹਾ ਕੱਢ ਲੈਣਾ ਹੀ ਠੀਕ ਸਮਝਿਆ। ਜੋ ਖ਼ਰਚ ਹੋਵੇ ਸੋ ਹੋਵੇ ਡਾਕਖ਼ਾਨਾ ਤਾਂ 'ਖ਼ਾਸ' ਹੋਵੇਗਾ ਹੀ'–ਇਸ ਉੱਦਮ ਦੇ ਅਧੀਨ ਸਾਰੇ ਕਾਰਜ ਰਾਸ ਕਰ ਲਏ। ਬੜੇ ਚਾਵਾਂ ਨਾਲ ਬਾਹਰ ਗਏ ਨੌਕਰਾਂ ਤੇ ਰਿਸ਼ਤੇ ਨਾਤਿਆਂ ਵਿਚ ਚਿੱਠੀਆਂ ਲਿਖ ਕੇ ਇਹ ਖ਼ੁਸ਼ਖ਼ਬਰੀ ਸੁਣਾਈ ਗਈ, ਵਈ ਹੁਣ ਆਪਣੇ ਪਿੰਡ ਹੀ ਡਾਕਖ਼ਾਨਾ 'ਖ਼ਾਸ' ਹੋ ਗਿਆ, ਪਹਿਲਾ ਵਾਲਾ ਟੰਟਾ ਪੰਚਾਇਤ ਨੇ ਮੁਕਾ ਦਿੱਤਾ ਹੈ, ਸਿੱਧੀ ਚਿੱਠੀ ਪਿੰਡ ਪੁੱਜ ਜਾਂਦੀ ਹੈ। ਮੈਨੂੰ ਖ਼ੁਸ਼ੀ ਹੋਈ ਵੀ ਚਲੋ ਬਾਰ੍ਹਾਂ ਵਰਿਆਂ ਪਿੱਛੋਂ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ, ਚੰਗਾ ਹੋਇਆ ਅਸੀਂ ਵੀ ਡਾਕਖ਼ਾਨਾ ਖ਼ਾਸ ਵਾਲੇ ਪਿੰਡ ਦੇ ਵਾਸੀ ਬਣ ਗਏ। ਥੋੜੇ ਚਿਰ ਪਿੱਛੋਂ ਪਤਾ ਲੱਗਿਆ ਕਿ, ਲੋੜੀਦੀਆਂ ਚਿੱਠੀਆਂ ਦਾ ਏਥੇ ਆਉਣ ਜਾਣ ਨਾ ਹੋਣ ਕਾਰਨ ਡਾਕੀਆ ਹਫ਼ਤੇ ਵਿਚ ਪਹਿਲਾਂ ਦੋ ਵਾਰੀ ਆਉਣ ਲੱਗ ਪਿਆ ਸੀ, ਫਿਰ ਇਕ ਵਾਰੀ। ਚਿੱਠੀਆਂ ਪਾਉਣ ਲਈ ਲਟਕਾਏ ਗਏ ਲਾਲ ਰੰਗ ਦੇ ਬਾਲਟੇ ਜਿਹੇ (ਲੈਟਰਬਕਸ) ਵਿਚੋਂ ਜਦੋਂ ਕੁਝ ਵੀ ਨਾ ਨਿਕਲਿਆ ਤਾਂ ਪਿੰਡ ਦੇ ਲੋਕਾਂ ਨੂੰ ਬੜੀ ਉਦਾਸੀ ਹੋਈ, ਵਈ ਏਨੇ ਪੈਸੇ ਵੀ ਖਰਚੇ ਤੇ ਇਹ ਬਾਲਟਾ ਜਿਹਾ ਕਿਸੇ ਕੰਮ ਨਾ ਆਇਆ।

ਇਕ ਦਿਨ ਬੈਲਾਂ ਦੀ ਜੋੜੀ ਦੇ ਹਲ ਪੰਜਾਲੀ ਪਾਈ ਜਾ ਰਹੇ ਇਕ ਅੱਖੜ ਜਿਹੇ ਜੱਟ ਨੂੰ ਲੈਟਰ ਬਕਸ ਦੇਖ ਕੇ ਏਨਾ ਗੁੱਸਾ ਚੜ੍ਹਿਆ, ਉਸ ਨੇ ਚਾਓ ਦਾ ਫਾਲਾ ਫਸਾ ਕੇ ਕੰਧ ਵਿਚ ਲਗੀਆਂ ਉਸ ਦੀਆਂ ਮੇਖਾਂ ਉਖਾੜ ਦਿਤੀਆਂ ਤੇ ਲੈਟਰ ਬਕਸ ਭੁੰਝੇ ਸੁੱਟ ਲਿਆ। ਫਿਰ ਉਸ ਹੇਠਾਂ ਪਏ ਗੋਲ ਲੈਟਰ ਬਕਸ ਵਿਚ ਦਬ ਕੇ ਠੁੱਡੇ ਮਾਰ ਕੇ ਪੰਜ ਸੱਤ ਪੰਚਾਇਤ ਨੂੰ ਗਾਲ੍ਹਾ ਕੱਢ ਕੇ ਉਸ ਨੇ ਕਿਹਾ–'ਕਿਉਂ ਬਈ ਪੰਚਾਇਤੇ ਇਹੋ ਈ ਐ ਉਹ ਭੂਤਨਾ (ਭੂਕਨਾ) ਜਿਹਾ ਜੀਹਦੇ ਉੱਤੇ ਹਜ਼ਾਰ ਰੁਪਇਆ ਪਿੰਡ ਦਾ ਪੱਟਿਆ ਸੀ' ਨਾਲੇ ਪੰਚਾਇਤ ਨੂੰ ਚੰਗੀਆਂ ਮੰਦੀਆਂ ਸੁਣਾਉਂਦਾ ਜਾਵੇ ਤੇ ਨਾਲੋਂ ਨਾਲ ਪੈਰਾਂ ਦੇ ਠੁਡੇ ਮਾਰ ਕੇ ਲੈਟਰ ਬਕਸ ਨੂੰ ਗਲੀ ਵਿਚ ਰੇੜਦਾ ਜਾਵੇ–ਨਾ ਕੁਝ ਇਸ ਵਿਚ 'ਕੱਝਣੇ' ਨੂੰ ਨਾ ਪਾਉਣ ਨੂੰ ਕੋਈ ਬੰਦਾ ਹੋਵੇ ਤਾਂ, ਪੁਥੇ, ਏਥੇ ਤਾਂ ਸਭ ਤੀਵੀਆਂ ਹੀ ਵਛਦੀਆਂ ਨੇ ਕੋਈ ਕਿਸੇ ਨੂੰ ਕੁਥ ਪੁਥਦਾ ਗਿਥਦਾ ਹੀ ਨਹੀਂ। ਵਈ ਇਹ ਅਭਣ ਦੀ ਰਕਮ ਪਿੰਡ ਦੇ ਸਿਰ ਕਾਹਤੋਂ ਪਾਈ ਏ।' ਉਸ ਦੀ ਤੋਤਲੀ ਅਤੇ ਥੱਥੀ ਜ਼ਬਾਨ ਵਿਚ ਜਦੋਂ ਮੈਨੂੰ ਇਹ ਗੱਲ ਸੁਣਾਈ ਮੇਰਾ ਅੰਦਰ ਹਾਸੇ ਨਾਲ ਭਰ ਗਿਆ। ਕੀਹਦੇ ਜੀ ਲੈਟਰ ਬਕਸ ਦਾ ਖੜਕਾ ਸੁਣ ਕੇ ਉਦੋਂ ਈ ਘਰਾਂ ਵਿਚੋਂ ਚਾਰ ਪੰਜ ਨਿਆਣੇ ਨਿੱਕਲ ਆਏ। ਉਹ ਉਸ ਨੂੰ ਡੰਡਿਆ ਨਾਲ ਢੋਲ ਵਜਾਉਣ ਵਾਂਗ ਕੁੱਟਣ ਲੱਗ ਪਏ। ਇਹ ਕਹੇ ਮੈਂ ਇਸ ਦੇ ਪਹਿਲਾਂ ਡੰਡਾ ਮਾਰਨਾ ਹੈ ਦੂਜਾ ਕਹੇ ਮੈਂ ਪਹਿਲ ਕਰਨੀ ਹੈ। ਬੱਚਿਆਂ ਨੂੰ ਮੁਫ਼ਤ ਦੀ ਖੇਡ ਜੋ ਲੱਭ ਪਈ ਸੀ।

ਮੇਰੇ ਪਿੰਡ ਦੇ ਗੁਰਦੁਵਾਰੇ ਨੂੰ ਖ਼ਾਲੀ ਸਮਝ ਕੇ ਨਾਲ ਦੇ ਪਿੰਡ ਦੇ ਕਈ ਪਾਗਲ ਰੋਟੀਆਂ ਭੰਨਣ ਲਈ ਸੰਯੋਗ ਨਾਲ ਜੁੜੇ ਹੋਏ ਸੀ ਇਕ ਹੱਟਾ ਕੱਟਾ ਮਸਤਾਨਾ ਰੌਲਾ ਸੁਣ ਕੇ ਵਿੱਚੋਂ ਦੀ ਉਥੇ ਆ ਧਮਕਿਆ? ਹਿੰਮਤ ਕਰਕੇ ਬਾਦਰਾਂ ਵਿਚਾਲੇ ਪਈ ਭੇਲੀ ਜਿਵੇਂ ਚੁੱਕਣੀ ਹੋਵੇ, ਉਸ ਮਸਤਾਨੇ ਨੇ ਇਕ ਹੱਥ ਨਾਲ ਲੈਟਰ ਬਕਸ ਚੁੱਕ ਲਿਆ। ਦੂਜੇ ਹੱਥ

ਨਾਲ ਇਕ ਨਿਆਣੇ ਤੋਂ ਨਿਰੋਆ ਜਿਹਾ ਡੰਡਾ ਖੋਹ ਲਿਆ। ਢੋਲ ਵਜਾਉਣ ਵਾਲਿਆਂ ਵਾਂਗ ਉਹ ਡੰਡੇ ਨਾਲ ਡੁਗਡੁਗੀ ਵਜਾਉਂਦਾ ਮਸਤੀ ਵਿਚ ਆ ਕੇ ਖੇਤਾਂ ਵਿਚ ਦੀ ਸਿੱਧਾ ਟਿੱਬਿਆਂ ਵੱਲ ਨੂੰ ਏਨੇ ਜ਼ੋਰ ਦੀ ਦੌੜਿਆ ਕਿ ਕੋਈ ਨਿਆਣਾ ਉਸ ਦੇ ਨਾਲ ਨਾ ਰਲ ਸਕਿਆ। ਉਹ ਪਾਗਲ ਤਾਂ ਕੁਝ ਦਿਨਾਂ ਮਗਰੋਂ ਫਿਰ ਗੁਰਦੁਵਾਰੇ ਰੋਟੀਆਂ ਭੰਨਣ ਆ ਗਿਆ, ਪਰ ਮੇਰੇ ਪਿੰਡ ਦਾ ਇਹ ‘ਡਾਕਖ਼ਾਨਾ ਖ਼ਾਸ’ ਐਸਾ ਗੁਆਚਿਆ ਹੈ ਕਿ ਉਹ ਮੁੜ ਲੱਭਿਆ ਹੀ ਨਹੀਂ।

ਉਂਜ ਤਾਂ ਹੁਣ ਮੇਰੇ ਪਿੰਡ ਦੇ ਨਾਂ ਸਰਕਾਰੀ ਕਾਗਜ਼ਾਂ ਵਿਚ ‘ਡਾਕਖ਼ਾਨਾ ਖ਼ਾਸ’ ਹੀ ਹੈ, ਪਰ ਅਸਲ ਵਿਚ ਕਿਤੇ ਵੀ ਨਹੀਂ। ਮਹੀਨਾ ਵੀਹ ਦਿਨ ਪਿੱਛੋਂ ਕਿਧਰੋਂ ਨਾ ਕਿਧਰੋਂ ਇਸ ਡਾਕਖ਼ਾਨਾ ‘ਖ਼ਾਸ’ ਵਾਲੇ ਪਤੇ ਉਤੇ ਜੇ ਭਾਗਾਂ ਨਾਲ ਕੋਈ ਚਿੱਠੀ ਪਹੁੰਚ ਜਾਂਦੀ ਹੈ ਤਾਂ ਹਰੀ ਇਛਿਆ, ਨਹੀਂ ਫਿਰ ਉਹੋ ਭਾਗ! ਤਾਂ ਹੈਨ ਈ।

ਜਿਧਰ ਰੱਬ ਰਜਾਇ ਵਹਿਣ ਤਿਥਾਊ ਦਊ ਕਰੇ।

♣

## ਪਿੰਡ ਦਾ ਸਕੂਲ

ਦੂਜਾ ਤਾਜ਼ਾ ਸਮਾਚਾਰ ਹੈ ਪਿੰਡ ਵਿਚ ਸਕੂਲ ਬਨਾਉਣ ਦਾ। ਦੇਖਾ ਦੇਖੀ ਸੁਣਿਆ ਸੁਣਾਇਆ ਮੇਰੇ ਪਿੰਡ ਦੇ ਲੋਕਾਂ ਨੇ ਸਮੇਤ ਮੇਰੇ, ਪਿੰਡ ਵਿਚ ਸਕੂਲ ਖੋਲ੍ਹਣ ਦਾ ਹੌਸਲਾ ਕੀ ਕੀਤਾ ਜਾਣੀ ਜੁਗ ਪਲਟਾਉਣਾ ਮਿਥ ਲਿਆ। ਜਦੋਂ ਅਸੀਂ ਕੱਠੇ ਹੋ ਕੇ ਉਗਰਾਹੀ ਨੂੰ ਟੁਰੇ ਤਾਂ ਪਿੰਡ ਦੀਆਂ ਬੁੜ੍ਹੀਆਂ ਧਰਤੀ ਨਮਸਕਾਰਨ–‘ਰੱਬ ਖ਼ੈਰ ਕਰੇ! ਭਾਗੋ! ਇਸ ਪਿੰਡ ਦੀ ਟਿੱਕਰੀ ਵਿਚ ਆਹ ਦਿਨ ਵੀ ਲਿਖਿਆ ਹੋਇਆ ਸੀ, ਚੰਗਾ ਹੋਇਆ ਦਿਨ ਫਿਰਨ ਲਗੇ ਨੇ ਤਾਬੋ’ ਜੇ ਆਪਣੇ ਨਸੀਬ ਫੁੱਟੇ ਹੋਏ ਸੀ ਉਲਾਦ ਤਾਂ ਚੰਗੀ ਹੋਵੇਗੀ ਈ। ‘ਦੂਜੀ ਕਹੇ,’– ਨੀ ਰਹਿਣ ਦੇ ਚੰਦ ਕੁਰੇ, ਆਪਾਂ ਤਾਂ ਉਦੋਂ ਮੰਨਾਂਗੇ ਜਦੋਂ ਨਿਆਣੇ ਸਕੂਲ ਵਿਚ ਬੈਠ ਕੇ ਪੜ੍ਹਣ ਲਗ ਪਏ, ‘ਏਹੋ ਜਿਹੇ ਇਥੇ ਬਥੇਰੇ ਚੱਜ ਹੁੰਦੇ ਰਹਿੰਦੇ ਨੇ।

ਜੱਕੋ ਤੱਕੋ, ਕਰਦਿਆਂ ਦੋ ਢਾਈ ਹਜ਼ਾਰ ਰੁਪਇਆ ਪਿੰਡ ਦੇ ਲੋਕਾਂ ਨੇ ਉਸੇ ਵੇਲੇ ਕੱਠਾ ਕਰਕੇ ਸਰਪੰਚ ਨੂੰ ਫੜਾ ਦਿੱਤਾ। ਇਕ ਚੰਗੀ ਗੱਲ ਦਾ ਮੇਰੇ ਪਿੰਡ ਨੂੰ ਤਸੀਲੋਂ ਇਨਾਮ ਮਿਲਣਾ ਸੀ–ਵਈ ਜਿਸ ਪਿੰਡ ਨੇ ਸਰਬ ਸੰਮਤੀ ਨਾਲ ਸਰਪੰਚ ਚੁਣਿਆ ਹੋਵੇ, ਉਸ ਨੂੰ ਇਕ ਸਾਲ ਦਾ ਮਾਲੀਆ ਵਾਪਸ ਦਿੱਤਾ ਜਾਵੇਗਾ? ਦੋ ਹਜ਼ਾਰ ਦੇ ਕਰੀਬ ਦੀ ਇਹ ਰਕਮ ਵੀ ਪਿੰਡ ਦੇ ਮੁਖੀਏ ਕਢਾ ਲਿਆਏ ਦੋ ਢਾਈ ਹਜ਼ਾਰ ਦੀ ਰਕਮ ਵਜ਼ੀਰਾਂ ਦੇ ਸਪੈਸ਼ਲ ਫੰਡਾਂ ਵਿਚੋਂ ਚੰਡੀਗੜ੍ਹ ਤੋਂ ਮੈਂ ਭਿਜਵਾ ਦਿਤੀ। ੫–੬ ਹਜ਼ਾਰ ਰੁਪਈਆ ਇਕ ਸਕੂਲ ਲਈ ਕਾਫ਼ੀ ਸੀ, ਪੰਦਰਾਂ ਵਿਘੇ ਵਧੀਆ ਜ਼ਮੀਨ ਚੁਣੀ ਗਈ। ਇੱਟਾਂ ਢੋਈਆਂ ਗਈਆਂ, ਸੀਮੈਂਟ ਤੇ ਲੋਹਾ ਆ ਗਿਆ। ਸਾਰੀ ਸਮੱਗਰੀ ਇਕੱਠੀ ਹੋ ਜਾਣ ’ਤੇ ਫ਼ੈਸਲਾ ਕੀਤਾ, ਵਈ ਹੁਣ ਪਿੰਡ ਵਿਚ ਇੰਨਾ ਸ਼ੁੱਭ ਅਤੇ ਵੱਡਾ ਕੰਮ ਕਰਨਾ ਹੈ ਇਹ ਕੰਮ ਨਿਰਖਿਵਘਨ ਤੋੜ ਚੜ੍ਹੇ ਅਤੇ ਇਸ ਕੰਮ ਵਿਚ ਸਾਰੇ ਮਹਿਕਮੇ ਸਹਾਈ ਹੋਣ, ਇਹ ਗੱਲਾਂ ਮੁਖ ਰਖ ਕੇ ਰਾਜ ਦਾ ਮੁਖ ਮੰਤਰੀ ਨੀਂਹ ਪੱਥਰ ਲਈ ਸੱਦਿਆ ਗਿਆ। ‘ਨੀਂਹ ਪੱਥਰ’ ਪਵਿੱਤਰ ਅੰਮ੍ਰਿਤਸਰ ਜੀ ਦੇ ਕਾਰਖਾਨੇ ਤੋਂ ਦੁੱਧਚਿੱਟੇ ਸੰਗਮਰਮਰ ਦੇ ਖੁਦਵਾ ਕੇ ਲਿਆਉਣ ਲਈ ਦੋ ਜ਼ਿੰਮੇਵਾਰ ਅਤੇ ਸਿਆਣੇ ਆਦਮੀ ਭੇਜੇ ਗਏ। ਮੁੱਖ ਮੰਤਰੀ ਨੂੰ ਮੈਂ ਖੁਦ ਨਾਲ ਲੈ ਕੇ ਗਿਆ ਕਿ ਕਿਤੇ ਸ਼ੁਭ ਘੜੀ ਦਾ ਸਮਾਂ ਨਾ ਖੁੰਝ ਜਾਵੇ। ਸਾਰੇ ਮਹਿਕਮੇ ਜੋੜੇ ਗਏ ਤੇ

ਸਾਰੇ ਇਲਾਕੇ ਦੇ ਮੈਂਬਰ ਪੁੱਜੇ ਹੋਏ ਸੀ। ਸਵਾਗਤੀ ਤਕਰੀਰ ਦੇ ਬਹਾਨੇ, ਇਲਾਕੇ ਦੀ ਵਿਥਿਆ ਮੈਂ ਅਜੇਹੀ ਗੱਡਵੇਂ ਸ਼ਬਦਾਂ ਵਿਚ ਦੱਸੀ, ਕਰਤਾਰ ਸਿੰਘ ਦੀਵਾਨਾ ਕਹੇ-'ਅਜ ਤਾਂ ਅਤਾਉੱਲਾ ਸ਼ਾਹ ਬੁਖਾਰੀ ਮਾਰ ਕਰ ਦਿੱਤਾ।' ਬੜੇ ਜਸ਼ਨ ਤੇ ਧੂਮ ਧੜੱਕੇ ਵਿਚ ਜੀ ਅਸੀਂ ਆਪਣੇ ਪਿੰਡ ਉਦਾਲਿਓਂ ਬੇਅਕਲੀ ਦਾ ਗੜ੍ਹ ਤੋੜਨ ਲਈ ਹਮਲਾ ਕੀਤਾ। ਪਰ ਕਿਸੇ ਕੜਮੇ ਮੱਥੇ ਵਾਲੇ ਦੀ ਅਜਿਹੀ ਨਜ਼ਰ ਲੱਗੀ ਵਈ ਸਕੂਲ ਵਾਲਾ ਤਾਂ ਸਮਝੋ ਉਦੋਂ ਈ ਭੱਠਾ ਬੈਠ ਗਿਆ, ਜਦੋਂ ਮੈਂ ਮੁੜ ਕੇ ਪਿੰਡ ਗਿਆ ਤਾਂ ਲੋਕਾਂ ਨੇ ਦਸਿਆ 'ਥੋੜੇ ਦਿਨਾਂ ਦੀ ਗੱਲ ਐ ਇਕ ਅਫਸਰ ਆਇਆ ਸੀ, ਉਸ ਨੇ ਸਰਪੰਚ ਨੂੰ ਸੱਦ ਕੇ ਕਿਹਾ ਕਿ ਵਈ ਦੱਸੋ ਕਿੰਨੇ ਪੈਸੇ ਪੰਚਾਇਤ ਦੇ ਕੋਲ ਨੇ, ਉਸ ਨੇ ਹਿਸਾਬ ਦੇਖਦਿਆ ਈ ਕਿਹਾ 'ਇਹ ਤਾਂ ਥੋਡੇ ਕੋਲ ਬੜੀ ਮੋਟੀ ਰਕਮ ਹੈ, ਚਲੋ ਅੱਧੀ ਬਚਤ ਫੰਡ ਵਿਚ ਦੇ ਦੇਵੋ, ਫਿਰ ਜੀ, 'ਸਰਬ ਸੰਮਤੀ' ਨਾਲ ਚੁਣੇ ਸਰਪੰਚ ਨੇ ਉਸੇ ਵੇਲੇ ਇਹ ਆਖ ਕੇ ਅੰਗੂਠਾ ਲਗਾ ਦਿਤਾ 'ਜੀ ਏਧਰ ਹੋਇਆ ਕਿ ਓਧਰ ਸਾਰੇ ਪੈਸੇ ਸਰਕਾਰ ਦੇ ਈ ਨੇ।' ਤੇ ਹੁਣ ਤਾਂ ਸਰਕਾਰ ਵੀ ਆਪਣੀ ਹੋਈ।

ਥੋੜੇ ਦਿਨਾਂ ਪਿੱਛੋਂ ਚੀਨ ਦੀ ਜੰਗ ਦਾ ਗੌਗਾ ਫੈਲਿਆ, ਤਾਂ ਉਸੇ ਆਫੀਸਰ ਨੇ ਰਹਿੰਦੀ ਰਕਮ ਦੇਸ ਨੂੰ ਖ਼ਤਰਾ ਦੱਸ ਕੇ ਵਾਰ ਫ਼ੰਡ ਲਈ ਹੂੰਝ ਲਈ। ਅਖੇ ਜੀ! ਜੇ ਦੇਸ਼ ਨਾ ਰਿਹਾ ਆਪਾਂ ਕਿਥੇ ਰਹਾਂਗੇ। ਸਕੂਲ ਤਾਂ ਬਣਦੇ ਈ ਰਹਿੰਦੇ ਨੇ, ਪਿੰਡ ਦੇ ਮੁਖੀਆਂ ਨੇ ਰਹਿੰਦੀ ਰਕਮ ਇਹ ਆਖ ਕੇ ਉਸਦੇ ਲੇਖੇ ਲਾ ਦਿੱਤੀ। ਲੋਕਾਂ ਨੇ ਸਰਪੰਚ ਨੂੰ ਪੁੱਛਿਆ ਵਈ ਤੈਂ ਸਕੂਲ ਦੇ ਪੈਸੇ ਐਵੇਂ ਈ ਕਿਉਂ ਵੰਡ ਚੁੰਡ ਦਿੱਤੇ। ਅਗੋਂ ਜੀ ਉਸਨੇ ਘੋਟਵਾਂ ਜਵਾਬ ਦਿੰਦਿਆਂ ਕਿਹਾ-ਸਰਕਾਰੀ ਬੰਦਾ ਹੁੰਦਾ ਹੋਇਆ ਆਫੀਸਰ ਸਾਹਮਣੇ ਮੈਂ ਕਿਵੇਂ ਹੁੱਤ ਕਰ ਸਕਦਾ ਸੀ, ਜੇ ਮੈਂ ਆਪ ਗੂੰਠਾ ਨਾ ਲਾਉਂਦਾ ਤਾਂ ਉਹ ਫੜ ਕੇ ਲਗਾ ਲੈਂਦਾ। ਜੋ ਲਿਖਣਾ ਸੀ ਉਹ ਤਾਂ ਉਸਨੇ ਆਪ ਈ ਲਿਖ ਲਿਆ ਸੀ। ਜਿਨ੍ਹਾਂ ਨੇ ਸਕੂਲ ਲਈ ਪੈਸੇ ਦਿੱਤੇ ਸੀ ਉਹਨਾਂ ਨੇ ਖਿਝ ਕੇ ਵਾਪਸ ਮੰਗਣੇ ਸ਼ੁਰੂ ਕਰ ਦਿੱਤੇ ਤਾਂ ਪਿੰਡ ਦੀ ਸ਼ਾਮਲਾਤ ਦੇਹ ਦਰਖ਼ਤ ਵੇਚ ਕੇ ਸੁਘੜ ਪੰਚ ਨੇ ਉਹਨਾਂ ਦੀ ਰਕਮ ਵਾਪਸ ਕਰ ਦਿੱਤੀ।

ਸਕੂਲ ਲਈ ਲਿਆਂਦੀਆਂ ਇੱਟਾਂ ਵੀ ਡੰਗਰਾਂ ਨੂੰ ਪਾਣੀ ਪਿਲਾਉਣ ਵਾਲੀ ਖੂਹੀ ਉਤੇ ਲਗਾ ਦਿਤੀਆਂ, ਲੋਹੇ ਨਾਲ ਧਰਮਸ਼ਾਲਾ ਛੱਤ ਦਿੱਤੀ, ਸੀਮੈਂਟ ਦਾ ਪਤਾ ਕੀਤੈ, ਤਾਂ ਲੋਕ ਕਹਿੰਦੇ ਜੀ, ਉਹ ਤਾਂ ਮੀਹਾਂ ਵਿਚ ਪਿਆ ਪਿਆ ਉਥੇ ਈ ਪੱਥਰ ਬਣ ਗਿਆ ਹੈ। (ਹੇ ਮੇਰੇ ਪਿੰਡ ਦੀ ਅਹਿੱਲਿਆ ਰੂਪੀ ਕਿਸਮਤ ਤੈਨੂੰ ਰਾਮ ਦੀ ਛੋਹ ਲਗੇ।) ਉਧਰੋਂ ਮਹਿਕਮਾ ਰੈਵਨਿਊ ਮੰਗ ਕਰਦਾ ਹੈ ਕਿ ਪੈਸਿਆਂ ਦੇ ਖਰਚਣ ਦਾ ਹਿਸਾਬ ਦੱਸੋ। ਵਜ਼ੀਰਾਂ ਦੇ ਸਹਾਇਤਾ ਫੰਡ ਵਾਲੇ ਵੱਖ ਹਿਸਾਬ ਮੰਗਦੇ ਹਨ। ਤਾਂ ਅੱਗੋਂ ਪੰਚਾਇਤ, ਸਰਬ ਸੰਮਤੀ ਨਾਲ ਚੁਣੇ ਹੋਏ ਸਰਪੰਚ ਦੇ ਅੰਗੂਠੇ ਦੇ ਨਿਸ਼ਾਨ ਦਿਖਾ ਦਿੰਦੀ ਹੈ। 'ਜੀ ਰੁਪਈਏ ਤਾਂ ਸਰਕਾਰ ਈ ਲੈ ਗਈ ਹੈ। ਸਾਡੇ ਸਰਪੰਚ ਦਾ ਗੂੰਠਾ ਦੇਖ ਲਉ।' ਅਫਸਰ ਨੇ ਕਿਹਾ,-'ਇਹ ਭਲਿਓ? ਸਰਕਾਰ ਦਾ ਅੰਗੂਠਾ ਕਿੱਥੇ ਲਗਿਐ ਵਈ ਉਹ ਰਕਮ ਵਾਪਸ ਲੈ ਲਈ ਗਈ ਹੈ?

ਖ਼ੈਰ ਜੀ ਹੁਣ ਪਾਣੀ ਰਿੜਕਣ ਤੋਂ ਕੀ ਨਿਕਲਣਾ ਹੈ। ਜਿਥੇ ਸਕੂਲ ਦੀਆਂ ਨੀਂਹਾਂ ਭਰੀਆਂ ਸੀ ਉਹ ਇੱਟਾਂ ਵੀ ਉਖੜ ਗਈਆਂ ਹਨ। ਨੀਂਹ ਪੱਥਰ ਵੀ ਕਿਧਰੇ ਰੁਲਦਾ ਖੁਲਦਾ ਹੋਊ। ਨੀਂਹਾਂ ਦੇ ਨਾਲ ਲੱਗਦੀ ਜ਼ਮੀਨ ਅੰਨ-ਉਪਜਾਊ ਸਕੀਮ ਹੇਠ ਆ ਗਈ ਹੈ। ਇਹ ਕਿਤੇ ਘਟ ਹਿੰਮਤ ਵਾਲੀ ਗੱਲ ਹੈ? ਧੰਨ ਉੱਦਮ ਤੇ ਧੰਨ ਸਿਆਣਪ!! ਇਹ ਦੇਖ ਕੇ ਸ਼ਿਵ ਪਾਰਬਤੀ ਦੀ ਕਥਾ ਯਾਦ ਆ ਜਾਂਦੀ ਹੈ:-

'ਕਹਿੰਦੇ ਸ਼ਿਵ ਪਾਰਬਤੀ ਇਕ ਥਾਂ ਲੰਘੇ ਜਾਂਦੇ ਸੀ। ਇਕ ਗਰੀਬ ਜਿਹੇ ਬੰਦੇ ਤੇ

ਪਾਰਬਤੀ ਦਾ ਮਨ ਪਸੀਜ ਗਿਆ, ਕਿਹਾ ਭੋਲੇ ਨਾਥ! 'ਇਸ ਨੂੰ ਵੀ ਦੌਲਤ ਬਖ਼ਸ਼ੋ? ਵਿਚਾਰਾ ਕਿਵੇਂ ਤੰਗੀ ਦੇ ਦਿਨ ਕੱਟਦਾ ਹੈ।'

ਸ਼ਿਵ ਸ਼ੰਭੂ ਬੋਲੇ, 'ਭਲੀਏ ਲੋਕੇ ਇਸ ਦੀ ਕਿਸਮਤ ਵਿਚ ਈ ਨਹੀਂ ਅਜਮਾ ਕੇ ਦੇਖ ਲੈ, ਦੇਵ ਨੇਤ ਨਾਲ ਉਸ ਰਾਹ ਜਾਂਦੇ ਬੰਦੇ ਅੱਗੇ ਮੁਹਰਾਂ ਦੀਆਂ ਥੈਲੀਆਂ ਡਿਗ ਪਈਆਂ। ਓਧਰ ਉਸ ਗਰੀਬ ਬੰਦੇ ਦੇ ਮਨ ਵਿਚ ਆਈ, ਵਈ ਜੇ ਅੰਨ੍ਹੇ ਹੋ ਜਾਈਏ ਫਿਰ ਕਿਵੇਂ ਟੁਰੀਦਾ ਐ, ਲਓ ਔਥੇ ਤਕ ਅੱਖਾਂ ਮੀਚ ਕੇ ਟੁਰ ਕੇ ਦੇਖਦੇ ਆਂ। ਉਹ ਅੰਨ੍ਹਾ ਬਣ ਕੇ ਟੁਰਿਆਂ ਤੇ ਥੈਲੀਆਂ ਉਸ ਅੰਨ੍ਹੇ ਹੋਣ ਦੇ 'ਤਜਰਬਾ ਕਾਲ' ਵਿਚ ਓਥੇ ਦੀਆਂ ਓਥੇ ਪਈਆਂ ਰਹਿ ਗਈਆਂ।

ਪਾਰਬਤੀ ਨੇ ਤਾਂ ਕਿਸਮਤ ਦੀ ਗੱਲ ਪਤਾ ਨਹੀਂ ਕਿਸ ਤਰੀਕੇ ਨਾਲ ਮੰਨੀ ਹੋਣੀ ਹੈ, ਪਰ ਮੇਰਾ ਤਾਂ 'ਜੈ ਭੋਲੇ ਨਾਥ, ਜੈ ਸ਼ਿਵ ਸ਼ੰਭੂ,' ਦੇ ਜੈਕਾਰੇ ਲਾ ਕੇ ਸ਼ਿਵ-ਸਿਧਾਂਤ ਮੰਨਣ ਬਿਨਾਂ ਕੋਈ ਚਾਰਾ ਨਹੀਂ।

♣

# ਮੇਰੇ ਵੱਡੇ ਵਡੇਰੇ



ਮੇਰੇ ਦਾਦੇ ਪੜਦਾਦੇ, ਵੱਡੇ ਵਡੇਰੇ ਕਿਸੇ ਰਾਜੇ ਨਵਾਬ ਦੇ ਨੌਕਰ, ਰਈਸ ਜਾਂ ਬਖਤਾਵਰ ਨਹੀਂ ਸਨ, ਨਾ ਹੀ ਉਹ ਅਧਿਆਤਮਕ ਖੇਤਰ ਵਿਚ ਕੋਈ ਦਰਜਾ ਰਖਦੇ ਸੀ, ਤੇ ਵਿਦਵਾਨ ਹੋਣਾ ਤਾਂ ਉਹਨਾਂ ਲਈ ਇਕ ਦਮ ਹੀ ਅਜਨਬੀ ਹੋਇਆ। ਉਹ ਕੇਵਲ ਆਪਣੇ ਜ਼ਮਾਨੇ ਦੇ ਮਨੁੱਖ ਸਨ। ਮੇਰੇ ਵੱਡੇ ਵਡੇਰੇ ਜੇ ਕਿਸੇ ਰਾਜੇ ਨਵਾਬ ਦੇ ਮੁਲਾਜ਼ਮ ਹੁੰਦੇ ਤਾਂ ਅਸੀਂ ਵੀ ਕਿਸੇ ਦਫ਼ਤਰ ਦੇ ਕਲਰਕ ਹੋ ਕੇ ਨੱਥਿਆਂ ਦੇ ਲੇਖੇ ਵਿਚ ਪਿਆ ਹੋਣਾ ਸੀ। ਜਾਂ ਕਿਤੇ ਫੋਕੀ ਅਫ਼ਸਰੀ ਛਾਂਟਦੇ ਹੁੰਦੇ। ਜੇ ਉਹ ਵਿਸਵੇਦਾਰ ਤੇ ਜੰਗੀਰਦਾਰ ਹੁੰਦੇ ਤਾਂ ਅਸੀਂ 'ਗਿਆਨੀ' ਹੋਣ ਦੀ ਥਾਂ ਸ਼ਿਕਾਰੀ ਹੁੰਦੇ, ਕੁਤਿਆਂ ਤੇ ਬੰਦੂਕਾਂ ਦੇ ਦਲਾਂ ਨਾਲ 'ਦਲ-ਭੰਜਨੀ' ਸ਼ਸਤ੍ਰ ਅਤੇ ਸਮਿਆਨ ਲੈ ਕੇ ਰੋਹੀਆਂ ਕੱਛਦੇ ਫਿਰਦੇ। ਜੇ ਉਹ ਅਧਿਆਤਮਕ ਭਾਵਾਂ ਵਾਲੇ ਪੂਜਨੀਕ ਹੁੰਦੇ ਤਾਂ ਅਸੀਂ ਕਿਸੇ ਡੇਰੇ ਦੀ ਮਹੰਤੀ ਸੰਭਾਲੀ ਹੁੰਦੀ, ਜਿਨ੍ਹਾਂ ਦੇ ਮਹੰਤਾ ਦਾ ਕਮ ਅਜ ਕਲ ਕਥਾ ਕੀਰਤਨ ਦੀ ਥਾਂ ਸਵੇਰੇ ਆਪਣੇ ਹਾਲੀਆਂ ਪਾਲੀਆਂ ਨੂੰ ਧੰਦੇ ਲਾਉਣਾ ਟਿਊਬਵੈੱਲਾਂ ਅਤੇ ਟਰੈਕਟਰ ਚਲਾਉਣਾ ਰਹਿ ਗਿਆ ਹੈ। ਸਾਡੇ ਵੱਡੇ ਵਡੇਰੇ ਜੋ ਵੀ ਸਨ ਠੀਕ ਹੀ ਸਨ, ਆਪਣੇ ਵੱਡੇ ਵਡੇਰਿਆਂ ਦਾ ਵਰਨਣ ਮੈਂ 'ਪਿਦਰਮ ਸੁਲਤਾਨ ਬੂਦ' ਦਾ ਰੋਹਬ ਜਮਾਉਣ ਲਈ ਨਹੀਂ, ਇਸ ਲਈ ਕਰਨਾ ਜ਼ਰੂਰੀ ਸਮਝਦਾ ਹਾਂ ਮੇਰੇ ਪਿੰਡ ਦੇ ਆਪਣੇ ਵੇਲੇ ਦੇ ਜਾਂ ਇਉਂ ਕਹੋ ਕਿ ਉਹ ਪੁਰਾਣੇ ਪੰਜਾਬ ਦੇ ਇਕ ਨਮੂਨੇ ਦੇ ਪੁਰੱਖੇ ਸਨ। ਮੈਂ ਆਪਣੇ ਦਾਦੇ ਬਾਬੇ ਅੱਖੀਂ ਨਹੀਂ ਦੇਖੇ। ਉਹਨਾਂ ਦੀਆਂ ਕਹਾਣੀਆਂ ਹੀ ਕੰਨੀਂ ਸੁਣੀਆਂ ਨੇ। ਤੇ ਉਹ ਕਥਾਵਾਂ ਹੁਣ ਵੀ ਮੇਰੇ ਪਿੰਡ ਦੇ ਕਿਸੇ ਵੀ ਪੁਰਾਣੇ ਆਦਮੀ ਤੋਂ ਸੁਣੀਆਂ ਜਾ ਸਕਦੀਆਂ ਹਨ। ਜਦੋਂ ਮੈਂ ਪਿੰਡ ਰਹਿੰਦਾ ਹੁੰਦਾ ਸੀ ਮੇਰੀਆਂ ਪਾਈਆ ਕੁ ਦੀਆਂ ਹੱਡੀਆਂ ਤੇ ਇਕਹਿਰੇ ਕਾਰੰਗੇ ਵਾਲਾ ਜੁੱਸਾ ਦੇਖ ਕੇ ਪਿੰਡ ਦੇ ਪੁਰਾਣੇ ਲੋਕ ਕਿਹਾ ਕਰਦੇ 'ਵੇਹਖਾਂ ਕਾਗਜ਼ੀ! ਭਲਵਾਨ ਕਿਵੇਂ ਕੁਲ ਨੂੰ ਲੀਕ ਲਾਉਣ ਵਾਲਾ ਇਹ ਬਾਬਿਆਂ ਦੇ ਘਰ ਨਕਵਾਇਆ ਪੁੱਤ ਜੰਮ ਪਿਆ ਏ, ਜੇ ਅੱਜ ਇਸ ਦਾਦੇ ਬਾਬੇ ਆ ਕੇ ਦੇਖਣ ਵਈ, ਸਾਡੀ ਔਲਾਦ ਵਿਚ ਇਹ ਵੀ ਇਕ 'ਚੰਨ-ਚਰਾਗ' ਹੈ ਤਾਂ ਦੋਹੱਥੜੀ ਪਏ ਪਿੱਟਣ। ਕਿਥੇ ਉਹ ਦਿਉਆਂ ਜੇਡੇ ਵੱਡੇ ਕਦ ਕਾਠ ਵਾਲੇ ਬੰਦੇ ਕਿਥੇ ਇਹ 'ਬਲੂੰਗੜਾ ਪਹਿਲਵਾਨ!'

ਮੇਰੇ ਵੱਡੇ ਵਡੇਰਿਆਂ ਦੀਆਂ ਕਈ ਮਜ਼ੇਦਾਰ ਕਹਾਣੀਆਂ ਹਨ, ਜਿਨ੍ਹਾਂ ਨੂੰ ਪਿੰਡ ਦੇ ਸਿਆਣੇ ਲੋਕ ਤੇ ਗਾਲੜੀ ਚੱਟਖਾਰੇ ਲਾ ਲਾ ਸੁਣਾਇਆ ਕਰਦੇ ਸਨ। ਮੇਰੇ ਦਾਦੇ ਚਾਰ ਭਰਾ ਸਨ-ਦਾਸ, ਪੂਨੂੰ, ਰਾਮ ਦਿਤਾ ਤੇ ਸਾਹਿਬ ਸਿੰਘ,-ਉਦੋਂ ਕੱਛ ਪਾਉਣੀ ਬੜੀ ਬਚਿਤ੍ਰ ਗੱਲ ਮੰਨੀ ਜਾਂਦੀ ਸੀ, ਛੋਟੇ ਬਾਬੇ ਦੇ ਕੱਛ ਦੇਖ ਕੇ ਲੋਕੀਂ ਉਸ ਨੂੰ ਖਿਝਾਉਣ ਲਈ 'ਸਿਖ' ਵੀ ਆਖਦੇ ਸਨ।

ਚਾਰੇ ਭਰਾ ਕੱਦ ਵੱਲੋਂ ਏਨੇ ਨਰੋਏ ਤੇ ਵੱਡੇ, ਰੱਜ ਕੇ ਖਾਣ ਤੇ ਦੱਬ ਕੇ ਵਾਹੁਣ ਵਾਲੇ ਇਹੋ ਜਿਹੇ ਕਿ, ਆਸ ਪਾਸ ਦੇ ਪਿੰਡਾਂ 'ਲਈ ਹਊਆ ਬਣੇ ਹੋਏ ਸਨ। ਲੋਕ ਆਖਦੇ

ਹੁੰਦੇ ਕਿ ਜਿਸ ਖੇਤ ਦੇ ਵਿਚੋਂ ਦੀ ਇਹ ਚਾਰੇ ਬਾਬੇ ਲੰਘ ਜਾਣ, ਉਸ ਖੇਤ ਵਿਚ ਡੰਡੀ ਆਪੇ ਪੈ ਜਾਂਦੀ ਹੈ। ਸਾਡੇ ਵੱਡਿਆਂ ਦਾ ਨੇੜੇ ਦੇ ਪਿੰਡ 'ਛਾਪੇ' ਖ਼ੂਨ ਦਾ ਰਿਸ਼ਤਾ ਹੋਣ ਕਰਕੇ ਵਰਤ-ਵਰਤਾਰਾ ਸੀ। ਉਹਨਾਂ ਨੇ ਇਕ ਵਿਆਹ ਸਮੇਂ ਮੇਰੇ ਦਾਦਿਆਂ ਨੂੰ ਰੋਟੀ ਉਤੇ ਸੱਦਿਆ, ਉਹ ਉਸ ਦਿਨ ਰੋਹੀ ਵਿਚ ਹਲ ਵਾਹੁੰਦੇ ਸੀ, ਉਥੋਂ ਹੀ ਬਲਦ ਪਿੰਡ ਨੂੰ ਤੋਰ ਕੇ ਸਿੱਧੇ ਦੁਪਹਿਰੇ ਰੋਟੀ ਵੇਲੇ ਨੂੰ ਪਿੰਡ 'ਛਾਪੇ' ਜਾ ਪੁੱਜੇ। ਅਗੋਂ ਵਿਆਹ ਵਾਲਿਆਂ ਨੇ ਮੇਲ ਗੇਲ ਲਈ ਇਕ ਕੜਾਹਾਂ ਗੁੜ ਦੇ ਪ੍ਰਸ਼ਾਦ ਦਾ ਕੱਢਿਆ ਹੋਇਆ ਸੀ। ਅਗਲਿਆਂ ਨੇ ਕਿਹਾ ਪਹਿਲਾਂ ਸ਼ਰੀਕੇ ਨੂੰ ਖਵਾ ਲਈਏ, ਸਾਡੇ ਬਾਬੇ ਕੜਾਹ ਖਾਣ ਲਈ ਪਹਿਲਾਂ ਹੀ ਬੈਠ ਗਏ। ਚਾਰੇ ਭਾਈ ਜਿਉਂ ਨੀਵੀਂ ਪਾ ਕੇ ਖਾਣ ਲੱਗੇ ਪ੍ਰਸ਼ਾਦ ਦਾ ਸਾਰਾ ਕੜਾਹਾ ਨਬੇੜ ਛੱਡਿਆ। ਉਹਨਾਂ ਦੇ ਵਰਤਾਵਿਆਂ ਨੇ ਬਥੇਰਾ ਇਧਰ ਉਧਰ ਦੇਖਿਆ ਵਈ ਕਿਧਰੇ ਇਹ ਕੜਾਹ ਪ੍ਰਸ਼ਾਦ ਕਿਸੇ ਚੀਜ਼ ਵਿਚ ਸੁੱਟੀ ਤਾਂ ਨਹੀਂ ਜਾਂਦੇ। ਪਰ ਉਹਨਾਂ ਦੇ ਕੱਦ ਕਾਠ 'ਤੇ ਖ਼ੁਰਾਕ ਈ ਏਨੀ ਸੀ ਕਿ ਜੇ ਇਕ ਕੜਾਹਾ ਹੋਰ ਬਣਿਆ ਹੁੰਦਾ, ਅੱਧ, ਪਚੱਧ ਉਸ ਵਿਚੋਂ ਕੇਹੜਾ ਨਾ 'ਚਰ' ਜਾਂਦੇ।

ਸਾਡੇ ਉਹਨਾਂ ਸਬੰਧੀਆਂ ਨੇ ਇਹਨਾਂ ਮਹਾਨ ਪੁਰਖਾਂ ਦੀ ਇਹ 'ਕਰਣੀ ਕਮਾਈ' ਦਾ ਧਿਆਨ ਧਰ ਕੇ ਫੈਸਲਾ ਕਰ ਲਿਆ ਕਿ ਅੱਗੇ ਨੂੰ ਏਨਾਂ ਦੇ ਨਾ ਕਦੇ ਵਿਆਹ-ਸ਼ਾਦੀ ਤੇ ਜਾਣਾ ਹੈ ਅਤੇ ਨਾ ਹੀ ਇਹਨਾਂ ਨੂੰ ਮੁੜ ਕੇ ਸੱਦਣਾ ਹੈ। ਜਦੋਂ ਮੇਰੇ ਜਿਹੇ ਛਟਾਕੀਆਂ ਖਾਣ ਵਾਲੇ ਕੁਲ ਵਿਚ 'ਚੰਨ ਚਰਾਗ' ਪ੍ਰਗਟ ਹੋਏ, ਫਿਰ ਜਾ ਕੇ ਪੀੜ੍ਹੀਆਂ ਦੀ ਟੁੱਟੀ ਗੰਢੀ ਗਈ।

ਖਾਣ ਪੀਣ ਦੇ ਪੱਖ ਨਾਲੋਂ ਵੱਧ ਪ੍ਰਸਿੱਧੀ ਉਹਨਾਂ ਦੀ ਜ਼ੋਰਾਵਰੀ ਵਧੇਰੇ ਮਸ਼ਹੂਰ ਸੀ। ਲੋਕ ਗੱਲਾਂ ਸੁਣਾਉਂਦੇ ਹਨ: ਪੁਰਾਣੇ ਵਿਚ ਪਹਿਲਵਾਨ, ਢੋਲ ਵਾਲੇ ਨੂੰ ਨਾਲ ਲੈ ਕੇ ਦਿਗ ਵਿਜੈ ਦਾ ਝੰਡਾ ਫੜ ਕੇ ਚੜ੍ਹਦੇ ਹੁੰਦੇ ਸੀ। ਇਕ ਪਿੰਡ ਫਤਿਹ ਕਰਨਾ ਦੂਜੇ ਪਿੰਡ ਉਤੇ ਚੜ੍ਹਾਈ ਕਰ ਦੇਣੀ। ਨਾਲ ਮੁੰਡੀਹਰ, ਤੇ ਉਹਨਾਂ ਦੇ ਕਈ ਪੱਠੇ ਚਾਂਭਲੇ ਹੁੰਦੇ, ਜਿਸ ਪਿੰਡ ਪੁਜਦੇ ਪਿੰਡ ਦੇ ਲੋਕਾਂ ਲਈ ਪਹਿਲਵਾਨਾਂ ਦਾ ਸਵਾਗਤ ਕਰਨਾ ਜ਼ਰੂਰੀ ਹੁੰਦਾ। ਤੇ ਉਹ ਸਵਾਗਤ ਪਿਛੋਂ ਸਭਾ ਵਿਚ ਝੰਡਾ ਗੱਡ ਦੇਂਦੇ, ਵਈ 'ਜੇ ਕੋਈ ਬੰਦਾ ਏਥੇ ਜ਼ੋਰ ਵਾਲਾ ਹੈ ਤਾਂ ਸਾਡੇ ਨਾਲ ਘੁਲ ਲਵੇ।

ਇਸ ਤਰ੍ਹਾਂ ਦਾ ਇਕ ਜੰਗਲ ਵੱਲ ਦਾ ਭੁਸਰਿਆਂ ਹੋਇਆ ਪਹਿਲਵਾਨ ਆਪਣੀ 'ਬਿਜੈਪਾਤਾਕਾ' ਲਹਿਰਾਉਂਦਾ ਸਾਡੇ ਪਿੰਡ ਵੀ ਆ ਗੱਜਿਆ। ਪਿੰਡ ਦਾ ਚੌਧਰੀ ਚੜ੍ਹਤ ਸਿੰਘ ਉਸ ਦੇ ਸੁਆਗਤ ਲਈ ਗਿਆ। ਇਕ ਸਬਾਤ (ਬੈਠਕ) ਵਿਚ ਉਤਾਰਾ ਕਰਾਇਆ ਗਿਆ। ਸਾਡਾ ਛੋਟਾ ਜਿਹਾ ਪਿੰਡ ਦੇਖ ਕੇ ਪਹਿਲਵਾਨ ਹੋਰ ਹੰਕਾਰ ਗਿਆ। ਉਹ ਬਿੰਦੇ ਝਟੇ ਆਖੇ, 'ਇਥੋਂ ਦਾ ਤਾਂ ਕਦੇ ਕੋਈ ਪਹਿਲਵਾਨ ਸੁਣਿਆ ਈ ਨਹੀਂ, ਤੁਸੀਂ ਪੱਕੀ ਰਸਤ ਹਵਾਲੇ ਕਰੋ ਅਸੀਂ ਅਗਲੇ ਪਿੰਡ ਜਾਈਏ?'

ਪਿੰਡ ਦਾ ਚੌਧਰੀ ਸਿਆਣਾ ਸੀ, ਉਸ ਨੇ ਕਿਹਾ, 'ਰਸਤਾਂ ਨੂੰ ਕੇਹੜਾ ਜੀ ਅਸੀਂ ਕੋਈ ਨਾਂਹ ਨੁਕਰ ਕਰਨੀ ਏ ਅਸੀਂ ਕਿਸੇ ਚੀਜ਼ ਤੋਂ ਨਾਬਰ ਨਹੀਂ, ਚੰਗੇ ਭਾਗਾਂ ਨੂੰ ਪਿੰਡ ਵਿਚ ਮਸਾਂ ਮਸਾਂ ਭਲਵਾਨ ਦੇ ਚਰਨ ਪਏ ਨੇ-ਇਕ ਰਾਤ ਤਾਂ ਕਟੋ, ਹੁਣ ਖਾਣ ਪੀਣ ਜੋਗੀ ਰਸਤ ਭੇਜ ਦਿੰਦੇ ਹਾਂ, ਦਿਨ ਚੜ੍ਹਦੇ ਨੂੰ ਸਾਰੀ ਗੱਲ ਨਜਿੱਠ ਲਵਾਂਗੇ।

ਉਸ ਪੁਰਾਣੇ ਜ਼ਮਾਨੇ ਵਿਚ ਪਹਿਲਵਾਨਾਂ ਨੂੰ ਪਿੰਡਾਂ ਦੇ ਲੋਕ ਘਿਓ ਇਕੱਠਾ ਕਰਕੇ ਦਿੰਦੇ ਹੁੰਦੇ ਸਨ, ਗੁੜ ਤੇ ਕਪੜਿਆਂ ਦੇ ਥਾਨਾਂ ਦੀਆਂ ਪੰਡਾਂ ਬੰਨ੍ਹ ਦੇਂਦੇ ਸੀ। ਨਗਦੀ ਵੀ, ਪੀਰਾਂ ਫ਼ਕੀਰਾਂ ਵਾਂਗ ਚੜਾਈ ਜਾਂਦੀ ਸੀ। ਇਹ ਪਹਿਲਵਾਨ ਪਿਛਲੇ ਪਿੰਡਾਂ ਤੋਂ ਕਾਫ਼ੀ ਸਮੱਗਰੀ, ਘਿਉ ਤੇ ਕਈ ਤਰ੍ਹਾਂ ਦੇ ਬਦਾਮ ਆਦਿ ਮੇਵੇ ਤੇ ਹੋਰ ਗੁੜ ਗੰਡ, ਪੂਰੇ

ਗੱਡੇ ਦਾ ਲੱਦ ਇਕੱਠਾ ਕਰੀ ਨਾਲੋਂ ਨਾਲ ਚੁਕੀ ਫਿਰਦਾ ਸੀ। ਉਪਰੋਂ ਬਿਆਸੀਏ ਦਾ ਕਾਲ ਪਿਆ ਹੋਇਆ ਸੀ। ਮੀਂਹ ਨਾ ਪੈਣ ਕਰ ਕੇ ਕਹਿਤ ਪੈਣ ਨਾਲ ਇਧਰ ਖਾਣ ਨੂੰ ਦਲੀਆ ਨਾ ਜੁੜੇ ਪਹਿਲਵਾਨ ਨੇ ਆ ਕੇ ਪੱਕੀ ਰਸਤ ਵੀ ਚੱਟੀ ਲਗਾ ਦਿੱਤੀ। ਪੱਕੀ ਰਸਤ ਘੱਟੋ ਘੱਟ ਧੜੀ ਘਿਓ, ਏਨੀ ਹੀ ਖੰਡ ਬਦਾਮ ਤੇ ਹੋਰ ਸੀਧਾ ਬਾਧਾ ਹੁੰਦਾ ਸੀ। ਰਸਤ ਤਾਂ ਦੇਣੀ ਏਨੀ ਔਖੀ ਸ਼ਾਇਦ ਕਾਲ ਵੇਲੇ ਵੀ ਨਾ ਮੰਨੀ ਜਾਂਦੀ ਪਰ ਪਿੰਡ ਦੀ ਹਲੱਤਣ (ਹੱਤਕ) ਝੱਲਣੀ ਬਹੁਤ ਔਖੀ ਸੀ ਪਹਿਲਵਾਨਾਂ ਦੇ ਜਥੇ ਨੂੰ ਰਾਤ ਨੂੰ ਰਸਤ ਦੇ ਕੇ ਚੜ੍ਹਤ ਸਿੰਘ ਚੌਧਰੀ, ਬਾਬੇ ਪੂਨੂੰ ਕੋਲ ਆਇਆ ਪਿੰਡ ਦੇ ਚੌਧਰੀ ਨੂੰ ਘਰੇ ਆਇਆ ਦੇਖ ਕੇ ਬੈਠਨ ਲਈ ਪੀਹੜੀ ਦਿਤੀ ਤੇ ਪੁੱਛਿਆ 'ਚੌਧਰੀ ਅੱਜ ਕਵੇਲੇ ਕਿਵੇਂ ਆਉਣਾ ਹੋਇਆ? ਚੌਧਰੀ ਨੇ ਸਾਰੀ ਗੱਲ ਸੁਣਾਈ, ਤੇ ਪਿੰਡ ਦੀ ਇਜ਼ਤ ਦਾ ਵਾਸਤਾ ਪਾ ਕੇ ਕਿਹਾ, 'ਬਾਬਾ! ਤੂੰ ਹੀ ਲਾਜ ਰਖ ਸਕਦਾ ਹੈਂ। ਬੱਸ ਮੈਨੂੰ ਇਕ ਵਾਰੀ 'ਹਾਂ' ਕਰਦੇ।' ਚੌਧਰੀ ਨੂੰ ਬਾਬੇ ਦੀ ਤਾਕਤ ਦਾ ਪਤਾ ਸੀ ਵਈ ਉਹ ਕਈ ਪਹਿਲਵਾਨਾਂ ਨਾਲੋਂ ਵਧ ਤਾਕਤਵਾਰ ਹੈ। ਇਸ ਲਈ ਉਸ ਨੇ 'ਹਾਂ' ਦੀ ਮੰਗ ਹੀ ਕੀਤੀ।

ਅਖੇ! ਸੋਚ ਸੋਚ ਕੇ ਪੂਨੂੰ ਬੁੜੇ ਨੇ ਕਿਹਾ, ਚੌਧਰੀ ਦਾ ਕਹਿਣਾ ਮੋੜਣਾ ਵੀ ਔਖਾ ਹੈ, ਹੰਮਾ ਧਾਰ ਕੇ ਆਇਆ ਹੈ, ਪਰ ਉਤੋਂ ਲਵੇਰੀਆਂ ਦੇ ਦੁੱਧ ਤਾਂ ਇਕ ਪਾਸੇ ਰੁੱਖ ਵੀ ਸੁੱਕ ਗਏ ਨੇ, ਖਾਣ ਪੀਣ ਨੂੰ ਚੱਜ ਹਾਲ ਦੀ ਰੋਟੀ ਵੀ ਨਹੀਂ ਜੁੜਦੀ, ਦੇਖੀਂ ਚੌਧਰੀ ਕਿਤੇ ਸੁਕੇ ਹੱਡੀਂ ਮਰਵਾ ਦੇਵੇਂ?' ਬਾਬੇ ਨੇ ਨੀਮ ਰਜ਼ਾਮੰਦੀ ਪ੍ਰਗਟ ਕਰਦਿਆਂ ਨਿਹੋਰੇ ਨਾਲ ਕਿਹਾ।

ਚੌਧਰੀ ਨੇ ਕਿਹਾ–'ਬਾਬਾ ਤੂੰ ਫ਼ਿਕਰ ਨਾ ਕਰ ਮੈਂ ਇਕ ਦੋ ਦਿਨ ਤਿਉੜ ਕਰਕੇ ਤੈਨੂੰ ਮੋਠ ਬਾਜਰੇ ਦੀ ਰਜਵੀਂ ਖਿਚੜੀ ਭੇਜਦਾ ਰਹੂੰਗਾ, ਤੂੰ ਜਰਾ ਆਸ ਬਨ੍ਹਾ, ਆਪਾਂ ਤੋਂ ਪਿੰਡ ਦੀ ਹੀਣਤਾ ਨਹੀਂ ਝੱਲੀ ਜਾਂਦੀ।

ਦੂਜੇ ਦਿਨ ਚੌਧਰੀ ਨੇ ਪਹਿਲਵਾਨ ਨੂੰ ਆਖ ਦਿੱਤਾ, 'ਜੀ! ਅਸੀਂ ਪੱਕੀ ਰਸਤ ਦੇਣ ਦੀ ਥਾਂ ਜਿੱਦਣ ਕਹੋ ਦੋ ਹੱਥ ਈ ਕਰਕੇ ਦੇਖਾਂਗੇ। 'ਪਿੰਡ ਦੀ ਹੱਲਤਣ ਲੋਕ ਕਹਿੰਦੇ ਨੇ ਜੀ, ਸਾਥੋਂ ਝੱਲੀ ਨਹੀਂ ਜਾਂਦੀ।' ਦਿਨ ਬੰਨ੍ਹਿਆ ਗਿਆ, ਪਿੰਡਾਂ ਦੇ ਪਿੰਡ ਟੁੱਟ ਕੇ ਤਮਾਸ਼ਾ ਵੇਖਣ ਆ ਪਏ, ਬਹੁਤੀ ਹੈਰਾਨੀ ਇਹ, ਵਈ ਟਿੱਡੇ ਜਿਹਾ ਪਿੰਡ ਏਥੇ ਨਾਮੀ ਪਹਿਲਵਾਨ ਨਾਲ ਕੇਹੜਾ ਲੋਹਾ ਲੈਣ ਵਾਲਾ ਜੰਮ ਪਿਆ ਹੈ, 'ਚਲੋ ਦੇਖੀਏ ਤਾਂ ਸਹੀ?'

ਢੋਲ ਵੱਜਿਆ, ਛਿੰਝ ਮੱਘ ਗਈ, ਪਹਿਲਵਾਨ ਦਾ ਨਿਹਾਰੀਆਂ ਖਾ ਖਾ ਗੁੰਨਿਆ ਜਿਸਮ ਤੇ ਨਿੱਤ ਦਾ ਕਰਤਬੀ ਜੁਸਾ ਦੇਖ ਕੇ ਸਾਰੇ ਲੋਕ ਹੈਰਾਨ, ਵਈ ਏਸ ਚੁਸਤ ਜੁਆਨ ਨਾਲ ਕੌਣ ਘੁਲੇਗਾ? ਬਾਬਾ ਪੁਨੂੰ ਅਖਾੜੇ ਦੇ ਇਕ ਪਾਸੇ ਖੇਸ ਦੀ ਬੁੱਕਲ ਮਾਰੀ ਬੈਠਾ ਸੀ। ਪਹਿਲਵਾਨ ਅਖਾੜੇ ਵਿਚ ਗੇੜੇ ਮਾਰ ਮਾਰ ਕੇ, ਰੋਹਬ ਪਾਉਂਦਾ ਤੇ ਆਪਣੇ ਸਰੀਰ ਦੇ ਸੋਹਣੇ ਅੰਗ ਦਿਖਾਉਂਦਾ ਚਟਕਾਉਂਦਾ ਮਟਕਾਉਂਦਾ ਫਿਰਦਾ ਰਿਹਾ। ਜਦੋਂ ਅਖਾੜਾ ਜੰਮ ਗਿਆ ਚੌਧਰੀ ਚੜ੍ਹਤ ਸਿੰਘ ਬਾਬੇ ਪੁਨੂੰ ਕੋਲ ਆਇਆ। ਮੱਥਾ ਟੇਕ ਕੇ ਕਿਹਾ 'ਬਾਬਾ ਰੱਖ ਪਿੰਡ ਦੀ ਪੱਤ, ਰੱਬ ਵਿਚ ਸਤ ਪਾਵੇ "ਬਾਬੇ ਨੇ ਖੇਸ ਲਾਹ ਕੇ ਅਖਾੜੇ ਵਿਚ ਛਾਲ ਮਾਰੀ। ਕਿਥੇ ਨਾਗ ਵਾਂਗ ਲਿਸ਼ਕਦੇ ਜਿਸਮ ਵਾਲਾ ਪਹਿਲਵਾਨ ਦਾ ਜੁੱਸਾ ਕਿਥੇ ਬਾਬਾ ਪੁਨੂੰ ਦਾ ਖੁਰਦੜਾ ਪਿੰਡਾ, ਜਿਸ ਦੇ ਪਿੰਡੇ ਨੂੰ ਤੇਲ ਦੀ ਤਿੱਪ ਵੀ ਨਹੀਂ ਛੋਹੀ ਹੋਈ ਸੀ। ਪਹਿਲਾਂ ਤਾਂ ਬਾਬੇ ਪੁਨੂੰ ਨੂੰ ਦੇਖ ਕੇ ਪਹਿਲਵਾਨ ਖਿੜ ਖਿੜਾ ਕੇ ਹਸਿਆ, ਫਿਰ ਰਹਿਮ ਦੇ ਘਰ ਆ ਕੇ ਬੋਲਿਆ, 'ਕਿਉਂ ਵਿਚਾਰੇ ਗਰੀਬ ਕਬੀਲਦਾਰ ਬੰਦੇ ਨੂੰ ਮਰਵਾਉਣ ਲੱਗੇ ਓ! ਕਿਸੇ ਪਹਿਲਵਾਨ ਨੂੰ ਕੱਢੋ ਜੇ ਦੋ ਹੱਥ ਕਰਨੇ ਹਨ।

ਬਾਬੇ ਪੁਨੂੰ ਨੇ ਧੀਰਜ ਨਾਲ ਕਿਹਾ, 'ਕੋਈ ਨਾ ਭਾਈ, ਪਹਿਲਵਾਨ ਕਦੇ ਫੇਰ

ਕੱਢਾਂਗੇ ਪਹਿਲਾਂ ਤੂੰ ਮੇਰੇ ਅੱਖੜ ਜਿਹੇ ਬੰਦੇ ਨਾਲ ਹੀ ਦੇਖ ਲੈ।' ਇਕ ਦੋ ਆਰੰਭਕ ਹੱਥ ਕਰਨ ਪਿੱਛੋਂ ਬਾਬੇ ਪੁਨੂੰ ਨੇ ਪਹਿਲਵਾਨ ਦੀ ਠੋਡੀ ਹੇਠਾਂ ਕੂਹਣੀ ਦਾ ਹੋੜਾ ਦੇ ਕੇ ਮਗਰੋਂ ਗਰਦਨ ਵੱਲੋਂ ਵਲੇਵੇ ਨਾਲ ਉਤਾਂਹ ਨੂੰ ਊਗੀਸ ਕੇ ਪਹਿਲਵਾਨ ਨੂੰ ਬਾਹਾਂ ਉੱਤੇ ਧਰਤੀ ਤੋਂ ਉੱਪਰ ਵੱਲ ਨੂੰ ਅਜਿਹਾ ਚੁੱਕਿਆ ਕਿ ਉਸਦੇ ਪੈਰ ਧਰਤੀ ਉੱਤੇ ਨਾ ਲੱਗਣ। ਸਾਰਾ ਭਾਰ ਮੂੰਹ ਦੀ ਠੋਡੀ ਅਤੇ ਗਰਦਨ ਉੱਤੇ ਆ ਪਿਆ। ਥੋੜ੍ਹੇ ਚਿਰ ਪਿੱਛੋਂ ਜਦੋਂ ਉਸਦੇ ਅੱਖਾਂ ਦੇ ਆਂਡੇ ਬਾਹਰ ਆਉਣ ਲੱਗੇ, ਸਿਰ ਚਕਰਾਇਆ ਤਾਂ ਲੱਗਾ ਘੋਰੜੂ ਵੱਜਣ। ਪਹਿਲਵਾਨ ਦੇ ਸਾਥੀ ਲੱਗੇ ਤੌਰ ਭੌਰ ਹੋ ਕੇ ਦੇਖਣ। ਮਸਾਂ ਮਸਾਂ ਇਸ਼ਾਰਿਆਂ ਨਾਲ ਜਾਣ ਬਖ਼ਸ਼ਾਉਣ ਦੇ ਵਾਸਤੇ ਪਾ ਕੇ ਪਹਿਲਵਾਨ ਨੇ ਖਹਿੜਾ ਛੁਡਾਇਆ। ਬਾਬੇ ਪੁਨੂੰ ਨੇ ਲੋਕਾਂ ਨੂੰ ਕਿਹਾ, 'ਦੇਖੋ ਭਾਈ ਅਸੀਂ ਅਜੇ ਘੁਲੇ ਨਹੀਂ, ਇਸ ਪਹਿਲਵਾਨ ਨੂੰ ਕਹੋ ਜਿਨ੍ਹਾਂ ਚਿਰ ਇਕ ਜਾਣਾ ਪੁੱਠਾ ਸਿੱਧਾ ਨਹੀਂ ਹੋ ਜਾਂਦਾ। ਉਤਨਾ ਚਿਰ ਕੁਸਤੀ ਪੂਰੀ ਨਹੀਂ ਹੁੰਦੀ। ਲੋਕ ਉਸ ਪਹਿਲਵਾਨ ਨੂੰ ਘੇਰ ਕੇ ਅਖਾੜੇ ਵੱਲ ਖਿੱਚਣ ਤੇ ਉਹ ਉਥੋਂ ਭੱਜਣ ਦੇ ਰਾਹ ਲੱਭੇ। ਆਖਰ ਦਿਨ ਛਿਪਦੇ ਤੋਂ ਪਹਿਲਾਂ ਆਪਣਾ ਲੁੰਗ ਲਾਣਾ ਛੱਡ ਕੇ ਪੱਤਰਾ ਵਾਚ ਗਿਆ। 'ਬਾਬੇ ਪੁਨੂੰ ਦੀ ਜੈ' ਦੀ ਧੁਨੀ ਲੋਕਾਂ ਦੇ ਦਿਲਾਂ ਵਿਚ ਕਈ ਵਰ੍ਹੇ ਗੂੰਜਦੀ ਰਹੀ।

ਦੂਜੇ ਬਾਬੇ ਦਾਸ ਦੀ ਕਹਾਣੀ ਇਸ ਤਰ੍ਹਾਂ ਹੈ: ਸਾਡੇ ਪਿੰਡ ਵਿਚ ਇਕ ਮਾਰ ਖਾਂਡਾ ਸਾਂਢ ਹੁੰਦਾ ਸੀ, ਜਦੋਂ ਉਹ ਪਿੰਡ ਦੇ ਲਾਗੇ ਆਉਂਦਾ ਲੋਕ ਕੋਠਿਆਂ ਉਤੇ ਚੜ੍ਹ ਜਾਂਦੇ, ਕੋਈ ਕਿਸੇ ਤਰ੍ਹਾਂ ਲੁਕ ਛਿਪ ਕੇ ਜਾਨ ਬਚਾਉਂਦਾ ਕੋਈ ਕਿਸੇ ਤਰ੍ਹਾਂ, ਆਦਮੀ ਦੇਖਿਆ ਨਹੀਂ ਤੇ ਉਹ ਸਾਂਢ (ਢੱਠਾ) ਮਗਰ ਪਿਆ ਨਹੀਂ, ਜਿਤਨਾ ਚਿਰ ਆਪਣੇ ਤਿੱਖੇ ਸਿੰਙਾ ਨਾਲ ਅਗਲੇ ਦਾ ਘੋਗਾ ਚਿੱਤ ਨਾ ਕਰ ਦਿੰਦਾ 'ਉਸ ਗਊ ਦੇ ਜਾਏ ਨੂੰ ਸ਼ਾਂਤੀ ਨਾ ਮਿਲਦੀ।

ਬਾਬਾ 'ਦਾਸ' ਇਕ ਦਿਨ ਖੁੰਢਾਂ ਉਤੇ ਬੈਠਾ ਸੀ। ਉਧਰੋਂ ਉਹ ਮਾਰ ਖਾਂਡਾ ਢੱਠਾ ਆ ਬੜ੍ਹਕਿਆ। ਕੋਲ ਬੈਠੇ ਦੂਜੇ ਆਦਮੀ ਨੇ ਕਿਹ, 'ਬਾਬਾ'! ਅੱਜ ਤਾਂ ਜਾਨ ਗਈ ਭੰਗ ਦੇ ਭਾੜ੍ਹੇ। 'ਬਾਬੇ ਨੇ ਕਿਹਾ, ਚੁੱਪ ਕਰਕੇ ਬੈਠਾ ਰਹਿ, ਤੈਨੂੰ ਕੁਛ ਨਹੀਂ ਹੋਣ ਲਗਾ।' ਉਹਨਾਂ ਨੂੰ ਮਾਰਨ ਲਈ ਢੱਠਾ ਦੂਰੋਂ ਝੁਟੀ ਨਾਲ ਆਉਂਦਾ ਦੇਖਿਆ ਤਾਂ ਬਾਬੇ ਨੇ ਕੋਲ ਪਏ ਹਲ ਦੇ ਮੁੰਨੇ ਦਾ ਪਤਲਾ ਪਾਸਾ ਹੱਥ ਵਿਚ ਫੜਦਿਆਂ ਅਜੇਹਾ ਘੁਮਾ ਕੇ ਢੱਠੇ ਦੇ ਸਿਰ ਵਿਚ ਮਾਰਿਆ ਕਿ ਉਸ ਦਾ ਇਕ ਸਿੰਙ ਝੜ ਕੇ ਉਥੇ ਹੀ ਡਿਗ ਪਿਆ। ਪਾਟੇ ਹੋਏ ਮੱਥੇ ਵਿਚੋਂ ਖੂਨ ਵਗਾਉਂਦਾ ਢੱਠਾ ਅਜਿਹਾ ਪਿਛਲੇ ਪੈਰੀਂ ਨੱਸਿਆ ਕਿ ਮੁੜ ਕਦੀ ਪਿੰਡ ਨਾ ਵੜਿਆ। ਦਿਨ ਪਾ ਕੇ ਉਸ ਦਾ ਸਿਰ ਤੇ ਰਾਜ਼ੀ ਹੋ ਗਿਆ ਪਰ ਅੰਦਰੋਂ ਅਜਿਹਾ ਰੋਗੀ ਹੋਇਆ, ਕਹਿੰਦੇ ਜਦੋਂ ਬਾਬੇ 'ਦਾਸ' ਨੇ ਖੰਘੂਰਾ ਮਾਰਨਾ, ਢੱਠੇ ਨੂੰ ਭਾਜੜਾ ਪੈ ਜਾਣੀਆਂ।

ਮੇਰੇ ਬਾਪੂ ਨੇ ਦੱਸਿਆ ਸੀ-ਇਕ ਵਾਰੀ ਉਸ ਦਾ ਬਾਪੂ-ਕਨੇੜ੍ਹੇ ਚੁੱਕ ਕੇ ਉਸ ਦੇ ਨਾਨਕੀ-ਵੱਢਿਆ ਵਡੇਰਿਆਂ ਦੀ ਮਿੱਟੀ ਕੱਢਣ ਲਈ-ਨਾਲ ਲੈ ਗਿਆ। ਉਹ ਰਾਹਾਂ 'ਤੇ ਟੁਰਨ ਨਾਲੋਂ ਸਿੱਧਾ ਹੀ ਬਾਹਣਾਂ ਵਿਚ ਦੀ ਟੁਰਿਆ ਜਾਂਦਾ ਸੀ, ਅਗੋਂ ਮਿਰਚਾਂ ਦਾ ਖੇਤ ਆ ਗਿਆ। ਰਾਹ ਵਿਚ ਮਿਰਚਾਂ ਵਾਲੇ ਖੇਤ ਦੇ ਮਾਲਕ ਨੇ ਟੋਕ ਦਿੱਤਾ,-'ਅਖੇ ਭਲੇ ਮਾਣਸਾ ਇਹ ਕੇਹੜਾ ਰਾਹ ਫੜਿਆ ਹੈ,-ਸਿੱਧਾ ਹੀ ਮੂੰਹ ਚੁੱਕੀ ਟੁਰੀ ਜਾਨੈਂ।' ਦੋਵਾਂ ਵਿਚ ਗਲ ਵੱਧ ਗਈ, ਪਰ ਝਗੜਾ ਹੋਣੋਂ ਬਚ ਗਿਆ। ਉਹ ਮਿਰਚਾਂ ਨੂੰ ਪਾਣੀ ਦੇ ਕੇ ਮੁੜ ਗਿਆ ਤੇ ਸਾਡਾ ਬੁੱਢਾ ਸਵੇਰੇ ਹੀ ਮੂੰਹ ਹਨੇਰੇ ਮੁੜਦਾ ਹੋਇਆ ਉਥੇ ਆ ਬੈਠਾ-ਮੇਰਾ ਬਾਪੂ ਦਸਦਾ ਸੀ-ਕਿ, ਉਸ ਨੇ ਮੈਨੂੰ ਉਤਾਰ ਕੇ ਮਿਰਚਾਂ ਦੇ ਬੂਟੇ ਪੱਟ ਕੇ ਦੋਹਰ ਦੀ ਮਗਰੀ ਵਿਚ ਪਾਉਣੇ ਸ਼ੁਰੂ ਕਰ ਦਿੱਤੇ। ਆਪਣੇ ਖੇਸ ਦੀ ਮਗਰੀ ਵਿਚ ਜਦੋਂ ਉਸ ਖੇਤ ਵਿਚੋਂ, ਬੂਝਿਆਂ ਸਮੇਤ ਕਿੰਨੇ ਸਾਰੇ ਬੂਟੇ ਪੁੱਟ ਕੇ ਪਾ ਲਏ ਤੇ ਉੱਤੇ ਮੈਨੂੰ ਬਿਠਾ ਲਿਆ ਤੇ ਪੰਜ ਛੇ ਕੋਹ

ਟੁਰਕੇ ਸੂਰਜ ਚੜ੍ਹਦੇ ਨੂੰ ਪਿੰਡ ਆ ਵੜ੍ਹਿਆ। ਮਿਰਚਾਂ ਦੀ ਮਗਰੀ ਖੋਲ ਕੇ ਘਰਦਿਆਂ ਨੇ ਜਦੋਂ ਮਿਰਚਾਂ ਤੋੜ ਕੇ ਤੋਲੀਆਂ, ਤਾਂ ੧੨ ਧੜ੍ਹੀਆਂ ਹੋਈਆਂ। ਪ੍ਰਸ਼ਾਦ ਵਾਂਗੂ ਉਹ ਇਕ ਇਕ ਧੜੀ ਸਾਰੇ ਘਰਾਂ ਵਿਚ ਵੰਡ ਦਿੱਤੀਆਂ ਮੇਰੇ ਬਾਪੂ ਨੇ ਦੱਸਿਆ ਕਿ ਉਤੇ ਮਣ ਕੁ ਦਾ ਹਾਲੇ ਮੈਂ ਬੈਠਾ ਸੀ, ਬੂਝੇ ਅਤੇ ਮਿਰਚਾਂ ਦਾ ਲਕਾ ਤੁਕਾ ਹੋਰ ਕਿਤਨਾ ਕੁ ਹੋ ਸਕਦਾ ਹੈ? ਉਹ ਮਿਰਚਾਂ ਨਾਲੋਂ ਦੁਗਣੇ ਬੋਝ ਨਾਲੋਂ ਘਟ ਕੀ ਹੋਵੇਗਾ? ਤੇ ਬਾਬਾ ਜੀ ਮਹਾਰਾਜ ਇਹ ਸੱਭੇ ਕੁਝ ਸਹਿਜ ਸੁਭਾ ਕਈ ਮੀਲਾਂ ਚੁਕੀ ਲਿਆਏ।

ਇਕ ਵਾਰ ਦੀ ਗੱਲ ਹੈ ਇਕ ਪੁਰਾਣੇ ਸ਼ਹਿਤੂਤ ਦਾ ਦਰਖ਼ਤ ਹਨੇਰੀ ਨਾਲ ਜੜ੍ਹਾਂ ਤੋਂ ਉਖੜ ਕੇ ਰਾਹ ਵਿਚਾਲੇ ਡਿੱਗ ਪਿਆ। ਉਸ ਦੀ ਜੜ੍ਹਾਂ ਧਰਤੀ ਤੋਂ ਉਖੜ ਕੇ ਬਾਹਰ ਆ ਗਈਆਂ, ਪਰ ਵਿਚੋਂ ਅਲਹਿਦਾ ਨਾ ਹੋਣ। ਦਰੱਖਤ ਰਾਹ ਵਿਚ ਅੜਿੱਕਾ ਬਣ ਕੇ ਪੈ ਗਿਆ। ਸਾਡਾ ਇਕ ਬੁੱਢਾ ਬਾਬਾ ਉਧਰ ਦੀ ਲੰਘ ਰਿਹਾ ਸੀ, ਸ਼ਹਿਤੂਤ ਕੋਲ ਖੜੇ ਇਕ ਦੋ ਬੰਦੇ ਸੋਚ ਰਹੇ ਸੀ ਵਈ ਇਸ ਦੇ ਬੜ੍ਹਾਂਗ ਨੂੰ ਪਹਿਲਾਂ ਛਾਂਗੀਏ ਜਾਂ ਜੜ੍ਹਾਂ ਦੇ ਤਣੇ ਵੱਢੀਏ , ਤਾਂ ਜੁ ਕਿਵੇਂ ਛੇਤੀ ਰਾਹ ਬਣੇ ਤੇ ਲਾਂਘਾ ਹੋਵੇ, ਕੋਲੋਂ ਦੀ ਲੰਘਿਆ ਜਾਂਦਾ ਬਾਬਾ ਦੇਖ ਕੇ ਪੁੱਛਣ ਲੱਗੇ, 'ਬਾਬਾ'! ਇਸ ਦੀ ਛਾਂਗ ਛਗਾਂਈ ਦੱਸ ਕਿਵੇਂ ਕਰੀਏ?'

ਬਾਬੇ ਨੇ ਕਿਹਾ, 'ਖਿਚ ਕੇ ਘਰ ਲੈ ਜਾਵੋ ਆਪੇ ਛਾਂਗ ਛੰਗਾਈ ਹੁੰਦੀ ਰਹੇਗੀ।' ਉਹਨਾਂ ਕਿਹਾ ਲੈ ਵਈ ਬਾਬਾ! ਰਹੀ ਗੱਲ ਜੇ ਤੂੰ ਖਿੱਚ ਕੇ ਲੈ ਜਾਵੇਂ ਤਾਂ ਸ਼ਹਿਤੂਤ ਤੇਰਾ ਹੋਇਆ?' ਬੱਸ ਜੀ ਫਿਰ ਕੀ ਸੀ ਬਾਬੇ ਨੇ ਪਹਿਲਾਂ ਬਢਾਂਗ ਵਾਲੇ ਪਾਸਿਉਂ ਉੱਥਲ ਪੁੱਥਲ ਕ ਜੜ੍ਹਾਂ ਉਖਾੜ ਦਿਤੀਆਂ ਫਿਰ ਜੜ੍ਹਾਂ ਵੱਲੋਂ ਖਿਚ ਕੇ ਅੰਦਰ ਵਾੜ ਕੇ ਦਮ ਲਿਆ। ਤੰਗ ਦਰਵਾਜ਼ੇ ਵਿਚ ਅੜਿਕਾ ਲਗਿਆ ਦੋ ਚਾਰ ਝਟਕੇ ਲਾ ਕੇ ਜੜ੍ਹਾਂ ਵਲੋਂ ਟਾਹਣੇ ਟਾਹਣੀਆਂ ਫੜ੍ਹ ਕੇ ਅਜੇਹੇ ਖਿੱਚੇ ਕਿ ਉਹ ਸੁਕਚ ਕੇ ਨਾਲ ਲੱਗ ਗਈਆਂ, ਫਿਰ ਦੋ ਚਾਰ ਹੁਜਕਿਆਂ ਨਾਲ ਸਾਰਾ ਰੁੱਖ ਘਸੀਟ ਕੇ ਅੰਦਰ ਖਿੱਚ ਕੇ ਸੁੱਟ ਲਿਆ।

ਜਿਨ੍ਹਾਂ ਸੱਜਣਾਂ ਨੂੰ ਇਹਨਾਂ ਗੱਲਾਂ ਉਤੇ ਇਤਬਾਰ ਨਾ ਆਵੇ ਉਹ ਸਾਡੇ ਇਕ ਘਰ ਵਿਚ ਕਿੱਕਰ ਦੀ ਚੜ੍ਹੀ ਹੋਈ ਲਟੈਣ ਦਾ ਪ੍ਰਤੱਖ ਪ੍ਰਮਾਣ ਅੱਖੀਂ ਦੇਖ ਸਕਦੇ ਹਨ। ਜਿਸ ਦੀ ਕਥਾ ਇਸ ਤਰ੍ਹਾਂ ਹੈ: 'ਕਹਿੰਦੇ ਸਾਡਾ ਵੱਡਾ ਦਾਦਾ 'ਦਾਸ' ਬਾਹਰ ਮੈਰੇ ਵਿਚ ਡੰਗਰਾਂ ਨੂੰ ਵੱਗ ਵਿਚ ਰਲਾਉਣ ਗਿਆ, ਫਿਰਦੇ ਫਿਰਾਦੇ ਦੀ ਇਕ ਕਿੱਕਰ ਦੀ ਗੇਲੀ ਉੱਤੇ ਨਿਗਾਹ ਪੈ ਗਈ। ਉਸ ਗੇਲੀ ਨੂੰ ਪਹਿਲਾਂ ਕੁਝ ਬੰਦੇ ਦੂਰ ਨੇੜਿਓ ਲਿਆ ਕੇ ਉੱਥੇ ਸੁੱਟ ਗਏ ਸੀ, ਵਈ ਜਦੋਂ ਦਾਉ ਲੱਗਿਆ ਫਿਰ ਪਿੰਡ ਲੈ ਚੱਲਾਂਗੇ। ਲੱਕੜ ਦੀ ਅਜਿਹੀ ਮਾਰ ਧਾੜ ਪਹਿਲਾਂ ਆਮ ਹੁੰਦੀ ਸੀ। ਸਾਡੇ ਬਾਬੇ ਨੇ ਕਿਹਾ ਚੌਧਰੀ ਇਹ ਟੰਬਾ ਜਿਹਾ ਕਿਸਦਾ ਹੈ? 'ਉਸੇ ਦਾ ਜਿਹੜਾ ਲੈ ਜਾਵੇ।' ਚੌਧਰੀ ਨੇ ਵਿਅੰਗ ਕੀਤਾ, ਵਈ ਇਹ ਏਡੀ ਲੱਕੜ ਨੂੰ ਟੰਬਾ ਈ ਦੱਸਦਾ ਹੈ। ਫਿਰ ਚੌਧਰੀ ਬੁਰਾ ਨਾ ਮਨਾਉਣਾ,-ਆਖ ਕੇ ਬਾਬੇ ਨੇ 'ਹਾਂ' ਨਾ ਕੀਤੀ ਹੂੰ' ਨਾ ਕੀਤੀ, ਝੱਟ ਮੋਢਾ ਹੇਠਾ ਡਾਹ ਦਿੱਤਾ ਤੇ ਕਿੱਕਰ ਦੀ ਗੇਲੀ ਘਰ ਲਿਆ ਸੁੱਟੀ ਉਸ ਦੀ ਲਟੈਣ ਚੜ੍ਹਾਈ ਗਈ। ਅਸੀਂ ਨੰਬੇ ਵਰ੍ਹੇ ਪਿੱਛੋਂ, ਪਿਛਲੇ ਸਾਲ ਉਹ ਸੁਕੀ ਪੱਕੀ ਤੱਛ ਮੁਛ ਕੇ ਹੌਲੀ ਹੋਈ ਲਟੈਣ ਜਦੋਂ ਚੜ੍ਹਾਈ ਗਈ ਤਾਂ, ਪਿੰਡ ਦੇ ਚੋਣਵੇਂ ਅੱਠ ਦਸ ਗਭਰੂ ਇਕੱਠੇ ਕਰਨੇ ਪਏ, ਉਹ ਰਲ ਕੇ ਲਟੈਣ ਚੜ੍ਹਾਉਣ ਨਾਲੇ ਬਾਬਿਆਂ ਦੇ ਗੁਣ ਗਾਉਣ, ਵਈ ਦੇਖੋ ਹੁਣ ਸਾਰੇ ਪਿੰਡ ਦੇ ਚੋਣਵੇਂ ਮੁੰਡੇ ਲੱਗੇ ਹਨ, ਬਾਬਾ ਪਤਾ ਨਹੀਂ ਕਾਹਦਾ ਬਣਿਆ ਸੀ ਜਿਹੜਾ ਇਕੱਲਾ ਹੀ ਇਹ ਗੇਲੀ ਚੁੱਕ ਲਿਆਇਆ ਸੀ।

ਇਕੱਲੇ ਬਾਬਿਆਂ ਦੀਆਂ ਗੱਲਾਂ ਹੀ ਨਹੀਂ ਉਹਨਾਂ ਦੀਆਂ ਭੈਣਾਂ ਵੀ ਅਜਿਹੀਆਂ ਸੀ। ਕਹਿੰਦੇ ਇਕ ਵਾਰ ਅਸਾਡੇ ਘਰ ਦੇ ਸਾਰੇ ਜੀਅ ਜਦੋਂ ਬਾਹਰ ਜੁਆਰ ਦੇ ਸਿੱਟੇ ਡੁੰਗਦੇ ਸੀ, ਉਹਨਾਂ ਦੀ ਛੋਟੀ ਭੈਣ ਰੋਟੀ ਲੈ ਕੇ ਗਈ, ਆਉਂਦੀ ਹੋਈ ਡੁੰਗੇ ਹੋਏ ਸਿੱਟਿਆਂ

ਦੀ ਪੰਡ ਬੰਨ੍ਹ ਲਿਆਈ, ਜਦੋਂ ਉਹ ਸਿੱਟੇ ਕੁੱਟ ਕੇ ਜੁਆਰ ਜੋਖੀ ਤਾਂ ਪੰਜ ਮਣ ਕੱਚੀ ਹੋਈ। ਬਾਕੀ ਨਿਕ ਸੁੱਕ ਅਣ-ਜੋਖਿਆ ਈ ਪਰੇ ਸੁੱਟ ਦਿੱਤਾ।

ਬਾਬਿਆਂ ਦੀ ਇਕ ਭੈਣ ਪਿੰਡ ਚੜਿੱਕ ਵਿਚ ਵਿਆਹੀ ਹੋਈ ਸੀ। ਪਹਿਲਾਂ ਪਹਿਲ ਸਹੁਰੇ ਗਈ ਤਾਂ ਸ਼ਾਮ ਨੂੰ ਬਾਹਰ ਜਾਣ ਵੇਲੇ ਰਾਹ ਵਿਚ ਇਕ ਪਹਿਲਵਾਨ ਮੁਗਦਰ ਚੁੱਕਦਾ ਵੇਖਿਆ। ਵਾਪਸ ਘਰ ਆਉਣ ਵੇਲੇ ਅਖਾੜਾ ਬਿਝੜ ਚੁਕਾ ਸੀ, ਬਾਬਿਆਂ ਦੀ ਭੈਣ ਨੇ ਆਪਣੀ ਸੱਸ ਨੂੰ ਪੁੱਛਿਆ, ਅੰਮਾ! ਏਥੇ ਮੁੰਡੇ ਜਿਹੇ ਕੀ ਕਰਦੇ ਸੀ।

'ਧੀਏ ਇਹ 'ਮੁਗਦਰ ਚੁਕਦੇ ਸੀ, ਪਿੰਡ ਦਾ ਇਕ ਪਹਿਲਵਾਨ ਬੜਾ ਨਰੋਆ ਹੈ ਉਸ ਬਿਨ੍ਹਾਂ ਹੋਰ ਕੋਈ ਨੇੜੇ ਦੇ ਪਿੰਡ ਵਿਚ ਮੁਗਦਰ ਨੂੰ ਚੁੱਕ ਨਹੀਂ ਸਕਦਾ, ਬਾਕੀ ਲੋਕ ਦੂਰੋਂ ਨੇੜਿਓਂ ਉਸ ਨੂੰ ਦੇਖਣ ਆਏ ਹੋਏ ਸੀ। ਸਾਹਮਣੇ ਮੁਗਦਰ ਪਿਆ ਸੀ। 'ਅੰਮਾਂ ਜੀ, ਏਸੇ ਨੂੰ ਮੁਗਦਰ ਆਖਦੇ ਹਨ,-ਆਖ ਕੇ-ਉਸਨੇ ਜਿਉਂ ਚੁੱਕਿਆ ਨਾਲ ਲਗਦੇ ਇਕ ਖੋਲੇ ਵਿਚ ਵਗਾਹ ਸੁੱਟਿਆ।'

ਦਿਨ ਚੜ੍ਹਿਆ ਤਾਂ ਲੋਕ ਗਏ ਮੁਗਦਰ ਦੀ ਭਾਲ ਕਰਨ। ਆਖਰ ਨਾਲ ਦੇ ਖੋਲੇ ਵਿਚੋਂ ਮਿਲ ਗਿਆ, ਜਿਵੇਂ ਕਿਸੇ ਨੇ ਰਾਹ ਵਿਚ ਲਗਦਾ ਅੜਿੱਕਾ ਦੂਰ ਕਰਨ ਲਈ ਇਕ ਰੋੜਾ ਪਰੇ ਵਗਾਹ ਸੁੱਟਿਆ ਹੋਵੇ, ਇਸ ਤਰ੍ਹਾਂ ਮੁਗਦਰ ਪਿਆ ਦੇਖਿਆ ਤਾਂ ਚਾਰ ਪੰਜ ਜਣੇ ਰੇੜ੍ਹ ਕੇ ਮੁੜ ਉਥੇ ਲੈ ਆਏ, ਪਹਿਲਵਾਨ ਨੂੰ ਪਤਾ ਲੱਗਿਆ ਉਹ ਭਰਮੱਤਰ ਗਿਆ ਵਈ ਮੇਰੇ ਬਿਨਾਂ ਏਸ ਮੁਗਦਰ ਨੂੰ ਹਿਲਾਉਣ ਵਾਲਾ ਹੋਰ ਏਥੇ ਕੌਣ ਆ ਗਿਆ ਹੈ?

ਦੂਜੇ ਦਿਨ ਫੇਰ ਸ਼ਾਮ ਨੂੰ ਜਦ ਤੀਵੀਆਂ ਬਾਹਰ ਗਈਆਂ। ਮੁਗਦਰ ਉਥੇ ਪਿਆ ਦੇਖ ਕੇ ਕਿਹਾ, 'ਇਹ ਜਾਏ ਖਾਣਾ ਫਿਰ ਰਾਹ ਵਿਚ ਹੀ ਪਿਆ ਹੈ, ਆਖਦਿਆਂ ਆਖਦਿਆਂ ਬਾਬਿਆਂ ਦੀ ਭੈਣ ਨੇ ਏਨੇ ਜ਼ੋਰ ਨਾਲ ਵਗਾਹਿਆ ਕਿ ਅਗਲੇ ਖੋਲੇ ਦੀ ਕੰਧ ਢਹਿ ਗਈ। ਲੋਕਾਂ ਨੂੰ ਪਤਾ ਲੱਗ ਗਿਆ, ਪਹਿਲਵਾਨ ਦੀ ਖਾਨਿਓਂ ਗਈ। ਦੂਜੇ ਦਿਨ ਥਾਲੀ ਵਿਚ ੧੦੧ ਰੁਪਏ ਤੇ ਇਕ ਸੁੱਚਾ ਤਿਓਰ ਲੈ ਕੇ ਪਹਿਲਵਾਨ ਆਇਆ ਤੇ ਬਾਬਿਆਂ ਦੀ ਭੈਣ ਨੂੰ ਨਜ਼ਰਾਨਾ ਪੇਸ਼ ਕਰਕੇ ਕਿਹਾ, 'ਚਾਚੀ ਤੂੰ ਮੇਰੀ ਧਰਮ ਦੀ ਭੈਣ ਹੋਈ, ਧੰਨ ਤੂੰ ਧੰਨ ਤੇਰੇ ਜਣਦੇ ਮੈਂ ਤਾਂ ਬਸ ਦਰਸ਼ਨਾਂ ਲਈ ਆਇਆ ਹਾਂ, ਵਈ ਅਜਿਹੀ ਸ਼ਕਤੀ ਵਾਲੀ ਦੇਵੀ ਏਥੇ ਕੌਣ ਹੈ? ਮੈਂ ਅੱਜ ਤੋਂ ਪਹਿਲਵਾਨੀ ਛੱਡੀ। ਕਹਿੰਦੇ ਜੀ ਜਿਤਨਾ ਚਿਰ ਪਹਿਲਵਾਨ ਜਿਉਂਦਾ ਰਿਹਾ ਹਰ ਇਕ ਤਿੱਥ-ਤਿਉਹਾਰ ਉਤੇ ਬਾਬਿਆਂ ਦੀ ਭੈਣ ਨੂੰ ਤਿਓਰ ਤੇ ਕਪੜੇ ਲੀੜੇ ਚੜ੍ਹਾਉਂਦਾ ਰਿਹਾ।

ਬਾਬਿਆਂ ਦੀ ਉਸ ਭੈਣ ਦੇ ਦੋ ਪੁੱਤ ਜਨਮੇ,-'ਕਹਿੰਦੇ ਦੁੱਧ ਰਿੜਕਣ ਵੇਲੇ ਉਹ ਦੋਹਾਂ ਨੂੰ ਕੋਲੇ ਸੱਦ ਲੈਂਦੀ ਤੇ ਜੋ ਮਖਣੀ ਨਿਕਲਦੀ ਅੱਧੋ ਅੱਧ ਵੰਡ ਕੇ ਖਵਾਉਂਦੀ, ਫੇਰ ਦੁੜਾਉਂਦੀ ਨਸਾਉਂਦੀ ਤੇ ਜ਼ੋਰ ਕਰਾਉਂਦੀ। ਉਹਨਾਂ ਵਿਚੋਂ ਇਕ ਵੱਡਾ ਮੰਗਲ ਸਿੰਘ ਨਾਮੀ ਪਹਿਲਵਾਨ ਹੋਇਆ, ਉਹ ਆਪਣੇ ਮਾਮਿਆਂ ਨੂੰ ਮਿਲਣ ਲਈ ਮੇਰੇ ਪਿੰਡ ਆਇਆ। ਲੋਕਾਂ ਨੇ ਇਕ ਮਹੀਨੇ ਲਈ ਘੁੱਲਣ ਖੇਡਣ ਵਾਸਤੇ ਰੱਖ ਲਿਆ। ਉਸ ਸਫ਼ਾ ਸਵਾ ਮਣ ਦੀਆਂ ਮੂੰਗਲੀਆਂ ਫੇਰਿਆ ਕਰਦਾ ਸੀ। ਮਹੀਨਾ ਭਰ ਮੂੰਗਲੀਆਂ ਫੇਰਦਾ ਰਿਹਾ, ਸਾਰਾ ਪਿੰਡ ਦੇਖਣ ਜਾਂਦਾ ਬਾਹਰੋਂ ਵੀ ਲੋਕ ਦੇਖਣ ਆਉਂਦੇ, ਪਰ ਮੇਰੇ ਬਾਬੇ ਹੁਰੀਂ ਨਾ ਗਏ। ਇਕ ਦਿਨ ਚੌਧਰੀ ਨੇ ਕਿਹਾ 'ਬਾਬਾ! ਥੋਡਾ ਭਾਣਜਾ ਆਇਆ ਹੋਇਆ ਕਿਸੇ ਦਿਨ ਉਸ ਦਾ ਕਰਤਬ ਦੇਖ ਕੇ ਹੌਸਲਾ ਅਫਜ਼ਾਈ ਤਾਂ ਕਰ ਆਵੋ।'

ਬਾਬੇ ਨੇ ਕਿਹਾ, ਐਵੇਂ ਕਿਧਰੇ ਨਮੋਸ਼ੀ ਨਾ ਦਿਵਾ ਦੇਵੇ, ਚੰਗਾ ਕਿਸੇ ਦਿਨ ਆਵਾਂਗੇ।' ਅਗਲੇ ਦਿਨ ਜਦੋਂ ਬਾਬਾ ਗਿਆ ਤਾਂ ਉਸ ਦੇ ਪਹਿਲਵਾਨ ਭਾਣਜੇ ਦੇ ਮੂੰਹ 'ਤੇ ਲਾਲੀਆਂ ਆ ਗਈਆਂ। 'ਉਸ ਨੇ ਕਿਹਾ, ੨੦-੨੪ ਸੇਰ ਦੇ ਅੱਜ ਹੋਰ ਦੋ ਸੰਗਲ

ਮੂੰਗਲੀਆਂ ਨੂੰ ਬੰਨ੍ਹ ਦੇਵੋ ਮੇਰਾ ਮਾਮਾ ਦੇਖਣ ਆਇਆ ਹੈ।' ਜਦੋਂ ਉਸ ਸੰਗਲ ਬੰਨ ਕੇ ਮੂੰਗਲੀਆਂ ਫ਼ੇਰੀਆਂ ਮਾਮੇ ਨੇ ਆਪਣੇ ਭਾਣਜੇ ਨੂੰ ਭੱਜ ਕੇ ਕੁੱਛੜ ਵਿਚ ਲੈ ਲਿਆ, 'ਪੁਤਰਾ ਤੂੰ ਲਾਜ ਰੱਖੇਗਾ ਸਾਡੀ।'-ਆਖ ਕੇ ਇਕ ਚਾਂਦੀ ਦਾ ਡਬਲ ਰੁਪਈਆ ਦਿਤਾ ਅਤੇ ਧੜੀ ਘਿਉ, ਜੋ ਉਦੋਂ ਤਿੰਨ ਰੁਪਏ ਦਾ ਹੁੰਦਾ ਸੀ। ਪਿੰਡ ਦੇ ਲੋਕਾਂ ਨੇ ਵੀ ਬੜਾ ਕੁਝ ਦਿੱਤਾ। ਮੇਰੇ ਪਿੰਡ ਸਾਧਾਂ ਦੇ ਡੇਰੇ ਪਈਆਂ ਉਹ ਮੁਗਲੀਆਂ ਮੈਂ ਵੀ ਅੱਖੀਂ ਦੇਖੀਆਂ ਹਨ। ਇਹੋ ਜਿਹੀਆਂ ਕਥਾਵਾਂ ਮੈਂ ਸੁਣੀਆਂ ਹਨ, ਅੱਖੀਂ ਤੱਕੀਆਂ ਨਹੀਂ, ਇਸ ਲਈ ਮੈਂ ਛੋਟਾ ਹੁੰਦਾ ਤਾਂ ਮੈਨੂੰ ਦਿਉਆਂ ਦੀਆਂ ਕਹਾਣੀਆਂ ਸੁਣ ਕੇ ਜਿਤਨਾ ਸਹਿਮ ਲਗਦਾ ਸੀ ਉਤਨੀ ਹੀ ਆਪਣੇ ਵੱਡੇ ਵਡੇਰਿਆਂ ਦੀਆਂ ਗੱਲਾਂ ਸੁਣ ਕੇ। ਕਈ ਵਾਰ ਖਿਆਲ ਆਉਂਦਾ, ਕਿਧਰੇ ਸਾਡੇ ਬਾਬੇ ਵੀ ਕੋਈ ਦਿਓ ਦਾਨੋਂ ਤਾਂ ਨਹੀਂ ਸਨ? ਪੁਰਾਣੇ ਪੰਜਾਬੀਆਂ ਦੇ ਲੋਕਾਂ ਦੇ ਬਲ ਦੀ ਗੁਆਚੀ ਹੋਈ ਏਨੀ ਪ੍ਰਮਾਣੀਕ ਤਸਵੀਰ ਕਿਵੇਂ ਛੁਪਾ ਕੇ ਰੱਖੀ ਜਾ ਸਕਦੀ ਸੀ। ਸੁ ਹਾਜ਼ਰ ਕਰਨੀ ਹੀ ਠੀਕ ਸਮਝੀ ਹੈ?

♣

# ਮੇਰਾ ਬਚਪਨ



ਮੇਰਾ ਬਚਪਨ, ਮੇਰੇ ਪਿੰਡ ਦੀਆਂ ਜੀਵਨ ਯਾਦਾਂ ਨਾਲ ਤਾਣੇ ਪੇਟੇ ਵਾਂਗ ਓਤ ਪੋਤ ਹੈ। ਮੇਰੇ ਪਿੰਡ ਦੇ ਖੂਹ, ਟੋਭੇ, ਟਿੱਬਿਆਂ ਰੂੜੀਆਂ ਤੇ ਗੁਹਾਰੇ, ਪਿੱਪਲ ਬਰੋਟੇ, ਬੇਰੀਆਂ ਕਿੱਕਰਾਂ, ਜਿਨ੍ਹਾਂ ਨਾਲ ਖੇਡਦਿਆਂ ਮੱਲ੍ਹਦਿਆਂ, ਤੇ ਜਿਥੋਂ ਦੀਆਂ ਧੂੜਾਂ ਵਿਚ ਲਿੱਟਦਿਆਂ ਜੀਵਨ ਪੁੰਗਰਿਆਂ, ਪਿਛੋਕੜ ਵੱਲ ਪਾਈ ਇਕੋ ਝਾਤੀ ਵਿਚ ਨਜ਼ਰ ਆ ਪੈਂਦੇ ਹਨ।

ਮੇਰਾ ਬਚਪਨ ਉਹ ਮਹਾਨ ਬਣੇ, ਜਾਂ ਬਣ ਰਹੇ ਲਿਖਾਰੀਆਂ ਵਾਂਗ ਮੁੱਢੋਂ ਹੀ ਸ਼ਾਨਦਾਰ ਨਹੀਂ ਜਿਨ੍ਹਾਂ ਦੇ ਜ਼ਿੰਦਗੀ ਦੇ ਸੁਨਿਹਰੀ ਕਾਂਡਾਂ ਦਾ ਆਰੰਭ, ਆਦਿ ਕਾਲ ਤੋਂ ਹੀ ਹੋ ਜਾਂਦਾ ਹੈ, ਤੇ ਉਹ 'ਹੋਣ ਹਾਰ ਬਿਰਵਾ ਕੇ ਚਿਕਨੇ ਪਾਤ' ਸਮਾਂ ਪਾ ਕੇ ਆਪਣੇ ਮੁੱਢਲੇ ਅਸਾਰਾਂ ਦੇ ਕਾਰਨ ਖੁਦ ਬ ਖੁਦ ਹੀ ਸਮੇਂ ਦੇ ਮਹਾਨ ਵਿਅਕਤੀ ਹੋ ਨਿਬੜਦੇ ਹਨ।

ਇਹ ਛੋਟਾ ਜਿਹਾ ਲੇਖਕ ਤਾਂ ਇਕ ਬਹੁਤ ਹੀ ਛੋਟੀ ਰਿਆਸਤ ਦੇ ਛੋਟੇ ਜਿਹੇ ਪਿੰਡ ਵਿਚ, ਗਿਣਤੀ ਦੇ ਲਿਹਾਜ਼ ਨਾਲ ਵੀ ਇਕ ਘੱਟ ਗਿਣਤੀ ਦੀ ਸ਼੍ਰੇਣੀ ਦੇ ਘਰ–ਸਿਆਲਾਂ ਦੇ ਮਾਘ ਮਹੀਨੇ ਦੇ ਛੋਟੇ ਦਿਨਾਂ ਵਿਚ ਇਕ ਵੱਡੀ ਰਾਤ ਨੂੰ ਜੰਮਿਆ ਸੀ। ਸੁਣਿਆ ਹੈ, ਵਈ ਅਸਾਡੇ ਜੰਮਣ ਦੀਆਂ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਮਾਪਿਆਂ ਦੇ ਘਰ ਪਹਿਲ ਪਲੋਠੀ ਦਾ ਪੁੱਤ, ਰੱਬ ਦੀ ਛੋਟੀ ਜਿਹੀ ਦਾਤ ਨਹੀਂ ਹੁੰਦੀ। ਮੇਰੀ ਭੋਲੀ ਭਾਲੀ ਮਾਂ ਅਤੇ ਹੋਰ ਘਰਦਿਆਂ ਨੂੰ ਤਾਂ ਖੁਸ਼ੀਆਂ ਹੋਣੀਆਂ ਹੀ ਸੀ, ਸਭ ਤੋਂ ਵੱਧ ਖੁਸ਼ ਸੀ ਮੇਰਾ ਬਾਪੂ, ਜਿਸ ਦੀਆਂ ਅੱਖਾਂ ਨੇ ਪਤਾ ਨਹੀਂ ਕਦੋਂ ਤੋਂ ਸਾਡੇ ਰਾਹਾਂ ਤੇ ਆਪਣੀਆਂ ਪਲਕਾਂ ਵਿਛਾ ਰੱਖੀਆਂ ਸਨ। ਆਖਰ ਜੀ, ਲੰਮੀ ਉਡੀਕ ਦੇ ਰੱਸ ਦਾ ਮਜ਼ਾ ਚਖਾ ਕੇ, ਅਸੀਂ ਏਸ ਦੁਨੀਆਂ ਵਿਚ ਆਹ ਹੀ ਗਏ।

ਮੇਰਾ ਬਾਪੂ, ਮੈਨੂੰ, ਪੁੱਤਰਾਂ ਵਾਂਗ ਨਹੀਂ–ਦੋਸਤਾਂ ਵਾਂਗ ਵੱਡੇ ਹੋਏ ਨੂੰ ਦਸਦਾ ਹੁੰਦਾ ਸੀ, ਵਈ ਕਿਓਂ ਉਸ ਨੂੰ ਉੱਠਦੀ ਜੁਆਨੀ ਵਿਚ ਪਿੰਡ ਛੱਡਣਾ ਪਿਆ, ਬਾਪ ਦਾਦੇ ਦੇ ਕਰਜ਼ੇ ਲਾਹੁਣ ਦੀ ਇੱਛਾ ਨੇ ਦੁੱਲੇ ਦੀ ਬਾਰ ਦਿਖਾਈ ਤੇ ਉਥੇ ਹੀਰ ਦੇ ਮੁਲਕ ਝੰਗ ਬਰਾਂਚ ਵਿਚ ਨਹਿਰ ਦੇ ਪੁਲਾਂ ਅਤੇ ਪੱਟੜੀਆਂ ਬਣਾਉਣ ਦੀ ਠੇਕੇਦਾਰੀ ਕਰਦਿਆਂ। (ਮੱਝੀਆਂ ਚਾਰਦਿਆਂ ਨਹੀਂ) ਬਾਰਾਂ ਸਾਲ ਲੰਘਾਏ, ਕਮਾਈ ਕੀਤੀ ਕਰਜ਼ੇ ਲਾਹੇ, ਪਿਡ ਆ ਕੇ ਨਵਾਂ ਘਰ ਪਾਇਆ, ਵਿਆਹ ਕਰਾਇਆ, ਤੇ ਘਰ ਵਸਾਇਆ। ਤਾਂ ਕਿਧਰੇ ਚੰਗੇ ਭਾਗਾਂ ਨੂੰ, ਮੈਨੂੰ ਆਖਦਾ ਹੁੰਦਾ ਕਾਕਾ! ਤੇਰਾ ਮੂੰਹ ਦੇਖਣਾ ਨਸੀਬ ਹੋਇਆ। ਕਬੀਲਦਾਰੀ ਦੀ ਅਗਲੀ ਲੜੀ ਦੀ ਤੰਦ ਉਹ ਆਪਣੇ ਇਕੋ ਇਕ ਪੁੱਤਰ, ਜਾਣੀ ਮੇਰੇ ਹੱਥ ਦੇ ਕੇ, ਆਖਦਾ ਹੁੰਦਾ, ਬਸ! ਹੁਣ ਕਾਕਾ ਤੂੰ ਮੇਰੇ ਕਲੇਜੇ ਠੰਢ ਪਾਈ? ਜ਼ਿੰਦਗੀ ਭਰ ਸੱਚੀ ਸੁੱਚੀ ਆਭਾ ਖੱਟੀ ਹੈ, ਸਾਹਿਬ ਤੈਨੂੰ ਨੇਕੀ ਦੇਵੇ 'ਮੇਰੇ ਨਾਉਂ ਨੂੰ ਲਾਜ ਨਾ ਲੱਗਣ

ਦੇਵੀਂ।'

ਕਹਿੰਦੇ ਸਾਡੇ ਜੰਮਣ ਸਾਰ ਹੀ ਸਾਡਾ ਘਰ ਇਕ ਦਮ ਵਧਾਈਆਂ ਵਾਲਾ ਬਣ ਗਿਆ ਸੀ। ਘਰ ਦੇ ਦਰਵਾਜ਼ੇ ਦੇ ਕੌਲਿਆਂ ਅੱਗੇ ਤੇਲ ਚੋਇਆ ਗਿਆ, ਸ਼ਰੀਂਹ ਦੀਆਂ ਟਾਹਣੀਆਂ ਦੀ ਸ਼ੁੱਭ ਸ਼ਗਨੀ ਮਾਲਾ ਪਰੋ ਕੇ ਬੰਨ੍ਹੀ ਗਈ। ਦਾਣਿਆ ਦੀਆਂ ਬੋਰੀਆਂ ਦੇ ਮੂੰਹ ਖੋਲ ਦਿੱਤੇ, 'ਜੋ ਜੀਅ ਆਵੈ ਸੋ ਰਾਜੀ ਜਾਵੇ' ਗੁੜ ਦੀਆਂ ਕਈ ਭੇਲੀਆਂ ਭੰਨ ਕੇ ਘਰ ਅਗੋਂ ਦੀ ਹਰ ਲੰਘਦੇ ਕਰਦੇ ਦਾ ਮੂੰਹ ਮਿੱਠਾ ਕਰਾਇਆ ਗਿਆ, ਸ਼ੈਦਾਂ ਦਾਈ ਤੇ ਬਿਸ਼ਨੋ ਨੈਣ ਨੂੰ ਇਕ ਇਕ ਚਰਖਾ ਤੇ ਤਿਓਰ ਬਖ਼ਸ਼ਿਆ ਗਿਆ। ਪੁੰਨੇ ਮਿਰਾਸੀ ਨੂੰ ਪਾਲਾ ਵਧੇਰੇ ਹੀ ਸਤਾਉਂਦਾ ਸੀ। ਇਕ ਅੱਧ ਹੰਢਿਆ ਕੋਟ,-ਜੋ ਉਹ ਮੈਨੂੰ ਵੱਡੇ ਹੋਏ ਨੂੰ ਦਿਖਾਉਂਦਾ ਹੁੰਦਾ,-ਵਈ ਇਹ ਤੇਰੀ ਵਧਾਈ ਦਾ ਮਾਠਿਆ ਸੀ,-ਦਿਤਾ ਗਿਆ ਸੀ। ਬੀਹੀ ਵੇਹੜੇ ਗਲੀ ਮੁਹੱਲੇ ਦੇ ਸਭਨਾਂ ਜੀਆਂ ਨਾਲ ਖੁਸ਼ੀ ਸਾਂਝੀ ਕੀਤੀ ਗਈ। ਤੇ ਅਸੀਂ ਇਸ ਤਰ੍ਹਾਂ ਦਾ ਖੁਸ਼ੀਆਂ ਵਾਲਾ ਮਾਹੌਲ ਰਚਣ ਲਈ ਇਸ ਦੁਨੀਆਂ ਵਿਚ ਆਪਣੀ ਪਹਿਲੀ ਚੀਖ਼ ਆ ਲਗਾਈ।

ਅਸੀਂ ਜੀ ਦਿਨ ਪਾ ਕੇ ਲੱਗੇ ਮੂੰਹ ਵਿਚ ਅੰਗੂਠਾ ਲੈ ਕੇ ਪਚਾਕੇ ਮਾਰਨ। ਆਖਦੇ ਹਨ, 'ਬਾਲ ਪੋਤੜਿਆਂ ਵਿਚੋਂ ਹੀ ਸਿਆਣੇ ਜਾਂਦੇ ਹਨ, ਪਰ ਅਸੀਂ ਯਕੀਨ ਨਾਲ ਆਖ ਸਕਦੇ ਹਾਂ ਕਿ ਸਾਡੀ ਹਾਲੇ ਤੱਕ ਵੀ ਕੋਈ ਪਛਾਣ ਨਹੀਂ ਕਰ ਸਕਿਆ, ਤੇ ਜੇ ਰੱਬ ਸਾਡੀ ਜੀਵਨ ਯਾਤਰਾ ਨਿਰ-ਵਿਘਨ ਸਮਾਪਤ ਕਰ ਦੇਵੇ, ਅਣ-ਪਛਾਤੇ ਹੀ ਚਲੇ ਜਾਣ ਦੀ ਸਾਡੀ ਪ੍ਰਬਲ ਚਾਹ ਹੈ।

ਦਿਨ ਪਾ ਕੇ, ਦੁੱਧ ਚੁੰਘ ਕੇ, 'ਲੋਰੀਆਂ ਲਕੜੇ' ਦੀ ਹੂੰ-ਹੂੰ-ਸੁਣ ਸੁਣ ਕੇ ਅਸੀਂ ਜਦੋਂ ਕੁਝ ਕੁ ਵੱਡੇ ਹੋਏ ਫਿਰ ਵਿਧੀ-ਵਤ ਸਾਡੀ 'ਛਟੀ' ਦਾ ਕਾਜ ਰਚਾਇਆ ਗਿਆ। ਸਾਕਾਂ ਸਬੰਧੀਆਂ ਨਾਨਕਿਆਂ, ਦਾਦਕਿਆਂ ਵਲੋਂ ਖੁਸ਼ੀ ਦੇ ਗੱਚ ਕੱਢਣ ਲਈ ਕੀ ਕੀ ਨਹੀਂ ਕੀਤਾ ਗਿਆ? ਖਾਣ ਪੀਣ, ਨਹਾਉਣ ਅਤੇ ਕਪੜੇ ਪਾਉਣ ਦੇ ਸਾਡੇ ਉਤੇ ਸਾਰੇ 'ਕਾਰ ਵਿਹਾਰ' ਪੂਰੇ ਕੀਤੇ ਗਏ। ਸਾਨੂੰ ਸਜਾਉਣ ਲਈ ਕਹਿੰਦੇ ਨੇ ਸਭਨਾਂ ਨੇ ਰੱਜ ਕੇ ਸੱਧਰਾਂ ਲਾਹੀਆਂ। ਸਾਨੂੰ ਜੀ ਵਿਆਹੁਲੀ ਕੁੜੀਆਂ ਵਾਂਗ ਕਈ ਟੂੰਮਾਂ ਵੀ ਆਈਆਂ। ਮੇਰੀ ਇਕ ਮਾਸੀ ਨੇ ਸੁਇਨੇ ਦਾ ਤਿੰਨ ਪਤਾਂ ਵਾਲਾ ਟਿੱਕਾ ਪਾਇਆ। ਨਾਨਕਿਆਂ ਨੇ ਸੱਗੀ ਫੁੱਲ। ਇਕ ਭੂਆ ਨੇ ਪੈਰਾਂ ਨੂੰ ਪਉਂਟੋ ਦੇ ਤੂਜੀ ਨੇ ਹਥਾਂ ਨੂੰ ਕੰਗਣ। ਇਥ ਇਕ ਚਾਂਦੀ ਦਾ ਰੁਪਈਆਂ ਤਾਂ ਸਭਨਾਂ ਨੇ ਹੀ ਸਾਡੀ ਨਜ਼ਰ ਭੇਟ ਕੀਤਾ। ਭਾਵੇਂ ਉਸ ਵੇਲੇ ਨਾ ਤਾਂ ਸਾਡੇ ਵਾਲ ਈ ਇਛਨੇ ਸਨ ਵਈ ਮੇਢੀਆਂ ਗੁੰਦੀਆਂ ਜਾਣ ਤੇ ਨਾ ਹੀ ਅਸੀਂ ਖੇਡਣ ਜੋਗੇ ਸੀ। ਪਰ ਜੰਮਣ ਦੀਆਂ ਰਸਮਾਂ ਪੂਰੀਆਂ ਕਰਨ ਲਈ ਸਭਨਾਂ ਚੀਜ਼ਾਂ ਵਾਸਤੇ ਇਕ ਚਿੰਨ੍ਹ ਤਾਂ ਹੈ ਈ ਸਾਂ। ਸਾਡੀ 'ਛਟੀ' ਉਤੇ, ਆਖਦੇ ਨੇ ਜੀ, ਉਦੋਂ ਚਾਂਦੀ ਦੇ ਚੇਹਰੇ ਸ਼ਾਹੀ ਸੌ ਡੱਬਲ ਰੁਪਈਏ ਖਰਚ ਹੋ ਗਏ ਸਨ। ਏਨਿਆਂ ਕੁ ਨਾਲ ਓਦੋਂ ਛੋਟਾ ਮੋਟਾ ਵਿਆਹ ਹੋ ਜਾਂਦਾ ਸੀ।

ਸਾਡੇ ਪਿੰਡ ਦੇ ਆਸ ਪਾਸ ਕੋਈ ਜੋਤਸ਼ੀ ਤੇ ਪਾਂਧਾ ਪੰਡਤ ਨਾ ਹੋਣ ਕਰਕੇ ਸਾਨੂੰ ਇਕ ਬੜਾ ਵੱਡਾ ਜੀਵਨ ਭਰ ਲਈ ਘਾਟਾ ਇਹ ਪਿਆ ਕਿ, ਨਾ ਸਾਡੀ ਜਨਮ ਪੱਤਰੀ ਬਣੀ ਤੇ ਨਾ ਹੀ ਟੇਵਾ। ਜੇ ਸਾਡੇ ਮਾਨਯੋਗ ਪਿਤਾ ਜੀ, ਸਾਡੀ ਛਟਈ ਉਤੇ ਕੀਤੇ ਹੋਏ ਖ਼ਰਚ ਦਾ ਦਸਵਾਂ ਹਿੱਸਾ ਵੀ ਬਚਾ ਕੇ ਕਿਸੇ ਪਾਂਧੇ ਜੋਤਸ਼ੀ ਨੂੰ ਦੇ ਦਿੰਦੇ ਤਾਂ ਅਸੀਂ ਅੱਜ ਜਨਮ ਪੱਤਰੀ ਵਾਲੇ 'ਮਹਾਨ ਪੁਰਖ' ਬਣਿਆ ਹੋਣਾ ਸੀ। ਘਟੋ ਘਟ ਬੰਦਿਆਂ ਵਿਚ ਤਾਂ ਅੱਜ ਅਸੀਂ ਸ਼ਾਮਿਲ ਹੁੰਦੇ ਜਿਨ੍ਹਾਂ ਦੀ ਭਵਿੱਖ ਵਿਚ ਕੋਈ ਥਾਂ ਹੁੰਦੀ ਹੈ। ਭਾਵੇਂ ਸਾਡੇ ਭਵਿੱਖ ਚੰਗਾ ਹੁੰਦਾ ਜਾਂ ਮੰਦਾ, ਜਿਨ੍ਹਾਂ ਦੀ ਜਨਮ ਪੱਤਰੀ ਬਣੀ ਹੁੰਦੀ ਹੈ। ਉਹਨਾਂ ਵਿਚੋਂ ਕਈਆਂ ਨੂੰ ਆਪਣੇ ਆਪ ਉਤੇ, ਕਈ ਕਿਸਮਾਂ ਦੀਆਂ ਅਸ਼ਾਵਾਂ ਜ਼ਰੂਰੀ ਹੁੰਦੀਆਂ

ਹਨ!

ਹੁਣ ਅਸੀਂ ਜਨਮ ਪੱਤਰੀ 'ਬਾਹਰੇ' ਆਪਣੇ ਭਵਿੱਖ ਦਾ ਨ੍ਹੇਰਾ ਢੋਂਦੇ ਹੋਏ ਕਈ ਵਾਰੀ ਸੋਚਦੇ ਹਾਂ, ਵਈ ਜੇ ਸਾਡੀ ਜਨਮ-ਪੱਤਰੀ ਬਣੀ ਹੁੰਦੀ ਤਾਂ ਉਸ ਵਿਚੋਂ ਜਦੋਂ ਜੀ ਚਾਹੁੰਦਾ ਪੜ੍ਹ ਕੇ ਇਹ ਗੱਲਾਂ ਬਾ-ਖ਼ੂਬੀ ਵਾਚ ਸਕਦੇ ਸਾਂ:-

'ਇਹ ਜੀਵ ਅਜੀਬ ਲਗਨ ਵਿਚ ਪੈਦਾ ਹੋਇਆ ਹੈ, ਇਸ ਲਗਨ ਵਿਚ ਨਾ ਕਦੇ ਕੋਈ ਅਵਤਾਰ ਜੰਮਿਆ ਹੈ ਨਾ ਗਵਾਰ। ਨਾ ਹੀ ਏਸ ਲਗਨ ਵਿਚ ਕਦੇ ਕੋਈ ਗਰੀਬ ਜੰਮਿਆ ਹੈ ਨਾ ਅਮੀਰ, ਤੇ ਨਾ ਕੋਈ ਫਕੀਰ। ਕਿਉਂ ਕਿ ਇਹ ਜੀਵ ਸਭੋ ਕੁਝ ਹੈ ਕੁਝ ਵੀ ਨਹੀਂ। ਅਜਿਹਾ ਜੀਵ ਬੁਧੀ ਵਲੋਂ ਚਤੁਰ, ਪਰ ਦੇਖਣ ਪਾਖਣ ਨੂੰ ਬਿਲਕੁਲ ਖੁਰਦੜਾ ਤੇ ਉਂਧਾ ਲਗਦਾ ਹੈ। ਸੂਰਜ ਤੇ ਬੁੱਧ, ਜਨਮ ਲਗਨ ਸਮੇਂ ਇਕ ਜਗ੍ਹਾ ਹੋਣੇ ਕਿਸੇ ਗੁਣੀ ਪੁਰਸ਼ ਦੇ ਲੱਖਣਾਂ ਦੇ ਲਖਾਂਇਕ ਹੁੰਦੇ ਹਨ, ਉਧਾਰ ਚਿਤ ਅਤੇ ਚੰਗੇ ਸੁਭਾਅ ਵਾਲੇ ਬੰਦੇ ਏਸੇ ਲਗਨ ਵਿਚ ਜੰਮਦੇ ਹਨ। ਕਿਉਂ ਕਿ ਸ਼ਨੀ ਦਾ ਗ੍ਰਹਿ ਬਦਲਣ ਵਾਲਾ ਹੈ। ਇਸ ਲਈ ਅਜੇਹੇ ਪੁਰਸ਼ ਹਕੂਮਤ ਵਿਚ ਦਰਜਾ ਪਾਉਣ ਵਾਲੇ ਵੀ ਹੁੰਦੇ ਹਨ। ਦਰਜਾ ਨਾ ਪਾ ਸਕਣ ਤਾਂ ਸਰਕਾਰ ਵਲੋਂ ਕਿਸੇ ਨਾ ਕਿਸੇ ਵੇਲੇ ਮਾਨ ਇੱਜ਼ਤ ਜ਼ਰੂਰ ਹੁੰਦੀ ਹੈ। ਪਰ ਇਸ ਜੀਵ ਦੇ ਤਾਂ ਭਾਗਾਂ ਵਿਚ ਰਾਜ ਯੋਗ ਇਕੇ ਸਮੇਂ ਚਲਦਾ, ਖੜ੍ਹਦਾ ਬੈਠਦਾ ਰਹੇਗਾ ਇਸ ਜੀਵ ਦੇ ਮੰਦੇ ਭਾਗਾਂ ਨੂੰ ਏਸ ਦੇ ਜਨਮ ਲਗਨ ਸਮੇਂ ਰਾਹੂ, ਕੇਤੂ ਜਨਮ ਕੁੰਡਲੀ ਵਿਚੋਂ ਹਾਲਾਂ ਦ੍ਰਿਸ਼ਟੀ ਬਾਹਰ ਹੀ ਕੱਢ ਰਹੇ ਸਨ ਇਸ ਲਈ ਇਹ ਜੀਵ ਰਾਹੂ, ਕੇਤੂ ਦੀ ਸਾੜ੍ਹਸਤੀ ਤੋਂ ਬਾਹਰ ਨਹੀਂ ਨਿਕਲ ਸਕੇਗਾ, ਕਿਉਂ ਕਿ ਇਸ ਜੀਵ ਨੇ ਵਿਧੀ-ਵਿਤ ਉਪਾਓ ਕੋਈ ਕਰਾਉਣਾ ਨਹੀਂ ਇਸ ਲਈ ਦੋਵੇਂ ਗ੍ਰਹਿ ਕਿਸੇ ਨਾ ਕਿਸੇ ਰੂਪ ਇਸ ਜੀਵ ਵੱਲ ਕੈਰੀ ਅੱਖ ਨਾਲ ਦੇਖਦੇ ਇਸ ਉਦਾਲੇ ਜੀਵਨ ਪ੍ਰਯੰਤ ਘੁਮਦੇ ਰਹਿਣਗੇ। ਇਹ ਜੀਵ ਹੱਥ ਤਾਂ ਬਹੁਤੇ ਕੰਮਾਂ ਨੂੰ ਪਾਵੇਗਾ ਪਰ ਕਰੇਗਾ ਥੋੜੇ। ਇਸ ਜੀਵ ਵਿਚ ਹੱਥੀ ਕੰਮ ਕਰਨ ਦੀ ਸੁੱਚੀ ਰੇਖਾ ਇਸ ਦੀ ਉਮਰ ਜਿਤਨੀ ਦੀਰਘ ਹੈ, ਜਾਣੀ ਇਹ ਜੀਵ ਉਮਰ ਭਰ ਕਈ ਤਰ੍ਹਾਂ ਦੇ ਹੱਥੀਂ ਕੰਮ ਕਰੇਗਾ, ਲਿਖੇਗਾ ਪੜ੍ਹੇਗਾ। ਕੰਮਾਂ ਵਿਚ ਲਾਭ ਅਤੇ ਨੁਕਸਾਨ ਦੋਵੇਂ ਉਠਾਏਗਾ। ਪਰੰਤੂ ਆਪਣੇ ਧੰਦੇ ਛੇਤੀ ਬਦਲਦਾ ਨਹੀਂ ਰਹੇਗਾ। ਧੰਦਿਆਂ ਵਿਚੋਂ ਕਿਸੇ ਵਿਚ ਲਾਭ ਤੇ ਬਹੁਤਿਆਂ ਵਿਚ ਨੁਕਸਾਨ ਦਾ ਯੋਗ ਹੈ: ਜੋ ਸ਼ਨੀ ਦੀ ਪੂਜਾ ਕਰਨ ਨਾਲ ਘਟ ਸਕਦਾ ਹੈ। ਸ਼ਨੀ ਦੀ ਪੂਜਾ ਕਰਾਉਣ ਦੀ ਰੁਚੀ ਏਸ ਪ੍ਰਾਣੀ ਦੀ ਹੋਵੇਗੀ ਨਹੀਂ, ਇਸ ਲਈ ਬਿਨਾਂ ਕਲਮ ਦੇ, ਹੱਡਾ ਨਾਲ ਨਿਭਣ ਵਾਲੇ ਹੱਥ ਧੰਦੇ ਦੇ, ਬਾਕੀਆਂ ਅਦਲਾ ਬਦਲਾ ਬਦਲੀ ਜਾਰੀ ਰਹਿਣ ਦਾ ਗ੍ਰਹਿ ਕਾਇਮ ਹੈ। ਕਲਮ ਘਸਾਈ ਦਾ ਕਿੱਤਾ ਨਾ ਇਹ ਛੱਡ ਸਕੇਗਾ ਨਾ ਹੀ ਇਸ ਨੂੰ ਇਹ ਕਿੱਤਾ ਛੱਡੇਗਾ। ਭਾਵੇਂ ਕੋਈ ਇਸ ਨੂੰ ਲਿਖਾਰੀ ਮੰਨੇ ਜਾਂ ਕੁਝ ਹੋਰ।

ਇਹ ਜੀਵ ਜਿਸ ਨੂੰ ਹੱਥ ਪਾਏਗਾ ਜਸ ਖੱਟੇਗਾ ਆਪ ਜੱਸ ਕਰਾਏਗਾ। ਇਸ ਜੀਵ ਦਾ ਵੱਡੇ ਵੱਡੇ ਵਜ਼ੀਰਾਂ ਹਾਕਮਾਂ ਨਾਲ ਮੇਲ ਰਹਿਣ ਦਾ ਯੋਗ ਅਵੱਸ਼ ਹੈ, ਕਈ ਵਾਰੀ ਉਹ ਮੇਲ ਬਹੁਤੀ ਦੇਰ ਬਣਿਆ ਵੀ ਨਹੀਂ ਰਹਿ ਸਕੇਗਾ। ਜਿੱਥੇ ਬਹੁਤ ਦੇਰ ਰਹੇਗਾ ਤਾਂ ਉਥੇ ਉਸਦਾ ਉਤਨਾ ਲਾਭ ਨਹੀਂ ਹੋਵੇਗਾ। ਇਹ ਜੀਵ ਜਿਸ ਵੱਡੇ ਪ੍ਰਾਣੀ ਦੇ ਕੋਲ ਜਾਏਗਾ ਜਿਸ ਨੂੰ ਮਿਲੇਗਾ ਉਸਦਾ ਹੋ ਜਾਏਗਾ। ਉਹ ਵਿਅਕਤੀ ਇਸ ਨੂੰ ਆਪਣੇ ਨਾਲੋਂ ਵੱਧ ਆਪਣੇ ਹਿੱਤਾਂ ਤੇ ਮਨੋਰਥਾਂ ਦਾ ਹਿਮਾਇਤੀ ਪਾਏਗਾ। ਉਘੇ ਵਿਅਕਤੀ ਨਾਲ ਸੰਘਣਾ ਮੇਲ ਕਈ ਵਾਰ ਇਸ ਨੂੰ ਉਸ ਦੇ ਨਿਕਟਵਰਤੀਆਂ ਤੋਂ ਵਿਰੋਧੀ ਫ਼ਲ ਵੀ ਦਿਵਾਏਗਾ। ਯਾਨੀ ਵੱਡੇ ਆਦਮੀਆਂ ਦੇ ਨਿਕਟ ਵਰਤੀ ਕਈ ਦੁਸ਼ਟ ਲੋਗ ਇਸ ਉਤੇ 'ਰਾਹੂ ਕੇਤੂ' ਦੇ ਪ੍ਰਭਾਵ ਕਾਰਨ ਐਵੇਂ ਵੀ ਦੋਖੀ ਬਣ ਜਾਇਆ ਕਰਨਗੇ।

ਇਸ ਪ੍ਰਾਣੀ ਦੀ ਰੇਖਾ ਵਿਚ ਧਨ ਕਮਾਉਣ ਦਾ ਯੋਗ ਹੈ, ਪਰ ਰਹੇਗਾ ਨੰਗ

ਮਲੰਗ, ਕਿਉਂ ਕਿ ਇਸ ਦੀ ਹਸਤ ਰੇਖਾ ਵਿਚ ਧਨ ਵਾਲੀ ਕੋਠੜੀ ਦੇ ਦਰਵਾਜ਼ੇ ਚੌਂ ਪੱਟ ਖੁਲ੍ਹੇ ਹਨ। ਇਸ ਲਈ ਜੇਬਾਂ ਖਾਲੀ ਹੀ ਰਹਿਣਗੀਆਂ, ਆਈ ਚਲਾਈ ਔਖਿਆਂ ਸੌਖਿਆਂ ਚਲਦੀ ਰਹੇਗੀ।

ਉਮਰ ਦੇ ਪਹਿਲੇ ਚੌਥੇ ਭਾਗ ਪਿੱਛੋਂ ਇਸ ਦੇ ਭਾਗ ਉਦਯ ਦਾ ਯੋਗ ਬਣਦਾ ਹੈ, ਜਦੋਂ ਭਾਗਯ-ਸਥਾਨ ਦਾ ਪਤੀ ਸ਼ੁਕਰ, ਜਿਸ ਘਰ ਵਿਚ ਚੰਦਰਮਾ ਹੈ ਉਸੇ ਘਰ ਮਿਲਦਾ ਹੈ, ਕਿਉਂ ਕਿ ਦੋਵਾਂ ਦੀ ਬਲਵਾਨ ਦ੍ਰਿਸ਼ਟੀ ਹੈ ਇਸ ਲਈ ਇਹ ਜੀਵ ਨੇਕ ਨਾਮ, ਬੁਲੰਦਿ ਮਰਤਬਾ, ਹਰ ਪ੍ਰਕਾਰ ਦੀ ਸਵਾਰੀ ਦੇ ਸੁੱਖ ਪਾਵੇਗਾ, ਰੇਲ ਗੱਡੀ, ਹਵਾਈ ਜਹਾਜ਼, ਜਾਣੀ ਸਮੇਤ ਖੋਤੇ ਦੇ, ਰੱਥ ਗੱਡੇ ਊਠ ਘੋੜੇ ਦੇ-ਸਭਨਾਂ ਸਵਾਰੀਆਂ ਉਤੇ ਚੜ੍ਹੇਗਾ। ਘੁੰਮੇਗਾ ਫਿਰੇਗਾ। ਆਵੇਗਾ ਜਾਵੇਗਾ।

ਇਹ ਜੀਵ ਕਿਸੇ ਰਾਜਯ ਸਭਾ ਦਾ ਮੈਂਬਰ ਬਣੇਗਾ ਤੇ ਅਵਧੀ ਪੂਰੀ ਹੋਣ ਤੇ ਹਟੇਗਾ ਵੀ। ਇਸ ਜੀਵ ਦੇ ਹਰ ਕੰਮ ਵਿਚ ਅਰੰਭਕ ਵਿਘਨ ਪੈਣ ਦਾ ਅਪ ਸ਼ਗਨ ਹੈ, ਕਿਉਂ ਕਿ ਸ਼ਨੀ ਵੈਰੀ ਦੇ ਘਰ ਬੈਠਾ ਹੈ ਨਾਲ ਹੀ ਬ੍ਰਿਹਸਪਤ ਫਲ-ਉਪਯੋਗੀ ਹੈ, ਇਸ ਕਰਕੇ ਇਹ ਜੀਵ ਆਪਣੇ ਰਾਹ ਦੀ ਹਰ ਔਕੜ ਨੂੰ ਚੀਰ ਕੇ ਅੱਗੇ ਲੰਘ ਜਾਣ ਵਾਲਾ ਹੋਵੇਗਾ। ਕਈ ਵੇਲੇ ਇਸ ਜੀਵ ਦਾ ਸੁਭਾਵ ਅੱਡੀਆਂ ਚੁੱਕ ਕੇ ਫਾਹਾ ਲੈਣ ਵਾਲਾ ਹੋਵੇਗਾ ਕਈ ਕੰਮਾਂ ਵਿਚ ਚਾਦਰ ਨਾਲੋਂ ਵੱਧ ਪੈਰ ਪਸਾਰਨ ਦਾ ਵੀ ਯੋਗ ਹੈ, ਬ੍ਰਿਹਸਪਤ ਸਦਾ ਸੁਖ  ਦੇ ਘਰ ਵਿਚ ਝਾਕਦਾ ਹੈ ਇਸ ਲਈ ਕਈ ਵਾਰੀ ਇਸ ਦੀਆਂ ਕੀਤੀਆਂ ਕਵੱਲੀਆਂ ਵੀ ਸਵੱਲੀਆਂ ਹੋ ਜਾਇਆ ਕਰਨਗੀਆਂ।

ਇਹ ਜੀਵ ਸੁਭਾਉ ਦਾ ਨਰਮ ਤੇ ਹੱਥ ਦਾ ਗਰਮ ਰਹੇਗਾ। ਜਾਣੀ ਹਥੀਂ ਕਿਰਤ ਕਮਾਈ ਕਰਨ ਵਾਲਾ ਹੋਵੇਗਾ। ਇਹ ਜੀਵ ਕਦੇ ਵੇਹਲਾ ਨਹੀਂ ਬੈਠ ਆਪਣੇ ਕੰਮਾਂ ਦੇ ਸੁਤਿਆਂ ਵੀ ਸੁਪਨੇ ਲੈਂਦਾ ਰਹੇਗਾ। ਸਹਿਣਸ਼ੀਲਤਾ ਅਤੇ ਠੰਢਾ ਮਿਜ਼ਾਜ ਇਸ ਪ੍ਰਾਣੀ ਦੇ ਹਰ ਵੇਲੇ ਸਾਥੀ ਰਹਿਣਗੇ।

ਅੱਧੀ ਉਮਰ ਵਿਚ ਜਾ ਕੇ ਇਸ ਦੇ ਕਈ ਭਾਂਤ ਦੇ ਕੰਮ ਸ਼ੁਰੂ ਕਰਨ ਅਤੇ ਛੱਡਣ ਦਾ ਯੋਗ ਬਣਾ ਹੈ। ਪਰ ਬਹੁਤੇ ਵਿਚਾਲੇ ਰਹਿਣ ਦਾ ਗ੍ਰਹਿ ਵੀ ਹੈ। ਇਹ ਪ੍ਰਾਣੀ ਇਕ ਛਾਪੇਖਾਨਾ ਲਾਏਗਾ, ਜੋ ਇਸ ਦੀ ਜਾਨ ਲਈ ਸਿਆਪੇ ਖਾਨਾ ਬਣਿਆ ਰਹੇਗਾ। ਇਸ ਜੀਵ ਦੀ ਸਭ ਤੋਂ ਪ੍ਰਬਲ ਇੱਛਾ ਆਪਣੀ ਮਾਤ ਭਾਸ਼ਾ ਦਾ ਦਾ ਵੱਡਾ ਅਖ਼ਬਾਰ ਕੱਢਣ ਦੀ ਹੋਵੇਗੀ ਜੋ ਕਦੀ ਅਤੇ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਹੋਵੇਗੀ ਪਰ ਨਾਂ ਹੀ ਮਿਟੇਗੀ। ਇਸ ਕੰਮ ਵਿਚ ਇਹ ਦਿਮਾਗੀ ਤੌਰ ਤੇ ਸਭ ਤੋਂ ਵੱਧ ਦੁਖਤ ਚਿੰਤਾਤੁਰ ਅਤੇ ਦੁਬਿਧਾ ਵਿਚ ਰਹੇਗਾ। ਸ਼ਨੀ ਕਿਉਂ ਕਿ ਏਥੇ ਵੀ ਸ਼ੁਭ ਦ੍ਰਿਸ਼ਟੀ ਅਤੇ ਮਥੇ ਉਤੇ ਤਿਉੜੀਆਂ ਰਖਦਾ ਹੈ, ਇਸ ਯਤਨ ਵਿਚ ਇਹ ਪ੍ਰਾਣੀ ਬੁਰੀ ਤਰ੍ਹਾਂ ਮਾਰ ਖਾਂਦਾ ਰਹੇਗਾ। ਪਰ ਆਪਣੀ ਜ਼ਿੱਦ ਤੋਂ ਹਟੇਗਾ ਨਹੀਂ। ਏਸ ਪ੍ਰਾਣੀ ਦੇ ਭਾਗ ਉਤੇ ਬਾਰ੍ਹਾਂ ਵਰ੍ਹੇ ਸ਼ਨੀ ਦਾ ਯੋਗ ਹੈ, ਹਰ ਸ਼ਨੀਵਾਰ ਜੇ ਇਹ ਜੀਵ ਕੀੜਿਆਂ ਦੇ ਤਿਲ-ਚੌਲੀ ਤੇ ਮਾਂਹ ਅਤੇ ਤਾਂਬੇ ਦੇ ਸਿੱਕੇ ਪੁੰਨ ਕਰਨ ਦਾ ਉਪਾਓ ਕਰੇਗਾ ਤਾਂ ਇਸ ਦੀ ਔਲੀ ਟਲ ਸਕਦੀ ਹੈ। ਸ਼ਾਹੜ ਸਤੀ ਦਾ ਉਪਾਉ ਕਰਾਏ ਬਿਨਾਂ ਕਾਰਜ ਸਿਧ ਨਹੀਂ ਹੋਵੇਗਾ ਅਰ ਉਪਾਉ ਏਸ ਜੀਵ ਨੇ ਕਰਨਾ ਨਹੀਂ ਤੇ ਏਹ ਕੁਝ ਹੋਣਾ ਨਹੀਂ। ਇਹ ਜੀਵ ਛੋਟੇ ਬੜੇ ਲੰਮੇ ਸਫ਼ਰ ਕਰੇਗਾ, ਜਿਥੇ ਜਾਏਗਾ ਜੱਸ ਪਾਏਗਾ। ਸੁਖ ਭੋਗੇਗਾ, ਦੁਖ ਮਾਣੇਗਾ, ਸਮੁੰਦਰ ਪਾਰ ਦੇ ਸਫ਼ਰ ਦਾ ਵੀ ਏਸ ਜੀਵ ਦਾ ਯੋਗ ਬਣਦਾ ਹੈ। ਜਾਏਗਾ ਤਾਂ ਸੈਰ ਕਰੇਗਾ। ਆਦਰ ਪਾਏਗਾ।

ਬਕਾਇਦਾ ਵਿੱਦਿਆ ਦਾ ਯੋਗ ਇਸ ਜੀਵ ਦੇ ਭਾਗ ਵਿਚ ਹੈ ਨਹੀਂ ਬਕਾਇਦਾ ਵਿੱਦਿਆ ਦਾ ਯੋਗ ਆਯੂਪ੍ਰਯੰਤ ਦਿਨ ਰਾਤ ਦਾ, ਅੰਤਮ ਸਾਸਾਂ ਤਕ ਆਖੰਡ ਲਗਨ

ਹੈ। ਕੁਝ ਵੀ ਹੋਵੇ ਇਸ ਜੀਵ ਦਾ ਕਈ ਵਾਰੀ ਤੇ ਕਈ ਪੱਖਾਂ ਤੇ ਵਿਦਵਾਨ ਮੰਨੇ ਜਾਣ ਦਾ ਯੋਗ ਅਮਿਟ ਹੈ। ਬਿਨਾਂ ਕਿਧਰੇ ਵਿਸ਼ਵ ਵਿਦਿਆਲੇ ਪੜ੍ਹਿਆਂ ਇਹ ਪ੍ਰਾਣੀ ਚੌਦਾਂ ਭਾਰਤੀ ਵਿਦਿਆਵਾਂ,-ਜੇ ਹੋਰ ਨਹੀਂ ਤਾਂ ਘੱਟੋ ਘੱਟ ਨਾਵਾਂ ਦਾ ਜ਼ਰੂਰ ਜਾਣੂ ਹੋਵੇਗਾ। ਆਪਣੀਆਂ ਲਿਖਤਾਂ ਤੇ ਵਿਦਿਆ ਦੇ ਬਲ ਕਾਰਨ ਸਰਕਾਰੋਂ ਦਰਬਾਰੋਂ ਕਈ ਤਰ੍ਹਾਂ ਦੇ ਇਨਾਮ ਅਤੇ ਮਾਣ ਪਾਏਗਾ। ਆਮ ਲੋਕਾਂ ਵਿਚ ਵੀ ਸ਼ੋਭਾ ਖੱਟੇਗਾ। ਸ਼ਨੀ ਦਾ ਉਪਾਊ ਇਸ ਜੀਵ ਨੇ ਜੇ ਨਾ ਕੀਤਾ ਤਾਂ ਉਸ ਸ਼ਨੀ ਪ੍ਰਵਾਰ ਦੇ ਪ੍ਰਾਣੀ ਇਸ ਦੀ ਕਸ਼ੋਭਾ ਵੀ ਕਰਦੇ ਰਹਿਣਗੇ। ਪਰੰਤੂ ਇਹ ਜੀਵ ਆਪਣੇ ਇਸ਼ਟਦੇਵ ਗ੍ਰੰਥ ਦੀ ਲੇਖਣੀ ਦੁਆਰਾ ਕੀਤੀ ਸੇਵਾ ਨਾਲ ਸਾਰੇ ਵਿਘਨ ਹਰ ਕੇ ਸਹਿਜ ਵਿਚ ਰਹੇਗਾ।

ਇਸੇ ਕਾਰਨ ਸੁਭਾਅ ਦਾ ਪਰਉਪਕਾਰੀ ਅਤੇ ਤੇ ਹਿਤਕਾਰੀ ਹੋਵੇਗਾ। ਇਹ ਜੀਵ ਪਰਾਇਆਂ ਦੇ ਕੰਮ ਸਵਾਰੇਗਾ ਘਰ ਦੇ ਵਿਗਾੜੇਗਾ, ਪਰੰਤੂ ਪਰਉਪਕਾਰਾਂ ਦੀ ਇਸ ਦੀ ਸੇਵਾ ਦਾ ਫਲ ਕਈ ਵਾਰੀ ਇਸ ਨੂੰ ਵਿਪਰੀਤ ਮਿਲੇਗਾ, ਜਿੰਨ੍ਹਾਂ ਲੋਕਾਂ ਦੇ ਕੰਮ ਸਵਾਰੇਗਾ ਕਈ ਵਾਰੀ ਉਹੋ ਹੀ ਇਸ ਦੇ ਕੰਮ ਵਿਗਾੜਨਗੇ ਤੇ ਦੋਖੀ ਬਣਨਗੇ। ਕਿਉਂ ਕਿ ਇਥੇ ਵੀ ਸ਼ਨੀ ਸੁਖਕਾਰੀ ਹੈ ਇਸ ਲਈ ਅਕ੍ਰਿਤਘਣ ਲੋਕ ਵਿਗਾੜ ਨਹੀਂ ਸਕਣਗੇ।

ਇਹ ਜੀਵ ਲਗਣ ਵਲੋਂ ਮੰਗਲੀਕ ਹੋਵੇਗਾ, ਜਿਸ ਦਾ ਜੀਵਨ ਸਾਥੀ ਉਤੇ ਚੰਗਾ ਪ੍ਰਭਾਵ ਨਹੀਂ ਹੁੰਦਾ। ਪਰ ਇਸਤ੍ਰੀ ਦੀ ਕੁੰਡਲੀ ਵਿਚ ਦੀਰਘਆਯੂ ਹੈ। ਉਮਰ ਦੇ ਪਹਿਲੇ ਭਾਗ ਵਿਚ ਇਸ ਨੂੰ ਜੀਵਨ ਸਾਥੀ ਦਾ ਸੁਖ ਪ੍ਰਾਪਤ ਨਹੀਂ ਫਿਰ ਪੂਰਣ ਸੁਖ ਦੀ ਪ੍ਰਾਪਤੀ ਹੈ। ਦੁਧੀ ਨਾਏਗਾ ਪੁਤੀ ਫਲੇਗਾ। ਸੁਖਕਾਰੀ ਜੀਵਾਂ ਦਾ ਵੀ ਯੋਗ ਹੈ। ਘਰਬਾਰੀ ਹੁੰਦਿਆਂ ਇਹ ਪ੍ਰਾਣੀ ਵਿਰੱਕਤ ਰਹੇਗਾ ਤੇ ਵਿਰੱਕਤ ਹੁੰਦਿਆਂ ਘਰ ਬਾਰੀ। ਅੰਤਲੀ ਉਮਰ ਵਿਚ ਗ੍ਰਹਿ ਤਿਆਗ ਕਰਕੇ ਧਰਮ ਦੀ ਸੇਵਾ ਦਾ ਯੋਗ ਵੀ ਹੈ। ਜੇ ਘਰ ਤਿਆਗ ਕਰੇਗਾ! ਇਹ ਪ੍ਰਾਣੀ ਇਕ ਦੋ ਵੱਡੇ ਘਰ ਵੀ ਬਣਾਏਗਾ, ਪਰ ਉਹਨਾਂ ਵਿਚ ਬਹੁਤਾ ਚਿਰ ਨਹੀਂ ਰਹਿ ਸਕੇਗਾ। ਕਿਉਂ ਕਿ ਇਸ ਪ੍ਰਾਣੀ ਦੇ ਪੈਰ ਚੱਕਰ ਹੈ। ਪਰ ਜੀਵਨ ਸਾਥੀ ਦੇ ਭਾਗ ਦਾ ਯੋਗ ਗ੍ਰਹਿ ਨਿਵਾਸ ਹੀ ਹੈ। ਇਸ ਲਈ ਪ੍ਰਾਣੀ ਆਪਣੇ ਜੀਵਨ ਸਾਥੀ ਦੇ ਫਲ ਯੋਗ ਕਾਰਨ ਆਪਣੇ ਘਰ ਵਿਚ ਰਹਿ ਵੀ ਸਕਦਾ ਹੈ, ਜਾਂ ਫਿਰ ਆਪਣੇ ਬਣਾਏ ਕਿਸੇ ਆਸ਼ਰਮ ਵਿਚ ਰਹੇਗਾ।

ਇਹ ਜੀਵ ਦਾ ਖ਼ਾਸ ਕਰਮ ਫ਼ਲ ਇਹ ਹੈ ਕਿ ਇਸ ਦਾ ਵੱਡੇ ਵੱਡੇ ਬੁਧੀਵਾਨਾ ਤੇ ਰਾਜਨੀਤੱਗਾਂ ਨਾਲ ਮੇਲ ਰਹੇ ਰਹੇਗਾ। ਉਸ ਮੇਲ ਵਿਚੋਂ ਇਸ ਨੂੰ ਸੁਖ ਵੀ ਮਿਲੇਗਾ, ਦੁਖ ਵੀ। ਪਦਵੀਆਂ ਵੀ ਮਿਲਣਗੀਆਂ ਤੇ ਵਿਰੋਧ ਵੀ ਹੋਵੇਗਾ, ਇਸ ਕਿਰਿਆ ਵਿਚ ਇਸ ਨੂੰ ਲਾਭ ਵੀ ਮਿਲੇਗਾ ਅਤੇ ਬਿਨ੍ਹਾਂ ਵਜ੍ਹਾ ਹਾਣ ਵੀ। ਕਿਉਂ ਕਿ ਇਹ ਜੀਵ ਦੁੱਖ ਸੁੱਖ ਦੋਨੋਂ ਹੀ ਚੰਗੀ ਤਰ੍ਹਾਂ ਮਾਣ ਸਕੇਗਾ, ਭਾਗ ਦਾ ਦੇਵਤ ਸੁਖ ਦੇ ਘਰ ਝਾਕ ਰਿਹਾ ਹੈ ਇਸ ਲਈ ਇਸ ਦੇ ਵੈਰੀ ਬਣਨ ਵਾਲੇ ਵੀ ਇਸ ਦੇ ਜਾਨ ਪ੍ਰਾਨ ਦੀ ਹਾਨੀ ਨਹੀਂ ਕਰ ਸਕਣਗੇ। ਤੇ ਕਈ ਵਾਰ ਮੁੜ ਮਿੱਤਰ ਵੀ ਬਣ ਜਾਇਆ ਕਰਨਗੇ। ਉਤੋਂ ਉਤੋਂ ਇਹ ਜੀਵ ਸੰਤਾਂ ਸਾਧਾਂ ਦਾ ਸੇਵਕ ਤੇ ਸ਼ਰਧਾਲੂ ਹੋਵੇਗਾ, ਅੰਦਰੋਂ ਵਿਰੋਧੀ। ਪਰ ਤੱਤ-ਗਿਆਨ ਵਿਸਥਾਰ ਕਰਨ ਵਾਲਿਆਂ ਦਾ ਦਿਲੀ ਸੇਵਕ ਰਹੇਗਾ। ਇਹ ਜੀਵਨ 'ਚ ਮਾਣ ਚਾਹੇਗਾ। ਨਾ ਹੀ ਅਪਮਾਨ ਦੀ ਇਸ ਨੂੰ ਪ੍ਰਵਾਹ ਨਹੀਂ ਹੋਵੇਗੀ। ਇਹ ਪ੍ਰਾਣੀ ਆਪਣੇ ਧਰਮ ਦੀ, ਆਪਣੇ ਇਸ਼ਟਦੇਵ ਗ੍ਰੰਥ, ਆਪਣੇ ਵਤਨ, ਆਪਣੇ ਪਿੰਡ ਦੀ ਆਪਣੀ ਲੇਖਣੀ ਤੇ ਬੁਧੀ ਦੁਆਰਾ ਵਿਤੋਂ ਵੱਧ ਕੇ ਸੇਵਾ ਕਰੇਗਾ। ਏਥੋਂ ਤਕ ਕਿ, ਲੋੜ ਪੈਣ 'ਤੇ ਆਪਣੀ ਜਨਮ-ਪੱਤਰੀ ਵੀ ਆਪ ਹੀ ਲਿਖੇਗਾ ਤੇ ਉਸ ਦੇ ਨਾਲ ਨਾਲ ਸੰਕੇਤਕ ਰੂਪ ਵਿਚ ਸੰਖੇਪ ਜੀਵਨ ਗਾਥਾ ਵੀ।

ਗੱਲ ਕੀ, ਜੀਵ ਆਪਣੀ ਕਿਸਮ ਦਾ ਆਪ ਹੀ ਹੋਵੇਗਾ, ਆਪਣੇ ਨਾਲ ਸਪੰਰਕ ਵਿਚ ਆਉਣ ਵਾਲੀ ਹਰ ਚੀਜ਼ ਨੂੰ ਇਹ ਜੀਵ ਸਭ ਪਹਿਲੂਆਂ ਤੋਂ ਦੇਖੋ ਪਾਖੇ ਤੇ ਨਿਖਾਰੇਗਾ, ਇਸ ਲਈ ਇਸ ਜੀਵ ਦੇ ਸੰਪਰਕ ਵਿਚ ਆਉਣ ਵਾਲੇ ਬੰਦਿਆਂ ਤੇ ਬੰਦੀਆਂ ਨੂੰ ਚੇਤੰਨਤਾ ਨਾਲ ਵਰਤਣਾ ਚਾਹੀਦਾ ਹੈ। ਇਹ ਜੀਵ ਕਿਸੇ ਦੀ ਨੇਕੀ ਭਲਾ ਦੇਵੇ ਤਾਂ ਭਲਾ ਦੇਵੇ,-ਜਿਵੇਂ ਹਰ ਕੋਈ ਹੀ ਭੁਲਾ ਦਿੰਦਾ ਹੈ-ਪਰ ਆਪਣੇ ਨਾਲ ਕੀਤੀ ਬਦੀ ਨਹੀਂ ਭੁਲਾਏਗਾ। ਭਾਵੇਂ ਬਦਲਾ ਲੈਣ ਦੀ ਰੁਚੀ ਇਸ ਵਿਚ ਹੋਵੇਗੀ ਨਹੀਂ।

ਅਗੇ ਜੋ ਈਸ਼ਵਰ ਨੂੰ ਮਨਜ਼ੂਰ ਹੈ ਸੋ ਹੋ ਕੇ ਰਹੇਗਾ। ਜੋ ਜੀਵ ਦੀ ਪ੍ਰਲੱਭਤ ਹੈ ਉਹ ਅਵੱਸ਼ ਭੋਗੇਗਾ। ਸਭ ਕੁਝ ਤਕਦੀਰ ਦੇ ਹੱਥਾਂ ਵਿਚ ਹੈ। ਇਹ ਜੋਤਸ਼ ਤਾਂ ਇਕ ਵਿਦਿਆ ਹੈ ਸੱਚ ਝੂਠ ਈਸ਼ਵਰ ਜਾਣੇ। ਗੁਰਵਾਕ ਹੈ: "ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਵੇਚਾਰ।"

ਜੇ ਮੇਰਾ ਬਾਪੂ ਕਿਸੇ ਪਾਂਧੇ ਤੋਂ ਜਨਮ ਪੱਤਰੀ ਬਣਵਾਉਂਦਾ ਤਾਂ ਇਹ ਵਹੀ ਸਾਨੂੰ ਦਿਮਾਗੋ ਹੀ ਉਤਾਰਨੀ ਤਾਂ ਨਾ ਪੈਂਦੀ। ਕਈ ਵਾਰ ਮੈਨੂੰ ਆਪਣੇ ਬਾਪੂ ਤੇ ਪਤਲਾ ਜਿਹਾ ਗੁੱਸਾ ਵੀ ਆ ਜਾਂਦਾ ਹੈ, ਜਦੋਂ ਕਦੀ ਮੇਰੇ ਦੋਸਤ ਮਿੱਤਰ ਆਪਣੀਆਂ ਜਨਮ ਪੱਤਰੀਆਂ ਕਢਵਾ ਕਢਵਾ  ਕੇ ਜੋਤਸ਼ੀਆਂ ਨੂੰ ਕਹਿੰਦੇ ਹਨ 'ਦਸੋ ਜੀ ਮੇਰੇ ਚੰਗੇ ਦਿਨ ਕਦੋਂ ਆਉਣਗੇ?' ਤੇ ਹੋਰ ਪੁਛਾਂ ਪੁਛਦੇ ਹਨ। ਜੇ ਮੇਰੀ ਵੀ ਜਨਮ ਪੱਤਰੀ ਬਣੀ ਹੁੰਦੀ ਤਾਂ ਮੈਂ ਵੀ ਆਪਣੀ ਕਿਸਮਤ ਦੀ 'ਰੇਖ ਵਿਚ ਮੇਖ' ਲੱਗਦੀ ਦੇਖ ਲਿਆ ਕਰਦਾ। ਕਿਸੇ ਪਾਂਧੇ ਜੋਤਸ਼ੀ ਤੋਂ ਪੁੱਛ ਲਿਆ ਕਰਦਾ, 'ਦੇਖੋ ਜੀ! ਮੇਰੇ ਵੀ ਕਦੇ ਚੰਗੇ ਦਿਨ ਆਉਣਗੇ ਕਿ ਕੰਮ ਏਸ ਤਰ੍ਹਾਂ, ਬੁੱਧ ਜੀ ਦੇ ਦੱਸੇ ਸਹਿਜ ਮਾਰਗ ਵਾਲਾ ਜਾਂ ਰਾਸੀ ਮੇਲੇ ਢੀਚੂੰ ਢੀਚੂੰ ਕਰਦਾ ਈ ਚਲਦਾ ਰਹੇਗਾ। ਹੁਣ ਤਾਂ ਏਹੋ ਯਕੀਨ ਕਰਨਾ ਠੀਕ ਹੈ ਵਈ ਜੋ ਜੀਵਨ ਦੇ ਦਿਨ ਲੰਘ ਗਏ ਹਨ। ਉਹਨਾਂ ਵਿਚ ਮਾੜੇ ਤਾਂ ਲੰਘ ਚੁਕੇ ਸਮਝ ਲਏ ਜਾਣ, ਤੇ ਜੋ ਆਉਣੇ ਹਨ ਉਹਨਾਂ ਬਾਰੇ ਇਉਂ ਕਲਪਨਾ ਕਰਨੀ ਠੀਕ ਹੈ ਕਿ ਉਹ ਸਭ ਚੰਗੇ ਈ ਹੋਣਗੇ।

'ਬੁਰਾ ਨਹੀਂ ਸਭ ਭਲਾ ਹੀ ਹੈ ਰੇ ਹਾਰ ਨਹੀਂ ਸਭ ਜੇਤੈ॥'

ਬੰਦਾ ਜ਼ਿੰਦਗੀ ਨੂੰ ਐਂਵੇ ਹੀ ਕਿਉਂ ਕੰਡਿਆਂ ਉਤੋਂ ਦੀ ਘਸੀਟੀ ਫਿਰੇ। ਇਸ ਲਈ ਮੈਂ ਆਪਣੀ ਆਪ ਲਿਖੀ ਜਨਮ ਪੱਤਰੀ ਸਮੇਂ ਧੁਰੋਂ ਉਤਰੀ ਬ੍ਰਹਮ ਵਿਦਿਆ ਦਾ ਪ੍ਰਯੋਗ ਕਰਦਾ ਹੋਇਆ ਸਭ ਲੋਕਾਂ ਨੂੰ ਏਹੋ ਸਲਾਹ ਦਿੰਦਾ ਹਾਂ,-ਖ਼ਾਸ ਕਰਕੇ ਉਹਨਾਂ ਨੂੰ ਜਿਨ੍ਹਾਂ ਦੀਆਂ ਜਨਮ ਪੱਤਰੀਆਂ ਬਣੀਆਂ ਹੋਈਆਂ ਹਨ ਕਿ, ਉਹ ਆਪਣੇ ਦਿਨ ਮਾੜੇ ਆਉਣ ਦੀ ਗੱਲ ਬਿਲਕੁਲ ਨਾ ਮੰਨਣ, ਜੋ ਚੰਗੀਆਂ ਗੱਲਾਂ ਲਿਖੀਆਂ ਹਨ। ਉਹਨਾਂ ਬਾਰੇ ਉਡੀਕ ਕਰਨ ਲਈ ਇਹ ਜ਼ਰੂਰ ਛੇਤੀ ਹੀ ਆਉਣਗੀਆਂ ਤੇ ਮਾੜੇ ਦਿਨ ਜੇ ਆਏ ਵੀ ਹੋਣ, ਜਿਵੇਂ ਆਏ ਹਨ ਆਪੇ ਈ ਚਲੇ ਜਾਣਗੇ। ਇਹ ਸਮਝ ਕੇ ਚੱਲਣਾ। ਇਹ ਵੀ ਧਿਆਨ ਰੱਖਣ ਜੋ ਮਾੜੇ ਦਿਨ ਆਉਣੇ ਲਿਖੇ ਹਨ। ਕਿਧਰੇ ਇਹ ਪਾਂਧਿਆਂ ਨੇ ਆਪਣੇ ਭਾਈਚਾਰੇ ਦਾ ਰੁਜ਼ਗਾਰ ਬਣਾਉਣ ਲਈ ਹੀ ਨਾ ਲਿਖ ਦਿਤੇ ਹੋਣ ਤਾਂ ਜੁ ਲੋਕ ਪੰਡਤਾਂ ਤੋਂ ਪੂਜਾ ਪਾਠ ਕਰਵਾਉਂਦੇ ਰਹਿਣ। ਸਾਡੇ ਤਾਂ ਜੋ ਮਾੜੇ ਦਿਨ ਸਨ ਸਮਝੋ ਲੰਘ ਗਏ ਹਨ, ਤੇ ਹੁਣ ਚੰਗੇ ਦਿਨ ਹੀ ਆਉਣਗੇ ਜਾ ਫਿਰ ਉਦਮ ਕਰਕੇ ਲਿਆਵਾਂਗੇ। ਜੋ ਪ੍ਰਾਣੀ ਇਉਂ ਸੋਚੇਗਾ ਅਵੱਸ਼ ਸੁਖ ਭੋਗੇਗਾ।

ਪਿਛਲੀ ਉਮਰ ਗੁਨਾਹੀ ਬੀਤੀ।

ਅਗੇ ਸਮਝ ਚਲੋ ਨੰਦ ਲਾਲਾ, ਜੋ ਬੀਤੀ ਸੋ ਬੀਤੀ।

ਪਰ ਇਹ ਗੱਲਾਂ ਤਾਂ ਅਸੀਂ ਹੁਣ ਗਿਆਨੀ ਬਣ ਕੇ ਲੋਕਾਂ ਨੂੰ ਸਮਝਾਉਣ ਲਈ ਕਰ ਰਹੇ ਹਾਂ, ਜਦੋਂ ਜੀ ਸਾਡੀ ਰੌਣੀ ਭੌਣੀ ਉਮਰ ਸੀ, ਉਦੋਂ ਤਾਂ ਸਾਡੇ ਜੀਵਨ ਦੇ ਸਭਨਾਂ ਨੂੰ ਈ ਚੰਗੇ ਦਿਨ ਆਉਣ ਦੀਆਂ ਆਸਾਂ ਸੀ। ਖ਼ੈਰ ਜੀ ਸਾਡੀ ਜਨਮ-ਪੱਤਰੀ ਨਾ ਬਣਨ

ਕਰਕੇ ਸਾਨੂੰ ਕਈ ਵਾਰ ਬੜੇ ਕਸ਼ਟ ਝਾਕਣੇ ਪਏ ਹਨ, ਭਾਵੇਂ ਉਸਦਾ ਕਾਰਨ ਸਾਡੇ ਪਿੰਡ ਵਿਚ ਕਿਸੇ ਪੜ੍ਹੇ ਲਿਖੇ ਪਾਂਧੇ ਦੀ ਅਣਹੋਂਦ ਸੀ। ਆਸ ਪਾਸ ਕਿਸੇ ਪੜ੍ਹੇ ਲਿਖੇ ਪਾਂਧੇ ਜਾਂ ਵਿਦਵਾਨ ਦੀ ਥਾਂ ਵਿਦਿਆ 'ਮਾਰ ਡੰਡ' ਬ੍ਰਹਮਾਣਾਂ ਦਾ ਹੀ ਦੌਰ-ਦੌਰਾ ਸੀ, ਪਰ ਮੈਨੂੰ ਪੱਕਾ ਯਕੀਨ ਹੈ ਜੋ ਕਿਧਰੋਂ ਉਸ ਵੇਲੇ ਕੋਈ ਬ੍ਰਿਹਮਣ ਪੰਜ ਸੱਤ ਕੋਹ ਦੂਰ 'ਤੇ ਵੀ ਹੁੰਦਾ ਤਾਂ ਉਸ ਨੂੰ ਘਨੇੜੇ ਚੁੱਕ ਕੇ ਨਾ ਲਿਆਉਣਾ ਪੈਂਦਾ। ਸਾਡੀ ਜਨਮ ਪੱਤਰੀ ਜ਼ਰੂਰੀ ਲਿਖੀ ਜਾਂਦੀ। ਚਲੋ ਜੀ ਇਹ ਕੋਈ ਬਹੁਤੀ ਮਾਖਤੇ ਦੀ ਗੱਲ ਵੀ ਨਹੀਂ। ਜੇ ਭਲਾ ਜਨਮ ਪੱਤਰੀ ਲਿਖੀ ਜਾਂਦੀ ਫੇਰ ਕਿਹੜਾ ਅਸੀਂ ਅਵਤਾਰ ਜਾਂ ਰਾਜੇ ਬਣ ਜਾਣਾ ਸੀ। ਅਵਤਾਰ ਤਾਂ ਕਹਿੰਦੇ ਇਕ ਤੋਂ ਬਿਨਾਂ ਬਾਕੀ ਸਾਰੇ ਪਹਿਲਾਂ ਹੀ ਹੋ ਚੁੱਕੇ ਹਨ, ਤੇ ਛੋਟੇ ਮੋਟੇ ਉਪ ਅਵਤਾਰ ਬਣਨਾ ਸਾਨੂੰ ਪਸੰਦ ਨਹੀਂ ਸੀ ਆਉਣਾ। ਰਾਜਿਆਂ ਦਾ ਅਖੇ! ਅਗੇ ਈ ਜੁਗ ਚਲਿਆ ਗਿਆ ਹੈ। ਜੇ ਜੋ ਕੁਝ ਹਾਂ ਜੇ ਏਹੋ ਕੁਝ ਰਹਿਣਾ ਸੀ ਫਿਰ ਜਨਮ ਪੱਤਰੀ ਦੀ ਲੋੜ ਵੀ ਕੀ ਸੀ। ਸਗੋਂ ਇਕ ਗੱਲ ਖੁਸ਼ੀ ਦੀ ਹੈ ਕਿ ਵਾਧੂ ਦੇ ਰਾਹੂ ਕੇਤੂ, ਮੀਨ ਮਿਥਨ ਤਾਂ ਮਗਜ਼ ਉੱਤੇ ਨਹੀਂ ਚੜ੍ਹੇ ਫਿਰਦੇ ਨਾਲੇ ਹੁਣ ਅਸੀਂ ਆਪਣੀ ਮਰਜ਼ੀ ਦੀ ਜਨਮ ਪੱਤਰੀ ਵੀ ਤਾਂ ਲਿਖ ਲਈ ਹੈ ਜਿਸ ਵਿਚ ਲੋੜ ਪੈਣ ਤੇ ਵਾਧਾ ਘਾਟਾ ਕਰਨ ਦੇ ਹੱਕ ਵੀ ਸਾਡੇ ਆਪਣੇ ਕੋਲ ਰਾਖਵੇਂ ਹਨ।

ਪਰੰਤੂ ਡਾਢਾ ਅਫ਼ਸੋਸ ਏਸ ਗੱਲ ਦਾ ਹੈ ਬਈ ਸਾਡੇ ਬਚਪਨ ਦੀ ਕੋਈ ਤਸਵੀਰ ਨਹੀਂ। ਮੇਰੀ ਛਟੀ ਉਤੇ ਜਿਥੇ ਇਤਨਾ ਖ਼ਰਚ ਹੋਇਆ ਸੀ ਪੰਜ ਸੱਤ ਦਮੜੇ ਜੇ ਤਸਵੀਰ ਖਿੱਚਣ ਵਾਲੇ ਨੂੰ ਦੇ ਦਿੰਦੇ ਤਾਂ ਅੱਜ ਕਲ੍ਹ ਜਦੋਂ ਅਸੀਂ 'ਖੋਜੀ' ਬਣੇ ਫਿਰਦੇ ਹਾਂ। ਆਪਣੀ ਆਦ ਕਾਲੀ ਚਿੱਤਰਾਵਾਲੀ ਜਾਂ ਚਿੱਤਰ ਦੇਖ ਕੇ ਉਸ ਉੱਤੇ ਕੁਝ ਖੋਜਾਂ ਤਾਂ ਕਰ ਲੈਂਦੇ, ਵਈ ਉਸ ਵੇਲੇ ਸਾਡੇ ਸਰੀਰ ਦੀ ਗੱਲੀਟੀ ਕਿਹੋ ਜਿਹੀ ਸੀ, ਨੱਕ ਫੁਲੀਆਂ ਹੋਈ ਆਂ ਗੱਲਾਂ ਵਿਚੋਂ ਵੱਡੀਆਂ ਨਾਸਾਂ ਕਰਕੇ ਦਿੱਸਦਾ ਸੀ ਕਿ ਚੀਨੀਆਂ ਵਾਂਗ ਫਿੰਨ੍ਹਾਂ ਮਿੰਨ੍ਹਾਂ ਸੀ, ਜਿਸ ਨੂੰ ਪਿੱਛੋਂ ਦਾਈਆਂ ਮਾਈਆਂ ਨੇ ਖਿੱਚ ਖਿੱਚ ਵਧਾਇਆ। ਆਪਣੇ ਕੰਨਾਂ ਦੀ ਬਣਤਰ ਬੁੱਧ ਦੇ ਬੁੱਤਾਂ ਨਾਲ ਮਿਲਦੀ ਦੇਖ ਕੇ ਕਈ ਖਿਆਲ ਉਪਜਦੇ ਹਨ, ਜੇ ਸੱਚ ਮੁੱਚ ਇਹ ਇਤਨੇ ਹੀ ਵੱਡੇ ਸੀ। ਤਾਂ ਉਦੋਂ ਤਾਂ ਜਦੋਂ ਸਿਰ ਹਿਲਾਉਂਦੇ ਹੋਵਾਂਗੇ, ਛੋਟੇ ਮੋਟੇ ਪੱਖੇ ਜਿੰਨੀ ਹਵਾ ਝੁੱਲ ਪੈਂਦੀ ਹੋਵੇਗੀ।

ਗੱਲਾਂ ਵਿਚ ਪੈਂਦੇ ਟੋਏ, ਜੋ ਹੁਣ ਦਾਹੜੀ ਹੇਠ ਆ ਗਏ ਹਨ, ਝੱਟ ਕਿਸੇ ਨੂੰ ਪਿਆਰੇ,ਦੁਪਿਆਰੇ ਹੋਣ ਦੇ ਸ਼ਗਨ ਸਮਝਾ ਦਿੰਦੇ ਹੋਣਗੇ। ਲੰਮੀਆਂ ਬਾਹਵਾਂ ਨੇ ਤਾਂ ਘਰ ਦਿਆਂ ਨੂੰ ਕਈ ਵਾਰੀਂ ਆਪਣੇ ਪੁੱਤ ਨੂੰ ਅਵਤਾਰੀ ਕਿਸਮ ਦਾ ਜਣਾ ਹੀ ਦਿਤਾ ਹੋਵੇਗਾ। ਮੇਰੀ ਮਾਂ ਨੇ ਏਸ ਲਈ ਕਹਿੰਦੇ ਨੇ ਮੇਰੇ ਮਾਤਾ (ਚੀਚਕ) ਦਾ ਸੂਆ (ਇੰਜੈਕਸ਼ਨ) ਨਹੀਂ ਲਗਵਾਇਆ ਸੀ, 'ਅੱਖੇ ਅੰਗਰੇਜ਼ਾਂ ਨੂੰ ਜੋਤਸ਼ੀਆਂ ਨੇ ਦਸਿਆ ਹੈ ਵਈ, ਜਿਸਨੇ ਥੋਤੋ ਰਾਜ ਖੋਹਣਾ ਹੈ, ਉਸ ਅਵਤਾਰ ਦੇ ਪਿੰਡੇ ਵਿਚ ਖਨ ਦੀ ਥਾਂ ਦੁੱਧ ਹੋਵੇਗਾ,-'ਤਾਂ ਹੀ ਤਾਂ ਜਾਏ ਖਾਣੇ ਹਰੇਕ ਬੱਚੇ ਦੇ ਸੂਏ ਲਾ ਲਾ ਕੇ ਦੇਖਦੇ ਹਨ? ਮੈਂ ਨੀ ਆਪਣੇ ਪੁੱਤ ਦਾ ਪਤਾ ਲਗਣ ਦੇਣਾ', ਇਹ ਆਖ ਕੇ ਮੇਰੀ ਮਾਂ ਨੇ ਅਜਿਹਾ ਲੁਕੋਣਾ ਜਿਵੇਂ ਮੈਂ ਹੀ ਅੰਗਰੇਜ਼ਾਂ ਤੋਂ ਰਾਜ ਖੋਹਣਾ ਹੁੰਦਾ ਹੈ। ਗੱਲ ਸੱਚ ਵੀ ਹੈ। ਅਸੀਂ ਦੁਨੀਆਂ ਵਿਚ ਆਏ ਤਾਂ ਅੰਗਰੇਜ਼ ਦੇ ਬਿਸਤਰੇ ਗੋਲ ਹੋਏ!

ਸਾਡੇ ਛਟੀ ਵਾਲੇ ਕਾਰਜ਼ ਪਿੱਛੋਂ ਅਸੀਂ ਜੋ ਨਵਾਂ ਰੂਪ ਉਘਾੜਿਆ, ਖੋਜ ਪੜਤਾਲ ਤੋਂ ਪਤਾ ਲੱਗਿਆ ਹੈ ਬੱਸ ਜੀ ਕਹਿੰਦੇ ਉਸਨੇ ਤਾਂ ਸਾਰੇ ਪਾਸੀਂ ਬੱਲੇ ਬੱਲੇ ਕਰਾ ਦਿੱਤੀ ਸੀ। ਦੁੱਧ ਚੁੰਘਦੇ, ਅਸੀਂ ਫੁੱਲ ਕੇ ਕੁੱਪਾ ਹੋ ਗਏ ਸੀ। ਗੋਰੇ ਚਿੱਟੇ ਮਘੋਲੇ ਜਿਹੇ, ਕਹਿੰਦੇ ਇੰਨੇ ਪਿਆਰੇ ਲਗਦੇ ਹੁੰਦੇ, ਅਖੇ! ਹਰੇਕ ਜਾਣਾ ਸਾਨੂੰ ਗੋਦੀ ਚੁੱਕਣ

ਲਈ ਤਰਸਦਾ ਰਹਿੰਦਾ। ਜਦੋਂ ਜੀ ਸਾਡੇ ਸਿਰ ਦੇ ਵਾਲਾਂ ਨੂੰ ਜ਼ਰਾ ਕੁ ਗੁੰਦਿਆਂ ਜਾਣ ਲੱਗਿਆ, ਸਾਡੇ ਸਿਰ ਉਤੇ ਨਵੀਂ ਵਿਆਹੁਲੀ ਵਾਂਗ ਜਦੋਂ ਛੋਟੇ ਛੋਟੇ ਸੱਗੀ ਫੁਲ ਗੁੰਦੇ ਜਾਂਦੇ ਮੱਥੇ ਉੱਤੇ ਤਿੰਨ ਪੱਤਾਂ ਵਾਲਾ ਟਿੱਕਾ, ਪੈਰੀਂ ਪਾਉਂਟੇ ਤੇ ਗਿਟਕੜੇ, ਘੂੰਗਰੂਆਂ ਵਾਲੇ ਕੰਗਣਾਂ ਦੀ ਛਣਕਾਟ ਪਾਉਂਦੇ ਜਦੋਂ ਰੁੜਦੇ ਫਿਰਦੇ ਅਸੀਂ ਗਲੀ ਵਿਚ ਘੁੰਮਦੇ ਹੁੰਦੇ, ਬਸ ਜੀ ਉਦੋਂ ਨਾ ਸਾਨੂੰ ਕੋਈ ਮੁੰਡਾ ਸਮਝ ਸਕਦਾ ਸੀ ਨਾ ਕੁੜੀ। ਅਸੀਂ ਤੀ ਕੁੜੀਆਂ ਨੂੰ ਵੀ ਸ਼ਰਮਾਉਂਦੇ ਹੁੰਦੇ। ਪਰ ਜੀ ਉਦੋਂ ਕੁੜੀਆਂ ਨੂੰ ਅਜਿਹੇ ਗਹਿਣੇ ਕੌਣ ਪਾਉਂਦਾ ਸੀ? ਇਕ ਗੱਲ ਸਮਝ ਨਹੀਂ ਆਉਂਦੀ ਕਿ ਮੁੰਡਿਆਂ ਨੂੰ ਕੁੜੀਆਂ ਬਣਾਉਣ ਲਈ ਇਸ ਕਿਸਮ ਦੇ ਗਹਿਣੇ ਕਿਉਂ ਪਾਏ ਜਾਂਦੇ ਸੀ? ਚਲੋ ਹੁਣ ਇਸ ਗੱਲ ਉਤੇ ਬਹੁਤੀ ਬਹਿਸ ਕੀ ਕਰਨੀ ਹੈ, ਹੁਣ ਕੇਹੜਾ ਬਾਲ ਵਰੇਸ ਮੁੜ ਕੇ ਆਉਣ ਲਗੀ ਹੈ?

ਜਦੋਂ ਜੀ ਸਾਡੇ ਸਿਰ ਦੇ ਕੋਮਲ ਵਾਲਾਂ ਦੀਆਂ ਮੀਢੀਆਂ ਗੁੰਦੀਆਂ ਜਾਂਦੀਆਂ ਤੇ ਸੱਗੀ ਫੁੱਲ ਅਤੇ ਪਰਾਂਦੀ ਤੇ ਫੀਤਿਆ ਨਾਲ ਬਾਲਪਣ ਦੇ ਸਾਰੇ ਸ਼ਿੰਗਾਰ ਕੱਸੇ ਜਾਣੇ ਕਈ ਕਈ ਦਿਨ, ਕਹਿੰਦੇ ਜੀ ਬਿਸ਼ਨੋ ਨੈਣ ਦੀਆਂ ਕੱਸ ਕੇ ਕੀਤੀਆਂ ਮੀਢੀਆਂ ਤੇ ਘੁੱਟ ਕੇ ਗੁੰਦੇ ਸਿਰ ਕਾਰਨ ਅਸੀਂ ਖ਼ੂਬ ਰੋਂਦੇ ਰਹਿਣਾ। ਕਹਿੰਦੇ ਇਕ ਵਾਰੀ ਸਾਰਾ ਸਿਰ ਉੱਠ ਖੜਿਆ ਸੀ। ਪਰ ਸਾਡੇ ਮਾਪਿਆਂ ਨੂੰ ਲੂਲ੍ਹਾਂ ਲਟਕਾਉਂਦਿਆਂ ਦੇਖਕੇ ਵੀ ਆਖ ਛਡਦੇ, 'ਕੋਈ ਗੱਲ ਨਹੀਂ ਪਹਿਲੀ ਵਾਰ ਸਿਰ ਨੂੰ ਦੁਖ ਲਗਦਾ ਈ ਹੁੰਦਾ ਹੈ, ਫਿਰ ਆਪੇ ਪੱਕਾ ਹੋ ਜਾਊ।' ਜਿਵੇਂ ਜੀ ਫੇਰ ਸਾਰੀ ਉੱਮਰ ਵਾਲ ਹੀ ਗੁੰਦਾਉਣੇ ਹੁੰਦੇ ਹਨ।

ਜਦੋਂ ਅਸੀਂ ਨਾਨਕੀਂ, ਜਾਂ ਮਾਸੀਆਂ ਭੂਆ ਦੇ ਪਿੰਡ ਜੰਗਲ ਦੇਸ਼ ਵਲ ਜਾਣਾ ਫਿਰ ਤਾਂ ਬਿਸ਼ਨੋ ਨੈਣ ਨੇ ਏਨੇ ਕੱਸ ਕੇ ਵਾਲ ਗੁੰਦਣੇ ਵਈ 'ਮੁੰਡਾ ਮਰ ਜਾਏ ਤੜਾਗੀ ਨਾ ਟੁੱਟੇ' ਵਾਲੀ ਗੱਲ ਹੋ ਜਾਣੀ। ਮੇਰੀ ਮਾਂ ਤੋਂ ਵੱਡੀ ਉਮਰ ਦੀ ਬਿਸ਼ਨੋ ਨੈਣ ਨੇ ਸਿਰ ਗੁੰਦ ਕੇ ਆਖਣਾ 'ਲੈ ਅੰਮਾ' ਇਕ ਵਾਰੀ ਤਾਂ ਮੈਂ ਆਪਣੇ ਦਿਉਰ ਦਾ ਇਹੋ ਜਿਹਾ ਸਿਰ ਕੀਤੇ, ਵਈ ਭਾਵੇਂ ਸਾਰੇ ਰਿਸ਼ਤੇ ਨਾਤਿਆਂ ਵਿਚ ਜਾ ਆਵੇ ਮਜਾਲ ਐ ਮੀਢੀਆਂ ਖੁੱਲ੍ਹਣ। ਸਿਰ ਦੀ ਚਮੜੀ ਉੱਧੜ ਜਾਵੇ ਬੇਸ਼ਕ, ਪਰ ਮੀਢੀਆਂ ਦਾ ਇਕ ਵਾਲ ਕੇਹੜਾ ਬਾਹਰ ਨਿਕਲ ਸਕਦਾ ਹੈ! ਸਿਰ ਉੱਤੇ ਜਦੋਂ ਜੀ, ਫਿਰ ਠੋਲਾ ਮਾਰਨਾ ਜੋ ਉਸਦੇ ਆਪਣੇ ਲਉਢੇ ਦਿਉਰ ਨਾਲ, ਵੱਡੀ, ਨਾ ਸੱਚ ਮਹਾਂ ਵੱਡੀ, ਭਾਬੀ ਦੀ ਮੁਹੱਬਤ ਦਾ ਚਿੰਨ੍ਹ ਹੁੰਦਾ ਸੀ, ਤਣਾਵਾਂ ਨਾਲ ਕੱਸੇ ਹੋਏ ਢੋਲ ਵਾਂਗ, ਸਾਡਾ ਸਿਰ ਉੱਪਰ ਨਾਲੋਂ ਵੱਧ ਅੰਦਰੋਂ ਅਜੇਹਾ ਗੂੰਜਣਾ ਕਿ ਅਸੀਂ ਉਸ ਦੇ ਨਾਲ ਹੀ ਸਮੇਂ ਦਾ ਰਾਗ ਅਲਾਪ ਦੇਣਾ। ਇਸ ਬੇ-ਤਾਲੇ ਰਾਗ ਦਾ ਅਲਾਪ, ਜੋ ਅਸਲ ਵਿਚ ਵਿਰਲਾਪ ਹੁੰਦਾ ਸੀ, ਉਤਨਾ ਚਿਰ ਫਿਰ ਬੰਦ ਕਿਵੇਂ ਹੋ ਸਕਦਾ ਸੀ ਜਿਨਾ ਚਿਰ ਸਿਰ ਵਿਚ ਸੁਰਾਂ ਟੁਣਕਦੀਆਂ ਰਹਿਣ। ਸਾਡੀਆਂ ਕੱਸੀਆਂ ਹੋਈਆਂ ਮੀਢੀਆਂ ਤੋਂ ਪੀੜਾਂ ਉੱਠਦੀਆਂ ਰਹਿਣੀਆਂ ਅਤੇ ਤੇ ਅਸੀਂ ਰੋਂਦੇ ਰਹਿਣਾ। ਕਦੇ ਕਦੇ ਵਾਲਾਂ ਦੀਆਂ ਮੀਢੀਆਂ ਦਾ ਖਿੱਚਾਅ ਗੂੜ੍ਹੀ ਨੀਂਦ ਖੁਮਾਰੀ ਵੇਲੇ ਵੀ-ਜੋ ਕਹਿੰਦੇ ਸੂਲੀ ਉੱਤੇ ਵੀ ਆ ਜਾਂਦੀ ਹੈ-ਝੂੰਮਦੇ ਸਿਰ ਤੇ ਲਟਕਦੇ ਜੁੱਸੇ ਨੂੰ ਏਸੇ ਬਿਹਾਰ ਵਿਚ ਲਾਈ ਰਖਦਾ। ਵਾਂਹਡੇ ਜਾਂ, ਸਾਕ ਸਕੀਰੀ ਵਿਚ ਜਾਣ ਲਈ ਜਦੋਂ ਸਾਨੂੰ ਨਵੀਂ ਦੁਹਲਨ ਵਾਂਗ ਪੂਰੀ ਤਰ੍ਹਾਂ ਸਜਾਇਆ ਜਾਂਦਾ, ਫਿਰ ਘਰਦਿਆਂ ਨੂੰ ਨਜ਼ਰ ਲੱਗਣ ਦਾ ਡਰ ਭੂਤਾਂ ਵਾਂਗ ਆ ਚੁੰਮੜਦਾ। ਸਾਡੀ ਸੁੰਦਰਤਾ ਬਣਾਉਟੀ ਗੁਡੀਆਂ ਨੂੰ ਮਾਤ ਪਾਉਣ ਵਾਲੀ ਦੇਖ ਕੇ, ਜੇ ਕੋਈ ਪਾਰਖੂ ਹੁੰਦਾ ਤਾਂ ਜ਼ਰੂਰ ਸਾਡੇ ਘਰਦਿਆਂ ਨੂੰ ਪੁੱਛਦਾ, 'ਵਈ ਇਹ ਲੀਰਾਂ ਦਾ ਬੁਧੂ ਤਾਂ ਹੈ ਨਹੀਂ, ਨਾ ਹੀ ਰਬੜ ਦਾ ਬਾਵਾ ਹੈ', ਪਰ ਤੁਸੀਂ ਕਾਕਾ ਵੀ ਨਹੀਂ ਰਹਿਣ ਦਿੱਤਾ ਇਸ ਮੁੰਡੇ ਦਾ ਹੁਲੀਆ ਦੱਸੋ ਕੀ ਬਣਾਇਆ ਹੈ? ਘਰ ਦੇ ਬਾਖ਼ੂਬੀ ਇਹੋ ਜਵਾਬ ਦਿੰਦੇ ਕਿ 'ਅਸੀਂ ਤਾਂ ਜੀ ਇਸ ਨੂੰ ਪਿੰਡ ਦੇ ਜੁਵਾਕਾਂ ਵਿਚੋਂ ਇਕ ਵਾਰੀ ਸਿਰ ਕਢਵਾ ਬਣਾ ਦਿੱਤਾ

ਹੈ, ਭਾਵੇਂ ਕੁਝ ਕੋਈ ਕਹੇ।' ਦੇਹਲੀਓਂ ਪੈਰ ਬਾਹਰ ਕੱਢਣ ਤੋਂ ਪਹਿਲਾਂ ਜੀ ਸਾਡੀ ਸੁੰਦਰਤਾ ਨੂੰ ਕਰੂਪਤਾ ਵਿਚ ਬਦਲਣ ਦੇ ਉਪਾਉ ਹੋ ਜਾਣੇ। ਜਦੋਂ ਅਸੀਂ 'ਥੋੜੇ ਸਜੇ ਹੋਣੇ ਤਾਂ ਹੁਸੀਨਾਂ ਦੇ ਮੁਖੜੇ ਤੇ ਤਿਲ ਨਾਲੋਂ ਵੱਡਾ ਚਟਾਕ, ਸਾਡੀ ਠੋਡੀ ਜਾਂ ਮੱਥੇ ਉਤੇ ਪੁੱਠੇ ਤਵੇ ਦੀ ਕਾਲਖ਼ ਦਾ ਦਾਗ ਦਿੱਤਾ ਜਾਂਦਾ। ਜਦੋਂ ਕਦੇ ਅਸੀਂ ਬਣੇ ਠਣੇ ਹੋਏ ਘਰਦਿਆਂ ਨੂੰ ਬਹੁਤੇ ਸੋਹਣੇ ਲੱਗਣੇ, ਉਹਨਾਂ ਨੇ ਹੋਰ ਕਾਲਖ਼ ਥੱਪ ਦੇਣੀ, ਵਈ ਸਾਡਾ ਮੁੰਡਾ ਕਿਸੇ ਬਿਗਾਨੇ ਬੰਦੇ ਨੂੰ ਸੋਹਣਾ ਨਾ ਲਗ ਜਾਵੇ?

ਇਕ ਵਾਰੀ ਅਖੇ! ਇਸ ਤਰ੍ਹਾਂ ਦੇ ਉਪਾਉ ਕੀਤੇ ਬਿਨਾਂ ਮੇਰਾ ਚਾਚਾ ਨਿਧਾਨ ਸਿੰਘ ਕਹਿੰਦੇ ਜੀ ਮੈਨੂੰ ਬਾਹਰਲੇ ਘਰ ਗੋਦੀ ਚੁੱਕ ਕੇ ਖਿਡਾ ਰਿਹਾ ਸੀ, ਉੱਧਰੋਂ ਭੋਲਾ ਸਿੰਘ ਬੁੜ੍ਹਾ ਆ ਗਿਆ, ਉਸ ਦੀ ਜਿਉਂ ਹੀ ਅਸਾਡੇ ਸੁੰਦਰ ਸਰੂਪ ਤੇ ਨਿਗਾਹ ਪਈ ਉਥੇ ਹੀ ਪੈਰ ਜਮਾ ਕੇ ਖੜ੍ਹ ਗਿਆ। ਸਾਡੀਆਂ ਅਲੋਕਾਰੀਆਂ ਗਲ੍ਹਾਂ ਤੇ ਅਦਾਵਾਂ ਦੇਖ ਕੇ ਉਸ ਨੇ ਕਿਹਾ: 'ਨਿਧਾਨ ਸਿੰਘਾ ਮੁੰਡਾ ਤਾਂ ਪੱਟੂ ਬੜਾ ਤਿੱਖਾ ਲੱਗਦੈ, ਅੱਖ ਦੇਖ ਕਿੰਨੀ ਸੋਹਣੀ ਹੈ, ਹਰਨ ਵਰਗੀ, ਕਿਵੇਂ ਭੁੱਟ ਭੁੱਟ ਝਾਕਦੈ, ਰੱਬ ਉਮਰ ਲਾਵੇ।'

ਉਸ ਦੀ 'ਅਸੀਸ' ਸੀ ਕਿ 'ਦੁਰਾਸੀਸ', ਬਸ ਜੀ ਉਹੋ ਦਿਨ ਹੱਦ, ਸਾਡੀਆਂ ਅੱਖ੍ਹਾਂ ਨ੍ਹੀਂ ਨਾ ਆਈਆਂ, ਵਈ ਆ ਕੇ ਜਾਣ ਦਾ ਨਾਉਂ ਈ ਨਾ ਲੈਣ। ਗੰਨੀਆਂ ਸੁੱਜ ਕੇ ਗੁਲਗੁਲੇ ਹੋ ਗਈਆਂ। ਘਰਦਿਆਂ ਨੇ ਬਥੇਰੇ ਟੂਣੇ, ਟਾਮਣ ਅਤੇ ਹੱਥ ਉੱਲੇ ਕਰਾਏ ਦੂਰੋਂ ਨੇੜਿਓਂ ਸਿਆਨਿਆ ਤੋਂ ਪਾਣੀ ਕਰਾ ਕਰਾ ਕੇ ਛਿੱਟੇ ਮਾਰੇ, ਦੋ ਮਹੀਨੇ ਜੀ ਕਹਿੰਦੇ ਫਿਰ ਅਸੀਂ ਉਹ ਕਸ਼ਟ ਭੋਗਿਆ, ਵਈ ਅੱਖਾਂ ਨੇ ਤਾਂ ਕੀ ਜਾਣਾ ਸੀ ਪੁੜਪੜੀਆਂ ਵੀ ਉੱਠ ਖੜ੍ਹੀਆਂ। ਕਿਸੇ ਸਿਆਣੇ ਦੇ ਕਹੇ ਤੇ ਉੱਧਰ ਤਾਂ ਜੀ ਸਾਡੀਆਂ ਅੱਖਾਂ ਵਿਚ ਜਿੰਕਲੋਸ਼ਨ ਪਾਉਣ ਲੱਗੇ, ਨਾਲੋਂ ਨਾਲ ਰਾਤਾਂ ਨੂੰ ਬਕਰੀ ਦੇ ਦੁੱਧ ਦੇ ਫਹੇ ਧਰਨੇ, ਨਾਲ ਈ ਸਾਡੀ ਸੁੰਦਰਤਾ ਬਾਰੇ ਨਜ਼ਰ ਦਾ ਉਪਾਉ ਕਰਨ ਲਈ ਭੋਲੇ ਬੁੜੇ ਦੇ ਪੈਰਾਂ ਦੀ ਮਿੱਟੀ ਚੁੱਕ ਕੇ ਚੁਲ੍ਹੇ ਵਿਚ ਫੂਕੀ ਗਈ। ਸਾਡੇ ਸਿਰ ਉਤੋਂ ਦੀ ਵਾਰ ਕੇ ਲਾਲ ਮਿਰਚਾਂ ਅੱਗ ਵਿਚ ਸੁੱਟੀਆਂ ਗਈਆਂ, ਸਾਰਿਆਂ ਉਪਾਵਾਂ ਅਤੇ ਦੁਵਾਈਆਂ ਦੇ ਬਲ ਨਾਲ ਅਸੀਂ ਮਸਾਂ ਮਸਾਂ ਮੁੜ ਕੇ ਜੱਗ ਦੀ ਰੌਸ਼ਨੀ ਦੇਖਣ ਜੋਗੇ ਹੋਏ। ਜੇ ਇਹ ਉਪਾਉ ਨਾ ਹੁੰਦੇ, ਨਾ ਜਾਣੀਏ 'ਪ੍ਰਾਚਖ਼ਸ਼ੂ' ਬਣ ਕੇ ਦੌਧਰ ਦੇ ਅੰਨ੍ਹਿਆਂ ਸਾਧਾਂ ਵਾਲੇ ਡੇਰੇ ਰਾਗੀਆਂ ਤੋਂ ਚਾਰ ਸਰਗਮਾਂ ਸਿਖ ਕੇ ਜੂਨ ਗੁਜ਼ਾਰਾ ਕਰਨਾ ਪੈਂਦਾ। ਜਾਂ ਫਿਰ ਕਿਸੇ ਡੇਰੇ ਗੁਰਦੁਵਾਰੇ ਤੇ ਮੰਦਰ ਵਿਚ 'ਕਥਾ ਵਾਚਕ' ਹੁੰਦੇ।

ਉਸ ਤੋਂ ਪਿੱਛੋਂ ਫਿਰ ਜਦੋਂ ਜੀ ਸਾਨੂੰ ਘਰਦਿਆਂ ਬਾਹਰ ਲੈ ਕੇ ਜਾਣਾ, ਸੌ ਓਹੜ ਪੋਹੜ ਕਰਨੇ। ਫਿਰ ਭੋਲਾ ਸਿੰਘ ਬੁੜਾ ਤਾਂ ਜਿੱਥੇ ਦੇਖਣਾ ਸਾਨੂੰ ਝੱਟ ਲੁਕੋ ਲੈਣਾ। ਜਿਵੇਂ ਉਹ ਬੱਚੇ ਚੁੱਕਣ ਵਾਲੇ ਗਿਰੋਹ ਦਾ ਮੈਂਬਰ ਹੁੰਦਾ ਹੈ। ਸਾਨੂੰ ਨਜ਼ਰ ਫ਼ਜ਼ਰ ਤੋਂ ਬਚਾਉਣ ਦੇ ਫਿਰ ਪੱਕੇ ਪ੍ਰਬੰਧ ਕੀਤੇ ਗਏ। ਇਕ ਪਾਣੀ ਦੀ ਬੋਤਲ ਘਰੇ ਆਲੇ ਵਿਚ ਕਰਾ ਕੇ ਰੱਖੀ ਗਈ। ਘਰੇ ਵੜਨ ਵੇਲੇ ਉਸ ਦੇ ਛਿੱਟੇ ਦਿੱਤੇ ਜਾਂਦੇ, ਵਈ ਜੇ ਕੋਈ ਇੱਲ ਬਲਾ ਮੰਦਭਾਵਨਾ ਨਾਲ ਗੁਪਤੋ ਗੁਪਤੀ ਪਿੱਛਾ ਕਰਦੀ ਸਾਡੇ ਨਾਲ ਆ ਰਹੀ ਹੋਵੇ ਤਾਂ ਇਸ ਮੰਤਰ ਪੜ੍ਹ ਕੇ ਤਿਆਰ ਕੀਤੇ ਵਿਘਨ ਹਰਨ ਪਾਣੀ ਦੇ ਛਿੱਟੇ ਪੈਂਦਿਆਂ ਹੀ ਝੜ ਜਾਵੇ ਜਾਂ ਨੱਸ ਜਾਵੇ, ਇਸ ਤਰ੍ਹਾਂ ਸਾਡੇ ਤੋਂ ਮੰਦੇ ਪ੍ਰਭਾਵ ਦੂਰ ਕਰਨ ਲਈ ਹਰ ਹੀਲਾ ਕੀਤਾ ਜਾਂਦਾ ਰਿਹਾ। ਇਕ ਪੱਕੇ ਤੌਰ ਤੇ ਅੰਗ ਸੰਗ ਰਹਿਣ ਵਾਲਾ ਪੱਕਾ ਪ੍ਰਬੰਧ ਕੀਤਾ ਗਿਆ, ਇਲਾਕੇ ਦੇ ਮੰਤਰਾਂ ਤੰਤਰਾਂ ਵਾਲੇ ਸਿਆਣੇ ਤੋਂ ਯੰਤਰ ਲਿਖਾ ਕੇ ਚਾਂਦੀ ਦੇ ਚਿੱਟੇ ਤਵੀਤ ਵਿਚ ਮੜ੍ਹਾ ਕੇ ਕਾਲੀ ਲੋਗੜੀ ਵਿਚ ਪਰੋ ਕੇ ਸਾਡੇ ਗੱਲ ਵਿਚ ਲਟਕਾ ਦਿਤਾ। ਬਸ ਜੀ ਫੇਰ ਕੀ ਸੀ 'ਨੰਗਾ ਪੁੱਤ ਚੋਰਾਂ ਨਾਲ ਖੇਡੇ।' ਅਸੀਂ ਜੇ ਨੰਗੇ ਨਹੀਂ ਪਰ ਏਨੇ ਉਪਾਉ ਕਰਨ

ਪਿੱਛੋਂ ਨਿਸੰਗ ਜ਼ਰੂਰ ਹੋ ਗਏ ਸੀ। ਫਿਰ ਜੀ ਸਾਨੂੰ ਉਡਾਰ ਹੋਇਆ ਦੇਖ ਕੇ ਘਰ ਦਿਆਂ ਨੇ ਵੱਖਰੇ ਆਉਣ ਜਾਣ ਦੀ ਖੁਲ੍ਹ ਦੇ ਦਿਤੀ-ਹਰ ਦਮ ਰੱਖਿਆ ਲਈ ਗਲ ਵਿਚ ਕਰਾ ਕੇ ਪਾਇਆ ਤਵੀਤ ਜੋ ਅੰਗ ਸੰਗ ਹਾਜ਼ਰ ਹੁੰਦਾ ਸੀ-ਜਿਸ ਦੇ ਇਕ ਪਾਸੇ ਕਹਿੰਦੇ, 'ਤਾਤੀ ਵਾਉ ਨਾ ਲਾਗਈ' ਵਾਲਾ ਸ਼ਬਦ ਵੀ ਤਾਂ ਲਿਖਿਆ ਹੋਇਆ ਸੀ।

ਹੱਡ ਗੋਡੇ ਭਨਾ ਕੇ ਅਸੀਂ ਜੀ ਤੁਰਨ ਫਿਰਨ ਕੀ ਲੱਗੇ, ਘਰਦਿਆਂ ਲਈ ਬਿਪਤਾ ਬਣ ਗਏ। ਘਰ ਦੇ ਕਹਿਣ ਵਈ ਐਸੇ ਮੰਦੇ ਸਮੇਂ ਮੁੰਡੇ ਦਾ ਪੈਰ ਘਰੋਂ ਬਾਹਰ ਨਿਕਲਿਆਂ ਹੈ, ਬਸ ਮੁੜ ਕੇ ਫਿਰਦਾ ਹੀ ਨਹੀਂ ਦਿਸਦਾ। ਜਦੋਂ ਅਸੀਂ ਰਤਾ ਕੁ ਨੱਸਣਾ ਭੱਜਣਾ ਸ਼ੁਰੂ ਕੀਤਾ, ਪੈਰਾਂ ਵਿਚ ਪਾਏ ਚਾਂਦੀ ਦੇ ਸਗਲਿਆਂ, ਨਜ਼ਰ ਬੱਟੂ,ਸ਼ੇਰਾਂ ਦੀਆਂ ਚਾਂਦੀਆਂ ਮੜ੍ਹੀਆਂ ਹੋਈਆਂ ਨਹੁੰਦਰਾਂ ਵੱਖ ਛਣਕਣੀਆਂ। ਪੈਰਾਂ ਦੇ ਪਾਉਂਟੇ, ਹੱਥਾਂ ਦੇ ਕੰਗਣ ਵੱਖ ਅਤੇ ਤੜਾਗੀ ਦੇ ਚਾਂਦੀ ਦੇ ਘੁੰਗਰੂਆਂ ਨੇ ਇਨ੍ਹਾਂ ਸਾਜ਼ਾਂ ਨਾਲ ਜਦੋਂ ਆਪਣੀ ਸੁਰ ਮੇਲਣੀ ਤਾਂ ਕਈ ਜਲ ਤਰੰਗ ਮਾਤ ਪੈ ਜਾਣੇ। ਅਸੀਂ ਜੀ ਜਿਧਰ ਜਾਣਾ ਛਣਕਾਟੇ ਈ ਪੈਂਦੇ ਫਿਰਨੇ।

ਉਦੋਂ ਅਸੀਂ ਜੀ, ਨਾ ਐਡੀਟਰ ਸੀ ਤੇ ਨਾ ਲਿਖਾਰੀ, ਤੇ ਨਾ ਹੀ ਕਿਸੇ ਸਭਾ ਸੁਸਾਇਟੀ ਤੇ ਕਮੇਟੀ ਦੇ ਮੈਂਬਰ, ਬਸ ਨਿਰੇ ਖਿਡੌਣੇ ਹੁੰਦੇ ਸਾਂ, ਜਿਸ ਨਾਲ ਹਰ ਵੱਡਾ ਛੋਟਾ ਆਉਂਦਾ ਜਾਂਦਾ ਜੀਅ ਪਰਚਾਉਂਦਾ ਤੇ ਮਨ ਪਰਚਾ ਕੇ ਲੰਘ ਜਾਂਦਾ ਸੀ।

ਭਾਵੇਂ ਉਮਰ ਦੇ ਤਾਂ ਅਸੀਂ ਤੁਹਾਨੂੰ ਪਤਾ ਲੱਗ ਹੀ ਗਿਆ ਵਈ ਨਰਮ ਹੀ ਸਾਂ, ਬਸ ਚਾਰ ਪੰਜ ਵਰ੍ਹਿਆਂ ਦੇ ਤੋਤਲੀਆਂ ਗੱਲਾਂ ਕਰਨ ਵਾਲੇ ਰੌਣੇ ਭੌਣੇ, ਪਰ ਤੁਹਾਨੂੰ ਹੈਰਾਨੀ ਹੋਵੇਗੀ ਜਦੋਂ ਅਸੀਂ ਉਸ ਵੇਲੇ ਆਪਣੇ ਮੁਖਾਰ ਬਿੰਦ ਤੋਂ ਚੰਗੀ ਤਰ੍ਹਾਂ 'ਬਾਬਾ' ਲਫ਼ਜ਼ ਆਖ ਨਹੀਂ ਸੀ ਸਕਦੇ, ਹਾਂ ਜੀ! ਉਦੋਂ ਪਿੰਡ ਦੀਆਂ ਕਈ ਵਡਉਮਰੀਆਂ ਬਹੂਆਂ ਤੇ ਮਨੁੱਖਾਂ ਦੇ 'ਬਾਬੇ' ਲੱਗਦੇ ਹੁੰਦੇ ਸਾਂ। ਇਉਂ ਸਮਝੋ ਅਸੀਂ ਜਮਾਂਦਰੂ ਬਾਬੇ ਈ ਹੋਏ। ਤੇ ਚਾਚੇ ਤਾਂ ਅੱਧੇ ਪਿੰਡ ਦੇ ਅਸੀਂ ਸ਼ਾਇਦ ਜੰਮਣ ਤੋਂ ਪਹਿਲਾਂ ਈ ਹੋਈਏ।

ਮੇਰੇ ਬਾਪੂ ਦਾ ਹਾਣੀ ਮੰਤੂ ਨਾਈ, ਜਿਸ ਦਾ ਮੈਂ ਪਿੰਡ ਦੇ ਮੰਨੇ ਹੋਏ ਤਰੀਕੇ ਨਾਲ ਚਾਚਾ ਲਗਦਾ ਸੀ, ਮੈਨੂੰ ਮਾਣ ਨਾਲ ਤਾਇਆ ਆਖਿਆ ਕਰਦਾ ਸੀ, ਜਿਵੇਂ ਮੈਂ ਉਸ ਦੇ ਬਾਪੂ ਤੋਂ ਵੀ ਵੱਡਾ ਹੁੰਦਾ ਹਾਂ।

ਪਿੰਡ ਵਿਚ ਘਰ ਦਾ ਕੰਨ੍ਹਾਂ ਵੱਡੇ ਥਾਂ ਹੋਣ ਕਰਕੇ ਅਸੀਂ ਉਦੋਂ ਕਈਆਂ ਬਹੂਆਂ ਤੇ ਸਵਾਣੀਆਂ ਦੇ ਸੌਹਰਿਆਂ ਦੇ ਥਾਂ ਹੋਣਾ ਹੀ ਸੀ। ਕਈ ਵੱਡ ਉਮਰੀਆਂ ਭਰਜਾਈਆਂ ਨੇ 'ਇਹ ਤਾਂ ਮੇਰਾ ਲੌਢਾ ਦਿਉਰ ਕੱਚਾ ਈ ਖਾਣ ਵਾਲਾ ਆਖ ਕੇ' ਸਾਨੂੰ ਜੀ ਦੰਦੀਏ ਖਾ ਜਾਣਾ ਤੇ ਚੂੰਢੀਆਂ ਨਾਲ ਵਿੰਨ੍ਹ ਛੱਡਣਾ। ਸਾਡੀਆਂ ਸ਼ਰਮ ਦੀਆਂ ਮਾਰੀਆਂ ਕਈ ਨੂੰਹਾਂ ਨੇ ਬੀਚ ਬਚਾਓ ਕਰਾਉਣਾ',-ਨਾ ਨੀ ਅੰਮਾਂ,' ਸਾਡੇ ਛੋਟੇ ਜਿਹੇ ਬਾਬੇ (ਬਾਵੇ ਨੂੰ ਨਹੀਂ) ਐਂਵੇ ਈ ਨਾ ਛੇੜੀ ਜਾਉ, ਵਿਚਾਰਾ ਰੋ ਪਊਗਾ। 'ਉਨ੍ਹਾਂ ਜ਼ੋਰ ਨਾਲ ਜਦੋਂ ਅਜਿਹੇ ਰਖਸ਼ਾ ਦੇ ਯਤਨ ਕਰਨੇ ਤਾਂ ਕਿਧਰੇ ਸਾਡੀ ਜਾਨ ਖਲਾਸੀ ਹੋਣੀ। ਮੇਰੇ ਬਾਪੂ ਦੇ ਕਈ ਹਾਣੀਆਂ ਨੇ ਜਦੋਂ ਮੈਨੂੰ 'ਬਾਬਾ' ਜਾਂ 'ਚਾਚਾ' ਆਖਣਾ ਜਿਵੇਂ ਪਹਿਲੇ ਜਨਮ ਵਿਚ ਵੀ ਮੈਂ ਉਹਨਾਂ ਦੀਆਂ ਮਾਵਾਂ ਦਾ ਸਹੁਰਾ ਜਾਂ ਦਿਉਰ ਜੇਠ ਹੁੰਦਾ ਹਾਂ, ਤਾਂ ਮੈਨੂੰ ਗੁੱਸਾ ਚੜ੍ਹ ਜਾਣਾ, ਪਰ ਗੁੱਸੇ ਹੋ ਕੇ ਕੀ ਕਰ ਸਕਦੇ ਸਾਂ, ਕਾਠ ਦੀ ਹਾਂਡੀ ਉਬਲੇਗੀ ਤਾਂ ਆਪਣੇ ਹੀ ਕੰਢੇ ਸਾੜੇਗੀ। ਮੈਂ ਗੁੱਸੇ ਹੋਣਾ, ਤਾਂ ਉਹਨਾਂ ਲਈ ਹੋਰ ਤਮਾਸ਼ਾ ਬਣਾ ਜਾਣਾ। ਮਦ-ਹੋਸ਼ੀ ਜਿਹੀ ਵਿਚ ਲੰਘਾਇਆ ਇਹ ਬਚਪਨ ਕਿੰਨਾ ਖੱਟ-ਮਿੱਠਾ ਤੇ ਸੁਆਦਲਾ ਸੀ।

♣




ਮੇਰੇ ਪਿੰਡ ਦੇ ਕੰਮ ਧੰਦੇ ਜਾਂ ਆਹਰ ਪਾਹਰ ਦੀ ਪਹਿਲੀ ਵੰਡ ਤਾਂ ਇਸਤ੍ਰੀ ਪੁਰਖਾਂ ਵਿਚ ਹੈ, ਇਸਤ੍ਰੀਆਂ, ਘਰ ਦਾ ਚੁਲ੍ਹਾ ਚੌਂਕਾ ਰੋਟੀ ਟੁੱਕ, ਗੋਹਾ ਕੂੜਾ, ਸਾਫ਼ ਕਰਨ ਤੋਂ ਲੈ ਕੇ, ਪਸ਼ੂਆਂ ਦੀ ਸੰਭਾਲ ਤੇ ਦੁੱਧ ਬਾਧ ਦੇ ਆਹਰ ਪਾਹਰ ਵਿਚ ਲੱਗੀਆਂ ਰਹਿੰਦੀਆਂ ਹਨ। ਮਨੁੱਖ ਖੇਤੀ ਬਾੜੀ ਤੇ ਹੋਰ ਕੰਮ, ਮਿਹਨਤੀ ਮਜੂਰੀ ਵਾਲੇ ਕਰਕੇ ਖੱਟੀ ਕਮਾਈ ਘਰ ਲਿਆਉਂਦੇ ਹਨ।

ਮੇਰੇ ਪਿੰਡ ਦੀ ਅਰਥ ਵਿਵਸਥਾ ਪਿੰਡ ਦੇ ਲੋਕਾਂ ਦੇ ਕੰਮ ਧੰਦਿਆਂ ਉਤੇ ਨਿਰਭਰ ਹੈ ਤੇ ਕੰਮ ਧੰਦੇ ਉਥੋਂ ਦੇ ਲੋਕਾਂ ਦੀਆਂ ਜਨਮ ਜਾਤਾਂ ਨਾਲ ਓਤ ਪੋਤ ਹਨ। ਇਸ ਕਰਕੇ ਕੰਮਾਂ ਧੰਦਿਆਂ ਦੀ ਵੰਡ ਮੇਰੇ ਪਿੰਡ ਦੇ ਜਾਤੀ ਜਮਾਤੀ ਕਿੱਤਿਆਂ ਵਿਚ ਪਰੁੱਚੀ ਹੋਈ ਹੈ। ਰਵਾਇਤੀ ਤੌਰ ਤੇ ਜਿਸ ਜਾਤੀ ਦੇ ਲੋਕ ਜੋ ਕੰਮ ਕਰਦੇ ਹਨ ਉਸ ਜਾਤੀ ਦਾ ਪੁਸ਼ਤਾਂ ਤੋਂ ਉਹੀ ਕੰਮ ਚਲਿਆ ਆ ਰਿਹਾ ਹੈ।

ਹਰ ਜਾਤੀ ਨੂੰ ਆਪਣਾ ਕਿੱਤਾ ਇਸ਼ਟ ਦੇਵ ਵਾਂਗ ਪਵਿੱਤਰ ਹੋਣ ਦਾ ਮਾਣ ਤੇ ਸਭਨਾਂ ਨੂੰ ਆਪੋ ਆਪਣੇ ਕੰਮ ਦੇ ਖ਼ਾਨਦਾਨੀ 'ਗਿਆਨ' ਦਾ ਅਭਿਮਾਨ ਹੈ। ਹਰ ਜਾਤੀ ਦੇ ਲੋਕ ਆਪਣੇ ਕੰਮ ਦੇ ਹੁਨਰ ਤੇ ਉਸ ਦੀ ਨਿਪੁੰਨਤਾ ਗੁਝੇ ਭੇਦਾਂ ਤੇ ਪੇਚਦਾਰ ਰਹੱਸਾਂ ਉਤੇ ਇਤਨਾ ਗਰਬ ਰਖਦੇ ਹਨ ਜਿਵੇਂ ਉਹਨਾਂ ਪਾਸ ਨਾਗ ਮਣੀਆਂ ਦੇ ਭੰਡਾਰੇ ਹੋਣ।

ਲੁਹਾਰ ਨੂੰ ਤਾਅ ਲਾਉਣ ਦੀ ਕਲਾ 'ਤੇ ਮਾਣ ਹੈ ਤਾਂ ਤਖਾਣ ਨੂੰ ਆਪਣੀਆਂ ਚੂਲਾਂ ਲਾਉਣ ਉਤੇ , ਮਜਾਲ ਐ ਮੇਰੇ ਠੋਕੇ ਹੋਏ ਮੰਜੇ ਵਿਚੋਂ ਕਾਣ ਨਿਕਲੇ, ਚੂਲ ਇਹੋ ਜਿਹੀ ਲਾਈ ਐ ਵਈ ਛਟਾਂਕੀ ਦੀ ਠੋਕਰ ਨਾਲ ਨਿਕਲ ਸਕਦੀ ਐ, ਊਂ ਭਾਵੇਂ

ਦੋ ਬੰਦੇ ਖਿੱਚਣ ਸੱਲ ਵਿਚੋਂ ਨਹੀਂ ਨਿਕਲੇਗੀ। ਲੁਹਾਰ ਨੂੰ ਆਪਣੇ ਤਲਪੇ ਖੁਰਪੇ ਅਤੇ ਕਹੀ ਦਾ ਦਾਹਵਾ ਹੁੰਦਾ ਹੈ–ਵਈ ਹਥੌੜੇ ਦੀ ਇਕ ਸਾਰ ਤੇ ਚਿਕਨਾਹਟ ਦੇਣ ਵਾਲੀ ਉਹ ਤਰਪਾਈ ਕੀਤੀ ਹੈ, ਭਾਵੇਂ ਘਾਣੀ ਵੱਢੀ ਜਾਵੋ ਮਜਾਲ ਐ ਮਿੱਟੀ ਦਾ ਭੋਰਾ ਨਾਲ ਲੱਗ ਜਾਵੇ, ਤਲਪਣ ਵਿਚ ਵੀ ਤਾਂ ਕੋਈ ਹੁਨਰ ਹੁੰਦਾ ਹੈ?

ਘੁਮਿਆਰ ਨੂੰ ਆਪਣੇ ਭਾਂਡੇ ਦੀ ਮਿੱਟੀ ਕਮਾਉਣ ਗੁੰਨ੍ਹਣ ਤੇ ਫਿਰ ਚੱਕ ਉਤੇ ਚੜ੍ਹਾਉਣ ਪਿਛੋਂ, ਘੜਿਆਂ ਨੂੰ ਥਾਪੀਆਂ ਨਾਲ ਤਲਪ ਤਲਪ ਕੇ ਇਕ ਸਾਰ ਪੱਕਾ ਕਰਨ ਦੀ ਵੀ ਘੱਟ ਅਭਿਮਾਨ ਨਹੀਂ ਹੁੰਦਾ, ਏਨੀ ਪਤਲੀ ਤੇ ਗਿੱਲੀ ਮਿੱਟੀ ਦਾ ਕੁੱਟ ਕੁੱਟ ਕੇ ਵਧਾ ਵਧਾ ਕੇ ਘੜੇ ਦਾ ਪੇਟ ਉਭਾਰਨਾ ਛੋਟੀ ਜਿਹੀ ਕਾਰੀਗਰੀ ਨਹੀਂ।' ਮਜਾਲ ਐ ਵਿਚ ਕਿਸੇ ਕਿਸਮ ਦਾ ਟਾਕੀ ਟੱਲਾ ਲੱਗਿਆ ਹੋਵੇ। ਹਾੜ੍ਹਾਂ ਦੇ ਮਹੀਨੇ ਪਾਣੀ ਠੰਢਾ ਰਖਣ ਵਾਲੇ ਘੜੇ ਤੇ ਝੱਜਰੀ ਦੀ ਕੱਚੀ ਮਿੱਟੀ ਵਿਚ ਕੇਹੜੀਆਂ ਕੇਹੜੀਆਂ ਚੀਜ਼ਾਂ ਪਾਈਆਂ ਜਾਂਦੀਆਂ ਅਤੇ ਫਿਰ ਆਵੀ ਚਾੜ੍ਹਣ ਵੇਲੇ ਕਿਵੇਂ ਠੀਕ ਠੀਕ ਬਾਲਣ ਪਾ ਕੇ ਹਿਸਾਬ ਸਿਰ ਦੀ ਅੱਗ ਦਿਤੀ ਜਾਂਦੀ ਹੈ, ਘੁਮਿਆਰ ਦੀ ਇਸ 'ਪ੍ਰਜਾ ਪਤੀ' ਪ੍ਰਤਿਭਾ ਦੀ ਕਿਸ ਨੇ ਰੀਸ ਕਰਨੀ ਹੋਈ?

ਝਿਉਰੀ ਦਾ ਇਕੋ ਵੇਲੇ ਦੋ ਦੋ ਤਿੰਨ ਘੜੇ ਪਾਣੀ ਦੇ ਸਿਰ ਉਤੇ ਧਰ ਕੇ ਅਡੋਲ ਟੁਰਨਾ, ਨਾਲ ਹੀ ਇਕ ਦੋ ਢਾਕਾ ਵਿਚ ਫਸਾ ਕੇ, ਇਕ ਘਰ ਦਾ ਇਕੋ ਵਾਰੀ ਕੰਮ ਨਿਪਟਾ ਦੇਣ ਦੀ ਜੁਗਤੀ ਜਾਂਚ ਕੇ ਹੀ ਤਾਂ ਦੱਤਾ ਤ੍ਰੇਅ ਨੇ–ਇਕ ਘੜਾ ਲਈ ਅਡੋਲ ਜਾਂਦੀ ਕੁੜੀ ਨੂੰ ਦੇਖ ਕੇ ਗੁਰੂ ਧਾਰਨ ਕਰਨ ਦੀ ਭਾਵਨਾ ਦ੍ਰਿੜਾਈ ਸੀ। ਝੀਵਰ ਦਾ ਵਹਿੰਗੀਆਂ ਦੇ ਪਲੜਿਆਂ ਵਿਚ ਛੇ ਛੇ ਸੱਤ ਸੱਤ ਤੌੜੇ ਇਕ ਦੂਜੇ ਦੇ ਉਤੇ ਰੱਖ ਕੇ, ਘਰੋ ਘਰ, 'ਜਲ ਮਿਲਿਆ ਪ੍ਰਮੇਸ਼ਵਰ ਮਿਲਿਆ' ਦੀਆਂ ਸੁਰਾਂ ਗੁੰਜਾਂ ਦੇਣੀਆਂ, ਇਕ ਤਰ੍ਹਾਂ ਦਾ ਨਿਤ ਕਰਮ ਰਿਹਾ ਹੈ, ਜਿਸ ਨੂੰ ਹੁਣ ਨਲਕਿਆਂ ਨੇ ਹੌਲਾ ਕਰਕੇ ਸ਼ਾਦੀ ਗ਼ਮੀ ਦੇ ਸਮੇਂ ਤਕ ਚਿੰਨ ਰੂਪ ਵਿਚ ਲਿਆ ਦਿੱਤਾ ਹੈ। ਝੀਊਰ ਦਾ ਖਾਸ ਕੰਮ ਸਭ ਤੋਂ ਕਰੜਾ ਖੂਹ ਵਿਚ ਡਿੱਗੇ ਬੋਕੇ ਜਾਂ ਡੋਲ ਬਾਲਟੀ ਤੇ ਕਿਸੇ ਹੋਰ ਚੀਜ਼ ਨੂੰ ਚੁੱਭੀ ਲਾ ਕੇ ਕੱਢ ਲਿਆਉਣਾ ਹੁੰਦਾ ਹੈ। ਉਸ ਦੀ ਪ੍ਰਤਿੱਗਿਆ ਹੁੰਦੀ ਹੈ, ਕਿ ਉਨ੍ਹਾਂ ਚਿਰ ਖੂਹ ਵਿਚੋਂ ਬਾਹਰ ਨਹੀਂ ਆਉਣਾ ਜਿੰਨਾਂ ਚਿਰ ਕੁਝ ਲੈ ਕੇ ਨਾ ਆਵਾਂ? ਇਹ ਛੋਟੀ ਜਿਹੀ ਸਾਧਨਾ ਵਾਲੇ ਬੰਦੇ ਦਾ ਕਰਮ ਨਹੀਂ?

ਚਮਿਆਰ ਦੇ ਜੁੱਤੇ ਬਨਾਉਣ ਤੇ ਗੱਠਣ ਵਿਚ ਵਰਤਿਆ ਹੁੱਨਰ, ਖਾਸ ਕਰਕੇ ਵਿਆਹ ਸ਼ਾਦੀ ਨੂੰ ਕੱਢਵੀਂ ਤਿਲੇਦਾਰ ਜੁੱਤੀ ਤਿਆਰ ਕਰਨੀ,–ਜਣੇ ਖਣੇ ਚਮਿਆਰ ਦਾ ਕੰਮ ਨਹੀਂ। 'ਨਾਲੇ ਚਾਚਾ ਜੀ! ਅੱਜ ਕਲ ਜੁੱਤੀ ਤਾਂ ਹਰੇਕ ਕੱਢ ਲੈਂਦਾ ਹੈ, ਪਰ ਪੈਰ ਦੇ ਮੋਟੇ ਪਤਲੇ ਹੋਣ ਦਾ ਥਹੁ ਕਿਸੇ ਕਿਸੇ ਨੂੰ ਹੁੰਦਾ ਹੈ, ਨਵੀਂ ਜੁੱਤੀ ਪਾ ਕੇ ਭਵਾਂ ਵੀਹ ਕੋਹ ਦੀ ਵਾਟ ਟੁਰ ਪਈਂ, ਓਥੇ ਜਾ ਕੇ ਪੈਰ ਕੱਢੀਂ ਜੇ ਭੁਲੇਖਾ ਨਾ ਪਵੇ ਇਹ ਪੈਰ ਜੁੱਤੀ ਵਿਚੋਂ ਕੱਢੇ ਨੇ ਕਿ ਰੁਮਾਲਾਂ ਵਿਚੋਂ?' ਜੇ ਪੈਰ ਇਉਂ ਨਾ ਲੱਗਣ ਫਿਰ ਜੁੱਤੀ ਕਾਹਤੋਂ ਸਿਉਣੀ ਹੋਈ?' ਹੁਨਰੀ ਚਮਿਆਰਾਂ ਦਾ ਆਪਣੇ ਜਜ਼ਮਾਨਾਂ ਦੇ ਖ਼ਾਨਦਾਨੀ ਤੌਰ ਤੇ ਪੈਰਾਂ ਦਾ ਖ਼ਿਆਲ ਰੱਖ ਕੇ ਬਣਾਈਆਂ ਜੁੱਤੀਆਂ ਉਤੇ ਇਹ ਮਾਣ ਬੜਾ ਜਾਇਜ਼ ਹੁੰਦਾ ਹੈ।

ਪਿੰਡ ਦੇ ਬਾਣੀਏ ਦਾ ਤੱਕੜੀ ਤੋਲਣ ਵਿਚ ਸਭ ਕੁਝ ਝੁਕਦੇ ਪਲੜੇ ਦੇਣਾ, ਪਰ ਮਾਲ ਹੁਕਦੇ ਨਾਲੋਂ ਵੀ ਘੱਟ ਰੱਖਣ ਦੀ ਚਤਰਾਈ ਅਜੇ ਤੱਕ ਅੱਧੀਂ ਦੁਨੀਆਂ ਨੂੰ ਨਹੀਂ ਆਈ। ਅਖੇ! ਰੀਸੋ ਰੀਸੀ ਇਕ ਜੱਟ ਨੇ ਹੱਟੀ ਕਰ ਲਈ, ਤਕੜੀ ਦੇ ਪਲੜੇ 'ਚ ਪਹਿਲਾਂ ਈ ਪਾਈਆਂ ਪਾਸਕੂ ਰੱਖ ਲਿਆ। ਕੋਈ ਬੁੜ੍ਹੀ ਪਾਈਆ ਕਪਾਹ ਲੈ ਕੇ ਆਈ ਤੇ ਪੁੱਛਿਆ ਵੇ ਭਾਈ! ਤੋਲ ਕੇ ਦੱਸੀ ਇਹ ਕਿੰਨੇ ਦੀ ਬਣੀ? ਅਗੋਂ ਨਵੇਂ ਜੱਟ ਹਟਵਾਨੀਏ

ਨੇ ਆਪਣੀ ਸਚਾਈ ਦੀ ਧਾਕ ਜਮਾਉਣ ਲਈ ਕਿਹਾ ਮਾਈ, ਜੇ ਏਨੀ ਹੋਰ ਲਿਆਵੇਂ ਤਾਂ ਕੁਝ ਬਣੂੰ? ਇਸ ਨਾਲ ਤਾਂ ਪਾਸਕੂ ਹੀ ਪੂਰਾ ਹੋਇਆ ਹੈ।' 'ਹਾਏ ਵੇ ਜਾਏ ਖਾਣਿਆ! ਇਹ ਕੀ ਲੋਹੜਾ ਮਾਰਿਆ, ਵੇ ਜੇ ਤੈਂ ਲੋਕਾਂ ਨੂੰ ਲੁੱਟਣਾ ਈ ਸੀ ਤਾਂ ਹੱਟੀ ਕਾਸ ਨੂੰ ਪਾਉਣੀ ਸੀ। ਉਈਂ ਕਿਤੇ ਰਾਹ ਖਹਿੜੇ ਉਤੇ ਖੜ੍ਹ ਕੇ ਕਪੜੇ ਲਾਹੁਣ ਲੱਗ ਜਾਂਦਾ।' ਸਲੋਕ ਸੁਣਾਉਂਦੀ ਮਾਈ ਰਾਹ ਪਈ।

ਦਰਜ਼ੀ ਦਾ ਥੋੜੇ ਕਪੜੇ ਵਿਚੋਂ ਈ ਕੰਮ ਸਾਰ ਦੇਣਾ ਤੇ ਫੁਲਕਾਰੀਆਂ ਰੰਗਣ ਦੀ ਮਜੀਠੀ ਪਾਹ ਦੇਣ ਦੀ 'ਰੰਗ ਸ਼ਾਜੀ' ਦਾ ਹੁੱਨਰ ਜੋ ਪਹਿਲਾਂ ਦਰਜ਼ੀਆਂ ਤੇ ਰੰਗਰੇਜ਼ਾਂ (ਲਲਾਰੀਆਂ) ਦੇ ਇਕੋ ਧੰਦੇ ਸਮੇਂ ਪ੍ਰਬੀਨਤਾ ਤਕ ਪੁੱਜਿਆ ਹੋਇਆ ਸੀ, ਖਾਨਦਾਨੀ ਕਿੱਤੇ ਦੀ ਇਕ ਹੋਰ ਸ਼ਾਨਦਾਰ ਮਿਸਾਲ ਹੈ।

ਜੱਟ ਦਾ ਖੇਤ ਦੇ ਸਿਰੇ ਖੜ ਕੇ ਸਿੱਧੇ ਸਿਆੜ ਦੀ ਕੋਰ, ਸੂਤ ਮਾਰਵੀਂ ਦੇਖਣੀ ਤੇ ਖੂੰਜਿਆਂ ਉਤੋਂ ਨਾਲੋਂ ਨਾਲ ਹਲ ਦੀ ਵਹਾਈ ਵੇਲੇ ਦੀ ਪਾੜੇ ਮਾਰ ਦੇਣ ਦੀ ਕਾਰਾਗਰੀ ਦਾ ਮੁੱਲ ਕਦਰਦਾਨ ਅੱਖਾਂ ਪਾਉਣ ਤਾਂ ਪਾਉਣ! 'ਸੰਤਿਆਂ, ਕਹਿੰਦੇ ਹਨ ਥੋਡਾ ਨਿੱਕੀ ਤਾਂ ਬੜਾ ਸੋਹਣਾ ਹਾਲੀ ਨਿਕਲਿਐ, ਵਈ ਮੈਂ ਜਦ ਓਧਰ ਦੀ ਲੰਘਦੇ ਜਾਂਦੇ ਦੇਖਿਆ ਜ਼ਮੀਨ ਦੇ ਸਿਆੜ ਹਸੂੰ ਹਸੂੰ ਸੀ, ਮੈਨੂੰ ਤਾਂ ਉਸ ਦੇ ਓਰੇ ਕੱਢੇ ਬੜੇ ਸੋਹਣੇ ਲੱਗੇ।

'ਹਾਲੇ ਤਾਂ ਤਾਇਆ ਸਾਵਾ ਬਹਿੜਕਾ ਅੱਲੜ ਐ, ਵਿਚ ਦੀ ਧੁਰਲੀ ਮਾਰ ਜਾਂਦੈ,-ਨਹੀਂ ਹਲ ਵਾਹੁਣ ਵਿਚ ਆਪਣਾ ਨਿੱਕੀ, ਮੇਲੇ ਵਿਚੋਂ ਇਨਾਮ ਕੇਹੜਾ ਨਾ ਜਿਤ ਲਿਆਵੇ, ਕਹਿੰਦੇ ਸੀ ਐਤਕੀਂ ਦੇ ਮੇਲੇ ਉਤੇ ਦਿਖਾਊ ਹੱਥ?

ਨਾਈ ਦੇ ਨਹੁੰ ਲਾਹੁਣ ਵਿਚ ਵੀ ਕੋਈ ਘੱਟ ਕਾਰਾਗਰੀ ਨਹੀਂ। ਕਈਆਂ ਦੇ ਢਿਲੇ ਹੱਥਾਂ ਵਿਚ ਨਹੇਰਨਾ ਉਦੋਂ ਈ ਪਤਾ ਲੱਗਦੈ ਜਦੋਂ ਅਧ-ਕੱਚਾ ਨਹੁੰ ਵੱਢ ਕੇ ਲਹੂ ਦੀਆਂ ਘਰਾਲਾਂ ਵਗਾ ਛਡਦੈ। ਪਰ ਉਸ ਦੀ ਅਸਲ ਕਾਰਾਗਰੀ ਹੁੰਦੀ ਹੈ ਹਜਾਮਤ ਕਰਨੀ ਦਾੜ੍ਹੀ ਨੂੰ ਕਈ ਉਸਤਾਦ ਨਾਈ ਤਾਂ ਅਜੇਹੇ ਤਰੀਕੇ ਨਾਲ ਮੁੰਨਦੇ ਹਨ ਜਿਵੇਂ ਕਲਕਤੇ ਦਾ ਘਾਹ, ਸ਼ਹਿਰੀ ਕੋਠੀਆਂ ਵਿਚ ਮਸ਼ੀਨਾਂ ਨੇ ਇਕ ਸਾਰ ਕੁਤਰਿਆ ਹੁੰਦਾ ਹੈ, ਕਈਆਂ ਅਧ-ਖੜ ਸ਼ੌਕੀਨਾਂ ਦੀ ਅਧਮੁੰਨੀ ਦਾਹੜੀ ਦਾ ਅੱਧਾ ਕੁ ਹਿੱਸਾ ਮੁੰਨਕੇ ਤੇ ਅੱਧਾ ਕੁ ਰੱਖ ਅਜੇਹੇ ਢੰਗ ਨਾਲ ਸਾਧ ਕੇ ਸਵਾਰਿਆ ਹੁੰਦਾ ਹੈ ਜਿਵੇਂ ਦਾਗ ਬੇਲ ਲਾ ਕੇ ਮੁੰਨ ਮਨਾਈ ਕੀਤੀ ਹੋਵੇ। ਮੁਸਲਮਾਨਾਂ ਦੇ ਖ਼ਤ ਕੱਢਣ ਤੇ ਜੁਆਨਾਂ ਦੀਆਂ ਸੇਲੀਆਂ ਤਿੱਖੀਆਂ ਕਰਨ ਵਿਚ ਨਾਈ ਆਪਣੀ ਬ੍ਰੀਕ-ਬੀਨੀ ਦਾ ਜੌਹਰ ਘਟ ਨਹੀਂ ਦਿਖਾਉਂਦੇ।

ਡੰਗਰਾਂ ਦੇ ਪਾਲੀ ਨੂੰ ਐਵੇਂ ਵਾਧੂ ਜਿਹਾ ਮੰਨਿਆ ਜਾਂਦਾ ਹੈ ਪਰ ਜੇ ਉਹ ਸਮੇਂ ਸਿਰ ਨਾ ਦਸੇ ਵਈ ਥੋਡੀ ਗਊ ਜਾਂ ਮਹਿੰ 'ਨਵੇਂ ਦੁੱਧ' ਹੋਣ ਵਾਲੀ ਹੈ ਕੁਝ ਓਹੜ ਪੋਹੜ ਕਰ ਲਓ-ਤਾਂ ਪਿੰਡਾਂ ਵਿਚ ਦੁੱਧ ਦਾ ਕਾਲ ਪਿਆ ਰਹੇ। ਪਾਲੀਆਂ ਨੂੰ ਸਾਰੇ ਪਿੰਡ ਦੀਆਂ ਲਵੇਰੀਆਂ ਦੀਆਂ ਆਦਤਾਂ ਦਾ ਗਿਆਨ ਮੂੰਹ ਜ਼ਬਾਨੀ ਯਾਦ ਹੁੰਦਾ ਹੈ।

ਮਿਰਾਸੀਆਂ ਅਤੇ ਪੰਡਤਾਂ ਪਾਂਧਿਆਂ ਦੇ ਆਪਣੇ ਖ਼ਾਨਦਾਨੀ ਹੁੱਨਰ ਹੋਰ ਡੂੰਘੇ ਹੁੰਦੇ ਹਨ, ਵਈ ਕਿਸ ਟੱਬਰ ਦੇ ਕੇਹੜਾ ਜੀ, ਕਿਹੋ ਜਿਹੀਆਂ ਗੱਲਾਂ ਉਤੇ ਰੀਝਦੈ,ਹ ਰਿਸ਼ਤੇ ਨਾਤੇ ਵਿਚੋਂ ਆਉਣ ਜਾਣ ਵਾਲਿਆਂ ਨਾਲ ਕੇਹੋ ਜਿਹੀ ਗੱਲ ਕਰਕੇ ਆਪਣੇ ਜਜਮਾਨਾਂ ਦੀ ਪੈਂਠ ਬਿਠਾਉਣੀ ਚਾਹੀਦੀ ਹੈ। ਇਹਨਾਂ ਨੂੰ ਕਿਸ ਤਰ੍ਹਾਂ ਪਿੰਡ ਦੇ ਲੋਕ ਸੰਪਰਕ ਮਹਿਕਮੇ ਦੇ ਮੁਖੀ ਹੀ ਸਮਝ ਲਵੋ।

ਸਦੀਆਂ ਬਦਲ ਗਈਆਂ, ਜ਼ਮਾਨੇ ਉੱਲਟ ਗਏ, ਪਰ ਮੇਰੇ ਪਿੰਡ ਦੇ ਇਨ੍ਹਾਂ ਜ਼ਾਤਾਂ ਦੇ ਜਨਮ ਧੰਦੇ, ਜਿਉਂ ਦੇ ਤਿਉਂ ਅਹਿੱਲ ਹਨ। ਕਿਥੇ ਸ਼ਹਿਰਾਂ ਦੀ ਦੁਨੀਆਂ, ਸ਼ਾਮ ਨੂੰ ਚਮਾਰ ਕਿਤਾਬਾਂ ਛਾਪਣ ਵਾਲਾ ਪੁਸਤਕ ਪ੍ਰਕਾਸ਼ਕ, ਤਰਖਾਣ ਠੇਕੇਦਾਰ, ਲੁਹਾਰ

ਕੋਲੇ ਦੇ ਡੀਪੂ ਵਾਲਾ, ਨਾਈ, ਹੋਟਲ ਵਾਲਾ, ਘੁਮਿਆਰ ਨੂੰ ਜੋ ਵੀ ਕਿੱਤਾ ਸੂਤ ਬੈਠੇ ਉਹੋ ਈ ਰਾਸ, ਤੇ ਜੱਟ ਚੌਧਰੀ ਬੂਟਾਂ ਦੀ ਹੱਟੀ, ਪਾ ਲਵੇ ਤਾਂ ਠੀਕ? ਦੋ ਹਫ਼ਤੇ ਪਿੱਛੋਂ ਕੰਮਾਂ ਦੀ ਅਦਲਾ ਬਦਲੀ, ਹੋਰ ਇਕਠੇ ਪੈਸੇ ਆ ਗਏ, ਕੋਈ ਸਿਨਮੇ ਵਾਲਾ ਕੋਈ ਟਰਾਂਸਪੋਟਰ, ਕੋਈ ਕਾਰਖ਼ਾਨੇਦਾਰ, ਤੇ ਕੋਈ ਕਿਸੇ ਮਹਿਕਮੇ ਜਾਂ ਕੰਪਨੀ ਦਾ ਡਾਇਰੈਕਟਰ ਤੇ ਮੈਨੇਜਰ। ਨਹੀਂ ਫਿਰ ਵੈਦ ਹਕੀਮ ਡਾਕਟਰ ਕਲਾਕਾਰੀ ਤੇ ਪ੍ਰੋਫ਼ੈਸਰੀ ਆਦਿ ਦੇ ਕਿਤੇ ਤਾਂ ਬਿਨਾਂ ਜਾਤ ਪਾਤ ਸਭਨਾਂ ਲਈ ਖੁਲ੍ਹੇ ਹੀ ਹਨ। ਇਉਂ ਲਗਦਾ ਹੈ ਗੁਰੂ ਨਾਨਕ ਜੀ ਦਾ 'ਸਾ' ਜਾਤਿ ਸਾ ਪਤਿ ਹੈ 'ਜਿਵੇਹੇ ਕਰਮ ਕਮਾਏ, ਵਾਲਾ ਵਾਕ ਜਿਵੇਂ ਸ਼ਹਿਰੀਆਂ ਉੱਤੇ ਪੂਰੀ ਤਰ੍ਹਾਂ ਢੁੱਕਣਾ ਸ਼ੁਰੂ ਹੋ ਗਿਆ ਹੈ।

ਮੇਰੇ ਪਿੰਡ ਦਾ ਪਾਧਾ ਅਰਥ ਖੋਲ ਖੋਲ ਕੇ ਜਦੋਂ ਮੰਨੂੰ ਜੀ ਦਾ ਇਕ ਸਲੋਕ ਸਮਝਾਉਂਦਾ ਹੈ ਵਈ, ਬ੍ਰਹਮਣ, ਰੱਬ ਦੇ ਮੂੰਹ ਵਿਚੋਂ, ਖੱਤਰੀ ਭੁਜਾ ਵਿਚੋਂ, ਵੈਸ ਹਿਰਦੇ ਵਿਚੋਂ, ਤੇ ਸੂਦਰ ਪੈਰਾਂ ਵਿਚੋਂ ਜੰਮੇ ਸੀ, ਜਿਨ੍ਹਾਂ ਵਿਚੋਂ ਘੱਟੋ-ਘੱਟ ਬਿਨਾਂ ਉਸਦੇ ਸਾਰੀਆਂ ਜਾਤੀਆਂ ਰੱਬ ਲੱਤਾਂ ਪੈਰਾਂ ਦੀਆਂ ਉਂਗਲੀਆਂ ਵਗੈਰਾ ਦੀ ਜਿਵੇਂ ਮੈਲ ਖੈਲ ਹੁੰਦੀਆਂ ਹਨ, ਤਾਂ ਮੰਨੂੰ ਜੀ ਦੇ ਬਚਨਾਂ ਅੱਗੇ ਇਕ ਮਨ ਅਤੇ ਇਕ ਚਿਤ ਹੋ ਕੇ ਸਭ ਜਾਤੀਆਂ ਸਿਰ ਨਿਵਾਂ ਦਿੰਦੀਆਂ ਹਨ। 'ਚਲੋ ਜੀ ਰਬ ਦੇ ਕਿਸੇ ਅੰਗ ਤੋਂ ਤਾਂ ਪੈਦਾ ਹੋਏ ਈ ਆਂ, ਜੇ ਉਈਂ ਸਿਧੇ ਈ ਅੱਧ ਅਸਮਾਨੋ ਡਿਗੇ ਹੁੰਦੇ ਫੇਰ ਤਾਂ ਇਹ ਦਾਅਵਾ ਕਰਨ ਜੋਗਾ ਵੀ ਪਿੰਡ ਵਿਚ ਕੋਈ ਨਹੀਂ ਸੀ ਹੋਣਾ, ਕਿ ਅਸੀਂ ਵੀ ਰੱਬ ਦੇ ਬੰਦੇ ਹਾਂ। ਨਾਲੇ ਹੁਣ ਤਾਂ ਕਹਿੰਦੇ ਮਸ਼ੀਨਾਂ ਤੇ ਟਿਊਬਾਂ ਅੰਦਰੋਂ, ਅੰਡਿਆਂ ਵਿਚੋਂ ਚੂਚੇ ਕੱਢਣ ਵਾਂਗ ਬੰਦੇ ਕੱਢੇ ਜਾਇਆ ਕਰਨਗੇ ਫਿਰ ਲਾ ਲਵੇ ਕੋਈ ਪਤਾ, ਵਈ ਇਹ ਬੰਦਾ ਕਿਹੜੀ ਜਾਤ ਜਾਂ ਕੌਮ ਵਿਚੋਂ ਹੈ?

ਮੇਰੇ ਪਿੰਡ ਦੀਆਂ ਜਾਤਾਂ ਦੇ ਲੋਕ ਆਪੋ ਆਪਣੇ ਕਿੱਤੇ ਦੀ ਆਪਣੇ ਜਾਤੀ ਦੇ ਧੰਦਿਆਂ ਬਾਰੇ ਖੂਬ ਚਰਚਾ ਕਰਦੇ ਹਨ: 'ਪਾਊਗਾ ਪੂਰੀਆਂ, 'ਹੱਟੀ ਖੋਲ੍ਹ ਕੇ ਸੁਣਿਆ ਮੰਨੇ ਕੇ ਧੰਨੇ ਨੇ ਵੀ ਲੂਣ ਤੇਲ ਵੇਚਣ ਦਾ ਕੁੱਤਾ ਕੰਮ ਫੜ ਲਿਆ ਹੈ-ਜੇ ਕੋਈ ਜੱਟ ਹੱਟੀ ਪਾ ਲਵੇ ਤਾਂ ਉਹ ਬਾਣੀਆਂ ਦੀ ਨਿਗਾਹ ਵਿਚ ਨਵਾਂ ਸ਼ਰੀਕ ਖੜ੍ਹਾ ਹੋਣ ਕਰਕੇ ਨਹੀਂ, ਸਗੋਂ ਆਪਣੇ ਸ਼ਰੀਕਾਂ, ਜੱਟਾਂ ਦੀ ਨਿਗਾਹ ਵਿਚ ਵਧੇਰੇ ਨੀਵਾਂ ਡਿੱਗ ਪੈਂਦਾ ਹੈ। ਕੀ ਬਾਣੀਏ ਬਕਾਲਾਂ ਵਾਲੇ ਕੰਮ ਫੜੇ ਨੇ, ਕੋਈ ਲੁੰਜਾ ਲੰਙਾ ਹੋਵੇ ਤਾਂ ਵੀ ਬੰਦਾ ਹੱਟੀ ਭੱਠੀ ਕਰਨ ਦਾ ਹੂਲਾ ਫੱਕ ਲਵੇ, ਜਦੋਂ ਨੈਣ-ਪਰਾਣ ਨਰੋਏ ਹੋਣ ਫਿਰ ਵੀ ਬੰਦਾ ਕਿਰਾੜਾਂ ਕੰਦੂਆਂ ਵਾਲਾ ਕੰਮ ਕਰੇ? ਹਰ-ਦੂ ਲਾਹਣਤ, ਏਦੂੰ ਤਾਂ ਅਗਲਾ ਚੱਪਣੀ ਵਿਚ ਨੱਕ ਡੋਬ ਕੇ ਮਰ ਜਾਵੇ।

ਜੇ ਕੋਈ ਬਾਣੀਆਂ ਖੇਤੀ ਕਰਨ ਲੱਗ ਜਾਵੇ,-ਕਿਉਂ ਕਿ ਜ਼ਮੀਨ ਤਾਂ ਉਸਨੇ ਪਹਿਲਾਂ ਹੀ ਕਰਜ਼ਿਆਂ ਮੂੰਹ ਲੋਕਾਂ ਦੀ ਬਥੇਰੀ ਆਪਣੇ ਪੇਟੇ ਪਾਈ ਹੁੰਦੀ ਹੈ-ਤਾਂ ਉਸ ਦੇ ਭਾਈ ਚਾਰੇ ਵਾਲੇ ਹੀ ਮਖੌਲ ਉਡਾਉਣ ਲੱਗ ਜਾਂਦੇ ਨੇ:-

'ਕਿਥੇ ਸ਼ਾਹੀ ਬਣੌਤੀ ਦਾ ਕੰਮ, ਘਰੇ ਗੱਦੀ। ਬੈਠਿਆਂ ਪਾਤਸ਼ਾਹੀ ਕਰਨੀ ਕਿਥੇ ਡੰਗਰਾਂ ਨਾਲ ਡੰਗਰ ਤੇ ਮਿੱਟੀ ਨਾਲ ਮਿੱਟੀ ਹੋਣਾ, ਬਸ ਡੱਲੇ ਭੰਨਣੇ ਈ ਰਹਿੰਦੇ ਸੀ, ਆਪਣੇ ਵਣਜ ਵਿਹਾਰ ਵਿਚ ਤਾਂ ਬਥੇਰੀਆਂ ਪੂਰੀਆਂ ਪਾ ਲਈਆਂ ਜੇਹੜਾ ਸੱਤ ਪੁਸ਼ਤਾਂ ਤੋਂ ਚਲਿਆ ਆਉਂਦੈ। ਖੁੱਚੀਂ ਘੱਟਾ ਪੁਆਉਣ ਦੀ ਕਸਰ ਸੀ, ਚਲੋ ਚੰਗਾ ਹੋਇਆ ਇਹ ਵੀ ਚਾਅ ਪੂਰਾ ਹੋਇਆ, ਸਾਲ ਛੇ ਮਹੀਨੇ ਖੇਹ ਖ਼ਰਾਬੀ ਉਠਾਉਣ ਮਗਰੋਂ ਆਪੇ ਅਕਲ ਆ ਜਾਊਗੀ, ਨਾਲੇ ਹੋਰ ਬਾਣੀਆਂ ਨੂੰ ਵੀ ਖੇਤੀ ਕਰਨ ਦੇ ਨਫੇ ਦਾ ਪਤਾ ਲੱਗ ਜਾਊ। ਅੱਗੇ ਨੂੰ ਊਂ ਤਾਂ ਚੰਗਾ ਹੋਇਆ, ਸਭਨਾਂ ਨੂੰ ਕੰਨ ਹੋ ਜਾਣਗੇ, ਵਈ ਆਪਣੇ ਕਿੱਤੇ ਬਿਨਾਂ ਦੂਜਾ ਕੰਮ ਰਾਹ ਨੀ ਦਿੰਦਾ ਹੁੰਦਾ। ਇਸ ਤਰ੍ਹਾਂ ਨਿੱਤ ਦੀ ਚਰਚਾ ਤੇ ਤਨਜ਼ਾਂ ਮਾਰ

ਮਾਰ ਕੇ ਅੱਧਾ ਬੇ-ਦਿਲ ਤਾਂ ਬੰਦੇ ਨੂੰ ਪਹਿਲਾਂ ਈ ਕਰ ਛੱਡਦੇ ਨੇ। ਬਾਕੀ ਲੋਕ ਕਿਸੇ ਦੇ ਕੰਮ ਜ਼ੋਰ ਨਾਲ ਕਰਨ ਉਤੇ ਉਂ ਗੁੱਝੇ ਮਖੌਲ ਉਡਾਉਂਦੇ ਨੇ-'ਜੀ ਕੰਮ ਤਾਂ ਉਸ ਲਈ ਇਸ਼ਟ ਦਾ ਸਥਾਨ ਐ। ਕਿਵੇਂ ਦਿਨ ਰਾਤ ਮਖ਼ੀਏ ਮੋਂਹ ਹੋਇਆ ਰਹਿੰਦੈ?' ਜੇ ਕਿਸੇ ਦੇ ਕੰਮ ਵਿਚ ਕੋਈ ਵਿਘਨ ਪੈ ਜਾਵੇ, ਕਿਧਰੇ ਕਿਸੇ ਤਰ੍ਹਾਂ ਹਾਨੀ ਦਾ ਡਰ ਹੋ ਜਾਵੇ ਤਾਂ ਝੱਟ ਲੋਕ -ਪੁਰਾਣ ਦੇ ਇਸ ਸਲੋਕ ਮੰਤ੍ਰ ਪਾਠ ਸ਼ੁਰੂ ਹੋ ਜਾਂਦਾ ਹੈ: ਜੀ ਸਿਆਣੇ ਐਵੇਂ ਨਹੀਂ ਕਹਿ ਗਏ:

ਜਿਸ ਦਾ ਕਾਮ ਉਸੀ ਕੋ ਸਾਜੈ।
ਅਉਰ ਕਰੇ ਤਾਂ ਠੀਂਗਾ ਬਾਜੈ।

ਖੇਤੀ ਦਾ ਕੰਮ ਅਖੇ! ਸਭਨਾਂ ਧੰਦਿਆਂ ਨਾਲੋਂ ਸੌਖਾ ਹੈ, ਇਕ ਤਾਂ ਇਹ ਧੰਦਾ ਹੁਣ ਤੱਕ ਸਾਦੇ ਜਿਹੇ ਢੰਗ ਦਾ ਰਿਹਾ ਹੈ ਇਸ ਲਈ ਲੋਕਾਂ ਨੇ ਜੱਟ ਦੇ ਸਿੱਧੜ ਹੋਣ ਦੇ ਲਤੀਫ਼ੇ ਬਣਾਏ ਹੋਏ ਹਨ। ਹੁਣ ਤੱਕ ਖੇਤੀ ਲਈ ਗੁੰਝਲਦਾਰ ਢੰਗਾਂ ਦੀ ਲੋੜ ਵੀ ਨਹੀਂ ਪਈ। ਇਕ ਵਾਰੀ ਇਕ ਜੱਟ ਪ੍ਰਚਾਰਕ ਤਖ਼ਤੂਪੁਰੇ ਦੇ ਭਰੇ ਹੋਏ ਦੀਵਾਨ ਵਿਚ ਜੱਟਾਂ ਨੂੰ ਤੁੱਖਣਾਂ ਦੇ ਕੇ ਜਾਗਣ ਤੇ ਸੁਚੇਤ ਕਰਨ ਲਈ ਆਖ ਰਿਹਾ ਸੀ:-

'ਓਏ ਭਰਾਵੋਂ ਜ਼ਿਮੀਦਾਰੋਂ, ਸਾਰੀ ਦੁਨੀਆਂ ਜਾਗ ਪਈ ਹੁਣ ਤਾਂ ਅੱਖੀਆਂ ਤੋਂ ਪੱਟੀ ਖੋਹਲੋ, ਤੁਹਾਨੂੰ ਪਤਾ ਨਹੀਂ ਹੋਣਾ ਇਹ ਨਿੱਕੀਆਂ ਸੁੱਕੀਆਂ ਜਾਤਾਂ 'ਜੱਟ' ਨੂੰ ਕੀ ਸਮਝਦੀਆਂ ਹਨ, ਨਿਰਾ ਬੁਝੜ ਅਤੇ ਜੱਟ ਬੂਟ। ਤਖਾਣਾਂ ਦੇ ਮੁੰਡੇ ਨੂੰ 'ਗੁੱਲੀ ਨਾ ਘੜਣੀ ਆਵੇ' ਉਹਨਾਂ ਦੇ ਘਰ ਦੇ ਆਖਦੇ ਨੇ-'ਸਹੁਰਿਆਂ ਜੇ ਕੰਮ ਨਾ ਸਿੱਖਿਆ ਤਾਂ ਜੱਟਾਂ ਬੂਟਾਂ ਨਾਲ ਖਾਈ ਧੱਕੇ।' ਨਾਈਆਂ ਦੇ ਮੁੰਡੇ ਨੂੰ ਉਸਤਰਾ ਨਾ ਫੜਨਾ ਆਵੇ, ਤਾਂ ਕਹਿੰਦੇ ਹਨ, 'ਸਾਡਾ ਮੁੰਡਾ ਤਾਂ ਰਹਿ ਗਿਆ ਜੱਟ।' ਚੂੜ੍ਹਿਆਂ ਦੇ ਮੁੰਡੇ ਨੂੰ ਛੱਜ ਬਨਾਉਣਾ ਨਾ ਆਵੇ, ਚਮਾਰ ਬੱਚੇ ਨੂੰ ਜੁੱਤੀ ਗੰਢਣੀ ਨਾ ਆਵੇ, ਘੁਮਾਰਾਂ ਦੇ ਮੁੰਡੇ ਨੂੰ ਚੱਕ ਚਲਾਉਣਾ ਨਾ ਆਵੇ, ਸਾਰਿਆਂ ਦੇ ਘਰ ਦੇ ਕਹਿਣਗੇ, 'ਬੱਸ ਤੂੰ ਤਾਂ ਜੱਟ ਬੂਟ ਈ ਰਹਿ ਗਿਐਂ ਓਏ, 'ਊਤ ਦਾ ਊਤ।' ਦੇਖੋ ਭਰਾਵੋ, ਇਹ ਕਮੀਨ ਕੰਦੂ ਵੀ ਜੱਟ ਦੀ ਜੂਨ ਕਿੰਨੀ ਮਾੜੀ ਸਮਝਦੇ ਨੇ। ਪ੍ਰਚਾਰਕ ਨੇ ਅੱਗੇ ਚਲ ਕੇ ਕਿਹਾ-'ਹੋਰ ਤਾਂ ਹੋਰ ਭਰਾਵੋ ਨਕਲੀਏ ਨਕਲ ਕਰਦੇ ਆਖਦੇ ਨੇ, ਅਖੇ! ਵਈ ਜੇ ਜੱਟ ਨਾ ਹੁੰਦੇ ਤਾਂ ਖੇਤੀ ਕਰਕੇ ਦੁਨੀਆਂ ਨੂੰ ਕੌਣ ਰੋਟੀ ਖੁਆਂਦੇ? ਦੂਜੇ ਨੇ ਭਰਾਵੋਂ! ਪਤਾ ਅਗਿਓਂ ਕੀ ਜਵਾਬ ਦਿਤਾ, ਉਹ ਕਹਿੰਦਾ, ਫਿਰ ਬੰਦਿਆਂ ਨੂੰ ਖੇਤੀ ਕਰਨੀ ਪੈਂਦੀ।' ਜਿਵੇਂ ਜੱਟ ਇਹਨਾਂ ਮਰਾਸੀਆਂ ਦੇ ਭਾਣੇ ਬੰਦੇ ਈ ਨਹੀਂ ਹੁੰਦੇ। ਉਠੋ ਜੱਟ ਭਰਾਵੋ! ਕਿਉਂ ਹਰੇਕ ਤੋਂ ਤੋਇ ਤੋਇ ਕਰਾਉਂਦੇ ਹੋ, ਛਡੋ ਸ਼ਰਾਬਾਂ ਅਤੇ ਫੜੋ ਕਿਤਾਬਾਂ। ਨਹੀਂ ਫਿਰ ਜੱਟ ਦੀ ਜੂਨ ਤਾਂ ਖ਼ਰਾਬ ਸਾਰੇ ਈ ਕਹਿੰਦੇ ਹਨ।'

ਕਈ ਦਿਨ ਇਸ ਪ੍ਰਚਾਰ ਦੀ ਲਾਈ ਚਿੰਗਿਆੜੀ ਮੇਰੇ ਪਿੰਡ ਦੇ ਮੇਲੇ ਗਏ ਲੋਕਾਂ ਦੇ ਹਿਰਦੇ ਵਿਚ ਵੀ ਧੁਖਦੀ ਰਹੀ ਤੇ ਲੋਕ ਚਰਚਾ ਕਰਦੇ ਰਹੇ, ਵਈ! ਗੱਲਾਂ ਤਾਂ ਬਚਨ ਸਿਹੁੰ ਮਾਂਗੇਵਾਲੀਆਂ ਠੀਕ ਕਹਿੰਦਾ ਸੀ। ਜੱਟ ਸਾਰੀ ਦੁਨੀਆਂ ਨੂੰ ਕਮਾ ਕੇ ਖੁਆਵੇ, ਰਾਤ ਬਰਾਤੇ ਪਾਣੀ ਲਾਵੇ, ਹਲ ਵਾਹੇ, ਵਾਢੀਆਂ ਕਰੇ, ਮਿੱਟੀ ਨਾਲ ਮਿੱਟੀ ਹੋਵੇ, ਭਾਦੋਂ ਦੇ ਮਹੀਨੇ ਦੀ ਧੁੱਪ ਝੱਲ ਕੇ ਗੋਡੀਆਂ ਕਰੇ, ਕਪੜਿਆਂ ਲਈ ਕਪਾਹ ਤੇ ਰੂੰ ਬਣਾਵੇ ਤਾਂ ਜੱਟ , ਖਾਣ ਪੀਣ ਲਈ ਦਾਲਾਂ, ਆਟਾ ਦਾਣਾ, ਕਣਕ, ਮੱਕੀ, ਸਭ ਚੀਜ਼ਾਂ ਕਮਾ ਕੇ ਮੰਡੀ ਵਿਚ ਸੁੱਟੇ ਤਾਂ ਜੱਟ, ਤੇ ਖਾਣ ਵੇਹਲੇ ਬੈਠੇ ਹੱਟਾਂ ਉਤੇ ਗੱਦੀਆਂ ਲਾ ਕੇ ਪੱਖਿਆਂ ਹੇਠਾਂ ਮੌਜਾਂ ਮਾਣਨ ਇਹ ਬਾਣੀਏ ਬਕਾਲ? ਕਮੀਨ ਕੰਦੂ ਨਾ ਹੋਣ ਕਿਸੇ ਥਾਉਂ ਦੇ । 'ਕਿਵੇਂ ਸਾਡੇ ਕੰਨ੍ਹਿਆਂ ਤੇ ਪਲਦੇ ਨੇ ਓਏ।' ਉਸ ਦਾ ਪੈਦਾ ਕੀਤਾ ਇਹ ਜੋਸ਼ ਕਈ ਦਿਨ ਉਭਰਦਾ ਰਿਹਾ।'

ਉਂਞ ਤਾਂ ਸਾਰੀਆਂ ਜਾਤਾਂ ਦਾ ਪਿੰਡ ਦੇ ਜੀਵਨ ਸਿੰਚਾਰ ਵਿਚ ਬਰਾਬਰ ਦਾ ਹਿੱਸਾ ਹੈ ਪਰ ਜੱਟ ਤਾਂ ਮੇਰੇ ਪਿੰਡ ਦੀ ਰੀੜ੍ਹ ਦੀ ਹੱਡੀ ਹਨ। ਕਿਉਂ ਕਿ ਮੇਰੇ ਪਿੰਡ ਜ਼ਮੀਨ ਕੇਵਲ ਜੱਟਾਂ ਪਾਸ ਹੀ ਜੱਦੀ ਚੱਲੀ ਆਉਂਦੀ ਹੈ, ਇਸ ਲਈ ਜੱਟ ਪਿੰਡ ਦੇ ਮਾਲਕ, ਰਾਜਿਆਂ ਵਾਂਗ ਹਨ। ਜਦੋਂ ਕਿ ਨਾਲ ਦੇ ਪਿੰਡਾਂ ਵਿਚ ਸਭ ਜਾਤੀਆਂ ਕੋਲ ਜ਼ਮੀਨ ਹੋਣ ਕਾਰਨ ਉਹਨਾਂ ਜਾਤੀਆਂ ਦਾ ਦਰਜਾ ਹੋਰ ਹੈ।

ਪੁਰਾਣੇ ਜ਼ਮਾਨੇ ਵਿਚ ਕਹਿੰਦੇ ਹਨ ਪਿੰਡ ਦੇ ਸਾਰੀਆਂ ਜਾਤੀਆਂ ਦੇ ਲੋਕਾਂ ਪਾਸ ਜ਼ਮੀਨ ਸੀ, ਜਿਵੇਂ ਕਈ ਨਾਲ ਦੇ ਪਿੰਡਾਂ ਵਿਚ ਹੁਣ ਵੀ ਹੈ। ਵੇਹਲੇ ਵੇਲੇ ਵੱਖੋ ਵੱਖਰੀਆਂ ਜਾਤੀਆਂ ਦੇ ਲੋਕ ਆਪੋ ਆਪਣੇ ਕੰਮ ਕਰਦੇ ਸੀ। ਫ਼ਸਲਾਂ ਦੀ ਰੁਤੇ ਵਾਹ ਵਹਾਈ, ਬੀਜ ਬਜਾਈ, ਗੁੱਡ ਗੁਡਾਈ ਤੇ ਗਾਹ ਗੁਹਾਈ ਕੀਤੀ ਜਾਂਦੀ ਸੀ। ਇਹ ਉਹਨਾਂ ਜ਼ਮਾਨਿਆਂ ਦੀ ਗੱਲ ਹੈ। ਜਦੋਂ ਰੁਪਈਏ ਦੀ ਪੰਸੇਰੀ ਘਿਉ ਦੀ ਤੇ ਤਿੰਨ ਕੁ ਮਣ ਕਣਕ ਆ ਜਾਂਦੀ ਸੀ। ਫੌਜੀਆਂ ਦੀ ਨੌਕਰੀ ਉਦੋਂ ਪੰਜ ਜਾਂ ਸੱਤ, ਤੇ ਅਹੁਦੇਦਾਰਾਂ ਨੂੰ ਦੱਸ ਰੁਪਏ ਹੁੰਦੀ ਸੀ (ਰਣਜੀਤ ਸਿੰਘ ਦੇ ਕਈ ਸਿਪਾਹੀਆਂ ਅਤੇ ਅਹੁਦੇਦਾਰਾਂ ਦੀਆਂ ਤਲਬਾਂ ਦਾ ਇਉਂ ਹੀ ਵੇਰਵਾ ਹੈ) ਆਬਾਦੀ ਘੱਟ ਸੀ, ਖਾਣ ਵਾਲੇ ਥੋੜ੍ਹੇ। ਕਹਿੰਦੇ ਇਕ ਸਮਾਂ ਐਸਾ ਆਇਆ 'ਉੱਤਮ ਖੇਤੀ' ਰੁਤਬਾ ਸਭ ਤੋਂ ਨਖਿੱਧ ਬਣਕੇ ਰਹਿ ਗਿਆ। ਜਿਨ੍ਹਾਂ ਜਾਤੀਆਂ ਨੂੰ ਆਪਣੇ ਹੀ ਹੱਥ ਧੰਦੇ ਆਉਂਦੇ ਸੀ ਉਹ ਏਨੀ ਦਿਨੀ ਖੇਤੀ ਛੱਡ ਕੇ ਆਪਣੀ ਖੱਟੀ ਕਮਾਈ ਤੇ ਗੁਜ਼ਾਰਾ ਕਰਨ ਲੱਗ ਪਏ, ਜੋ ਜ਼ਿਮੀਦਾਰੇ ਕੰਮ ਨਾਲੋਂ ਘੱਟੋ ਘੱਟ ਸੁਖਾਲਾ ਅਤੇ ਲਾਭ ਵਾਲਾ ਸੀ। ਆਪਣੇ ਛੱਪਰ ਜਾਂ ਕੁੱਲੀ ਵਿਚ ਬੈਠ ਕੇ, ਧੁਪੇ ਜਾ ਕੇ ਵਾਹੀ ਕਰਨ ਤੇ ਟਿੱਬਿਆਂ ਤੇ ਮਲੇ ਮਾਰਨ ਨਾਲੋਂ ਤਾਂ ਬਾਕੀ ਕੰਮ ਸੌਖੇ ਹੀ ਸਨ। ਕਰਮ ਸਿੰਘ ਹਿਸਟੋਰੀਅਨ ਲਿਖਦਾ ਹੈ, ਪਿੰਡ ਮੁਰਾਝ ਤੋਂ ਉਠੇ ਸਿਧੂਆਂ ਦੇ ਘਰ ਲਾਹੌਰ ਕੋਲ ਇਕ ਪਿੰਡ ਵਿਚ ਹੁਣ ਘੁਮਿਆਰਾਂ ਦਾ ਕੰਮ ਕਰਦੇ ਹਨ। ਜਿਨ੍ਹਾਂ ਦੀ ਇਕ ਮੂੰਹੀ ਦੇ ਲੋਕ ਫੂਲਕੀਆਂ ਰਿਆਸਤਾਂ ਦੇ ਰਾਜੇ ਬਣੇ ਹੋਏ ਹਨ। ਇਉਂ ਜਾਤਾਂ ਜਨਮ ਤੋਂ ਨਹੀਂ ਕਰਮ ਤੋਂ ਬਣਦੀਆਂ ਹਨ।

ਕੁਝ ਜਾਤੀਆਂ ਦੇ ਲੋਕ ਏਸ ਸਖ਼ਤ ਕੰਮ, ਕਰਕੇ ਜ਼ਮੀਨਾਂ ਤੋਂ ਮੁਖ ਮੋੜ ਗਏ। ਕੁਝ ਇਸ ਕਰਕੇ ਕਿ ਇਹ ਖੇਤੀ ਬਾੜ੍ਹੀ ਦਾ ਕੰਮ ਤਕੜੇ ਲਾਣੇ ਜਾਣੀ ਬੰਦਿਆਂ ਵਾਲਿਆਂ ਦਾ ਹੁੰਦਾ ਸੀ। ਓਦੋਂ ਖੇਤੀ ਸਿੰਜਣੀ ਬਹੁਤ ਔਖੀ ਸੀ। ਓਦੋਂ ਖੂਹ ਵਿਚ ਹਲਟਾਂ ਦੀ ਥਾਂ ਵੱਡੇ ਵੱਡੇ ਬੋਕੇ-ਜਿਨ੍ਹਾਂ ਨੂੰ 'ਕੋਹ' ਕਿਹਾ ਜਾਂਦਾ ਹੁੰਦੇ ਸੀ। ਜਿਨ੍ਹਾਂ ਨੂੰ ਕੋਈ ਮਾਂ ਦਾ ਲਾਲ ਹੀ ਫੜਦਾ ਹੁੰਦਾ ਸੀ। ਓਦੋਂ ਜ਼ਮੀਨ ਦੀ ਅੱਜ ਕੱਲ ਵਾਂਗ ਨਾ ਕਦਰ ਸੀ ਤੇ ਨਾ ਹੀ ਇਨ੍ਹਾਂ ਮਾਣ ਸੀਃ ਜੇਹੜੀ ਜ਼ਮੀਨ ਚੰਗੀ ਲੱਗੀ ਓਹ ਅਗਲੇ ਨੇ ਵਾਹ ਲਈ ਬਾਕੀ ਛੱਡ ਰੱਖੀ। ਪਿੰਡ ਦੇ ਨਾਲ ਲਗਦੇ ਮੇਰੇ ਵਾਲੇ ਖੇਤ ਇਸ ਗੱਲ ਦਾ ਸਬੂਤ ਹਨ ਕਿ, ਓਥੇ ਅੱਕ ਢੱਕ ਮੇਰੇ ਹੀ ਹੁੰਦੇ ਸੀ। ਰੋਹੀਆਂ ਵਿਚ ਮੀਂਹ ਵੇਲੇ ਸਿਰ ਪਿਆ ਤਾਂ ਛੋਲੇ ਜੌਂ ਰਲਾ ਕੇ ਬੇਰੜਾ ਜਾਂ ਕਣਕ ਛੋਲੇ ਸਾਂਝੇ ਮਿਲਾ ਕੇ 'ਗੋਜੀ' ਬੀਜ ਦਿੱਤੀ ਨਹੀਂ ਭੁਇੰ ਖਾਲੀ ਪਈ ਰਹਿੰਦੀ। ਕਣਕ ਮੱਕੀ ਬਹੁਤ ਥੋੜ੍ਹੇ ਸੇਂਜੀ ਵਾਲੇ ਨਿਆਈਂ ਦੇ ਖੇਤਾਂ ਵਿਚ ਹੁੰਦੀ ਸੀ। ਇਸ ਕਰਕੇ ਪੰਜ ਸੱਤ ਸਾਲ ਦੀ ਮੁਰੱਬਾ ਬੰਦੀ ਤੋਂ ਪਹਿਲਾਂ ਪਿੰਡ ਦੇ ਹਰੇਕ ਕਿਰਸਾਨ ਦੇ ਇਕ ਦੋ ਖੇਤ ਨਿਆਈਆਂ ਵਿਚ ਬਾਕੀ ਜ਼ਮੀਨ ਮੈਰਿਆਂ ਤੇ ਰੋਹੀਆਂ ਵਿਚ ਹੁੰਦੀ ਸੀ।

ਆਮ ਤੌਰ 'ਤੇ ਪਿੰਡ ਵਸਾਉਣ ਵਾਲੇ ਚੌਧਰੀ ਜਾਂ ਬਿਸਵੇਦਾਰ ਪਿੰਡ ਦੇ ਮਾਲਕ ਮੁਖੀਏ ਦੂਜੇ ਸ਼ਬਦਾਂ ਵਿਚ ਛੋਟੇ ਰਾਜੇ ਹੁੰਦੇ ਸੀ। ਮੇਰੇ ਪਿੰਡ ਦੇ ਚੌਧਰੀਆਂ ਨੇ ਤਾਂ ਆਪਣੀ ਚੰਗੀ ਜ਼ਮੀਨ ਤੇ ਇਕ ਇਨਾਮ ਵਾਲਾ ਖੂਹ, ਆਪਣੇ ਲਈ ਰੱਖ ਕੇ ਬਾਕੀ ਹਿੱਸੇ ਬਹਿੰਦੀ ਮਾਲਕੀ ਸਭਨਾਂ ਲਾਣਿਆਂ ਵਿਚ ਵੰਡ ਦਿੱਤੀ ਸੀ। ਜਿਣਸ ਦੀ ਥਾਂ ਫਿਰ ਨਗਦ

ਮਾਲੀਆਂ ਲੱਗਣ ਵੇਲੇ ਫਿਰ ਇਕੱਲੇ ਚੌਧਰੀਆਂ ਦੀ ਹੀ ਮੁਆਫ਼ੀ ਰਹਿ ਗਈ ਸੀ। ਪਰ ਮੇਰੇ ਪਿੰਡ ਦੇ ਨਾਲ ਲਗਵੇਂ ਪਿੰਡਾਂ, ਮਨਾਲ ਅਤੇ ਦਸੌਂਧਾ ਸਿੰਘ ਵਾਲੇ ਦੇ ਸਰਦਾਰ ਸਾਰੀ ਜ਼ਮੀਨ ਦੇ ਵਾਹਦ ਮਾਲਕ ਰਹੇ ਹਨ ਤੇ ਖੇਤਾਂ ਵਿਚ ਕੰਮ ਕਰਨ ਵਾਲੇ ਮੁਜ਼ਾਰੇ ਉਹਨਾਂ ਦੇ ਕਰਿੰਦੇ। ਮੁਜ਼ਾਰੇ ਸਾਰੀਆਂ ਜਾਤਾਂ ਦੇ ਲੋਕ ਹੁੰਦੇ ਸੀ। ਜਿਹਨਾਂ ਵਿਚੋਂ ਬਹੁਤੇ ਜੱਟ ਸਨ। ਹੁਣ ਜਦੋਂ ਭੂਮੀ ਸੁਧਾਰ ਹੋਏ ਤਾਂ ਬਹੁਤ ਸਾਰੀਆਂ ਜਾਤਾਂ ਦੀ ਜੂਨ ਦਾ ਵੀ ਸੁਧਾਰ ਹੋ ਗਿਆ ਹੈ।

ਸਰਦਾਰਾਂ ਦੇ ਪਿੰਡ ਦੀ ਸਾਰੀ ਜ਼ਮੀਨ ਦਾ ਨਾਮ ਮਾਤਰ ਮਾਲੀਆ ਸ੍ਰਦਾਰ ਦਿੰਦੇ ਸਨ। ਮਜ਼ਾਰਿਆਂ ਤੋਂ ਪਹਿਲਾਂ ਤੀਜੇ ਹਿੱਸੇ ਦੀ ਵਟਾਈ ਉਗਰਾਹੀ ਲੈਂਦੇ ਸੀ। ਮੈਂ ਦੇਖਿਆਂ ਹੈ ਕਿਰਸਾਣ ਪਸ਼ੂਆਂ ਲਈ ਪੱਠੇ-ਗੁਆਰਾਂ ਚਰ੍ਹੀ ਵੀ ਸਰਦਾਰਾਂ ਦੇ ਡਰ ਤੋਂ ਘਟ ਬੀਜਦੇ ਸੀ, ਕਿਉਂ ਕਿ ਇਹ ਫ਼ਸਲਾਂ ਖੜੀਆਂ ਹੀ ਚਾਰੀਆਂ ਜਾਣ ਕਰਕੇ ਇਸ ਵਿਚੋਂ ਸਰਦਾਰਾਂ ਦੀ ਵਟਾਈ ਦਾ ਹਿੱਸਾ ਮਾਰਿਆਂ ਜਾਂਦਾ ਸੀ। ਕਟਾਈ ਵੇਲੇ ਤੱਕ ਫ਼ਸਲਾਂ ਵਿਚ ਹੇਰ ਫੇਰ ਹੋਣ ਦੇ ਡਰ ਤੋਂ ਫਿਰ ਇਕ ਹੋਰ ਢੰਗ ਕੱਢਿਆ ਗਿਆ, ਪਟਵਾਰੀ ਨੂੰ ਨਾਲ ਲੈ ਕੇ ਤੇ ਖੇਤਾਂ ਵਿਚ ਜਾਣਾ ਤੇ ਖੜੀ ਫ਼ਸਲ 'ਕਣਕੂਤ' ਲੈਣੀ। ਕਣਕੂਤ ਕਰਨ ਦਾ ਮਤਲਬ ਹੈ ਕੀਮਤ ਦਾ ਅੰਦਾਜ਼ਾ ਲਗਾ ਲੈਣਾ ਕਿ ਇਸ ਖੇਤ ਵਿਚੋਂ ਕਿਤਨੇ ਦਾਣੇ ਨਿਕਲਣਗੇ? ਉਹਨਾਂ ਵਿਚੋਂ ਵਿਸਵੇਦਾਰ ਦੇ ਕਿਤਨੇ ਬਣੇ! ਭਾਵੇਂ ਫ਼ਸਲ ਨੂੰ ਫਿਰ ਕੋਈ ਨੁਕਸਾਨ ਹੋਵੇ ਗੜ੍ਹੇਮਾਰ ਹੀ ਕਿਉਂ ਨਾ ਹੋ ਜਾਵੇ। ਵਿਹੁ ਮਾਤਾ ਦੇ ਲਿਖੇ ਅੱਖਰ ਤਾਂ ਭਾਵੇਂ ਮਿਟ ਜਾਣ, ਪਰ 'ਕਣਕੂਤ' ਵਾਲੇ ਪਟਵਾਰੀ ਦੇ ਅੱਖਰ ਕਿਵੇਂ ਵੀ ਨਹੀਂ ਸੀ ਮਿੱਟ ਸਕਦੇ। ਇਉਂ ਕਿਰਸਾਣ ਜ਼ਿਮੀ ਦਾ ਲਗਾਣ ਦਾਣਿਆਂ ਦੇ ਰੂਪ ਵਿਚ ਦੇ ਦਿੰਦੇ ਤੇ ਕਈ ਵਾਰ ਮੰਦਵਾੜਾ ਆ ਪੈਣ ਨਾਲ ਜਿਣਸ ਦੇਣ ਪਰੋਖੇ ਨਾ ਹੋਣ ਕਰਕੇ ਜਿਣਸ ਛੱਡ ਕੇ ਨੱਸ ਜਾਂਦੇ ਸੀ।

ਪੰਜ ਦੁ ਵੰਜੀ ਦੀ ਵਟਾਈ ਚੱਲੀ ਤਾਂ ਤਿੰਨ ਹਿੱਸੇ ਕਿਰਸਾਣ ਦੇ, ਦੋ ਹਿੱਸੇ ਮਾਲਕ ਸ੍ਰਦਾਰ ਦੇ ਮੰਨੇ ਗਏ, ਫਿਰ ਅੱਧੋ ਅੱਧ ਦੀ ਵਟਾਈ ਤੇ ਗੱਲ ਆ ਗਈ। ਹੁਣ ਭੂਮੀ ਸੁਧਾਰਾਂ ਦੇ ਹਰ ਪ੍ਰਾਣੀ ਦੇ ਬਰਾਬਰ ਦੇ ਨਾਗਰਿਕ ਅਧਿਕਾਰਾਂ ਨੇ ਜੋ ਕਿਸੇ ਜ਼ਮੀਨ ਦਾ ਵਾਹਕ ਸੀ ਓਸੇ ਨੂੰ ਮਾਲਕ ਮੰਨ ਲਿਆ ਹੈ ਤੇ ਮੁਜ਼ਾਰੇ ਮਾਲਕ ਬਣ ਗਏ ਹਨ। ਬਲਕਿ ਕਈਆਂ ਮੁਜ਼ਾਰੇ ਲਾਣਿਆਂ ਕੋਲ ੩੦ ਸਟੈਂਡਰਡ ਏਕੜ ਤੋਂ ਵੱਧ ਭੁਇੰ ਹੋਣ ਕਾਰਨ ਜ਼ਮੀਨ ਖੋਹ ਕੇ ਦੂਜੇ ਲੋਕਾਂ ਵਿਚ ਵੰਡਣੀ ਪਈ ਹੈ। ਇਹ ਹੈ ਮੇਰੇ ਪਿੰਡ ਦੇ ਨਾਲ ਦੇ ਸਰਦਾਰਾਂ ਦੇ ਪਿੰਡਾਂ ਦੀ ਭੂਮੀ ਗਾਥਾ, ਜਿਥੇ ਕਈ ਘਰ ਮੇਰੇ ਪਿੰਡ ਤੋਂ ਵੀ ਜਾ ਕੇ ਵਸੇ ਹੋਏ ਹਨ। ਜੋ ਮੇਰੇ ਦਾਦੇ ਮਨਾਲ ਪਿੰਡ ਦੀ ਜ਼ਮੀਨ ਛੱਡ ਕੇ ਭਗੌੜੇ ਨਾ ਹੋਏ ਹੁੰਦੇ ਤਾਂ ਮੈਂ ਵੀ ਉਸ ਪਿੰਡ ਦਾ ਬਸ਼ਿੰਦਾ ਹੋਣ ਦੇ ਨਾਂ ਤੇ ਜਿਨ੍ਹਾਂ ਘਾਟੀਆਂ ਵਿਚ ਦੀ ਗੁਜ਼ਰਦਾ,-ਇਹ ਖ਼ਿਆਲ ਮੈਨੂੰ ਵੀ ਕਈ ਵਾਰੀ ਆਉਂਦਾ ਰਿਹਾ ਹੈ, ਏਸੇ ਕਰਕੇ ਨਾਲ ਦੇ ਪਿੰਡਾਂ ਦੀ ਗਾਥਾ ਵੀ ਮੈਂ ਆਪਣੇ ਮੇਰੇ ਪਿੰਡ ਦੀ ਸਮਝਦਾ ਹਾਂ।

ਮੇਰੇ ਪਿੰਡ ਦੀ ਜ਼ਮੀਨ ਦਾ ਚੱਕ ੧੮ ਹਲਾਂ ਦਾ ਹੈ। ਇਕ ਹਲ ਨੂੰ ੨੦੦ ਤੋਂ ਢਾਈ ਸੌ ਵਿਘੇ ਤੱਕ ਜ਼ਮੀਨ ਆਉਂਦੀ ਹੈ। ਇਸ ਦੇ ਅਰਥ ਇਹ ਵੀ ਹਨ ਕਿ ਪਿੰਡ ਵਸਣ ਵੇਲੇ ੧੮ ਪ੍ਰਵਾਰ ਹੀ ਸਨ। ਉਹਨਾਂ ਪ੍ਰਵਾਰਾਂ ਦੇ ਵਧਣ ਨਾਲ ਠੁਲ੍ਹੇ ਬਣ ਗਏ, ਫਿਰ ਪੱਤੀਆਂ। ਉਹਨਾਂ ਪੱਤੀਆਂ ਅਤੇ ਠੁੱਲ੍ਹਿਆਂ ਦੇ ਨਾਉਂ ਉਹਨਾਂ ਦੇ ਖੂਹਾਂ ਦੇ ਨਾਮ ਨਾਲ ਮਸ਼ਹੂਰ ਹਨ, ਖਾਨੇ ਕਾ ਖੂਹ, ਚੌਧਰੀਆਂ ਕਾ ਖੂਹ, ਚੱਠਿਆਂ ਕਾ ਖੂਹ, ਖੂਹਾਂ ਅਤੇ ਉਸੇ ਤਰ੍ਹਾਂ ਖੇਤਾਂ ਦੇ ਨਾਉਂ ਪਿੰਡ ਦੇ ਪਹਿਲੇ ਬਜ਼ੁਰਗਾਂ ਦੀ ਸਿਮ੍ਰਤੀ ਵੀ ਸੰਭਾਲੀ ਬੈਠੇ ਹਨ ਤੇ ਪਿੰਡ ਦੀ ਉਪਜ-ਨਿਪਜ ਦੀ ਗਾਥਾ ਵੀ।

ਮੇਰੇ ਪਿੰਡ ਦਾ ਇਲਾਕਾ ਅਰਧ ਜੰਗਲ ਹੈ, ਪੁਆਧ ਵਾਲੇ ਇਸ ਨੂੰ ਜੰਗਲ ਆਖਦੇ ਹਨ, ਜੰਗਲ ਵਾਲੇ ਪੁਆਧ। ਜੰਗਲ ਵਿਚ ਬਰਨਾਲਾ ਲੰਘ ਕੇ ਜ਼ਮੀਨਾਂ ਘੁਮਾਵਾਂ

ਵਿਚ ਗਿਣੀਆਂ ਜਾਂਦੀਆਂ ਹਨ, ਪੁਆਧ ਵਿਚ ਵਿਘਿਆਂ ਰਾਹੀਂ। ਮੋਰੇ ਪਿੰਡ ਦਾ ਵਿਘਾ, ੨੦ ਕਦਮ ਏਧਰ ਨੂੰ ਤੇ ੨੦ ਕਦਮ ਓਧਰ ਨੂੰ ਪਾ ਕੇ ਇਉਂ ਵੀਹ ਵਿਸਵੇ ਦਾ ਇਕ ਵਿਘਾ ਗਿਣਿਆਂ ਜਾਂਦਾ ਹੈ। ਜਦੋਂ ਜ਼ਮੀਨ ਦੀ ਇਸ ਤਰ੍ਹਾਂ ਦੀ ਵੰਡ ਹੋਈ ਪੁਰਾਣੇ ਲੋਕ ਦੱਸਦੇ ਹਨ, ਮੇਰਾ ਦਾਦਾ, ਰਾਮ ਦਿੱਤਾ ਇਸ ਤਰ੍ਹਾਂ ਵਿਘਿਆਂ ਅਤੇ ਵਿਸਵਾਸੀਆਂ ਵਿਚ ਜ਼ਮੀਨ ਮਿਣ ਕੇ ਵੰਡਣ ਦੀ, ਪਟੜੀ ਫੇਰ ਵਿਚ ਸਭ ਤੋਂ ਵੱਧ ਸ਼ੋਹਰਤ ਰਖਦਾ ਸੀ, ਲੋਕ ਆਖਦੇ ਹੁੰਦੇ ਬਾਬੇ 'ਰਾਮ ਦਿੱਤੇ ਦੀ ਜ਼ਮੀਨ ਮਿਣੀ ਹੋਈ ਹੈ ਮਜ਼ਾਲ ਐ ਘਟੇ ਵਧੇ ਕੇਹੜਾ ਪਟਵਾਰੀਆਂ ਦੀ ਮਿਣੀ ਹੋਈ ਹੈ, ਵਈ ਕਿਸੇ ਨੇ ਪੈਸੇ ਦੇ ਦਿਵਾ ਕੇ ਵਧ ਘੱਟ ਮਿਣਵਾ ਨਈ ਹੋਵੇਗੀ।' ਇਉਂ ਪਟਵਾਰੀਆਂ ਨਾਲੋਂ ਵੱਧ ਅਹਿਮੀਅਤ ਬਾਬੇ ਰਾਮ ਦਿੱਤੇ ਦੀ ਮਿਣਤੀ ਦੀ ਮੰਨੀ ਜਾਂਦੀ ਸੀ। ਜਿਨ੍ਹਾਂ ਪ੍ਰਵਾਰਾਂ ਵਿਚ ਅੱਗੇ ਵਧੇਰੇ ਵਾਧਾ ਹੁੰਦਾ ਗਿਆ। ਉਹਨਾਂ ਦੀ ਜ਼ਮੀਨ ਅੱਗੋਂ ਵੰਡੀਦੀ ਜਾਣ ਕਰਕੇ ਘਟਦੀ ਗਈ, ਇਹਨਾਂ ਵਿਚੋਂ ਕਈ ਟੱਬਰਾਂ ਕੋਲ ਅੱਧੇ ਹੱਲ ਦੀ, ਚੌਥੇ ਹਿੱਸੇ ਦੀ, ਇੱਥੋਂ ਤੱਕ ਕਿ ਕਈਆਂ ਕੋਲ ਦਸ ਵਿਘੇ ਜੱਦੀ ਜ਼ਮੀਨ ਰਹਿ ਗਈ ਹੈ। ਜਿਨ੍ਹਾਂ ਪ੍ਰਵਾਰਾਂ ਵਿਚ ਸੰਤਾਨ ਸੰਜਮ ਰਿਹਾ, ਜਾਣ ਬੁੱਝ ਕੇ ਨਹੀਂ ਰੱਬ ਤਵੱਕੀ ਉਹਨਾਂ ਦੇ ਟੱਬਰਾਂ ਵਿਚ ਜ਼ਮੀਨ ਦੀ ਢੇਰੀ ਵੀ ਪੂਰੀ ਚਲੀ ਆ ਰਹੀ ਹੈ। ਇਕ ਦੋ ਘਰਾਂ ਦੇ ਵੱਡੇ ਵਡੇਰੇ ਸਾਧ ਹੋ ਗਏ ਸੀ, ਉਸ ਦਾ ਲਾਭ ਵੀ ਘਰਦਿਆਂ ਨੂੰ ਖ਼ੂਬ ਪੁੱਜਿਆਂ। ਕੁਝ ਟੱਬਰਾਂ ਦੇ ਬੇ-ਔਲਾਦੇ ਮਰ ਜਾਣ 'ਤੇ ਉਹਨਾਂ ਅਉਤਾਂ ਦੀ ਭੁਇੰ ਸ਼ਰੀਕੇ ਵਿਚ ਵੰਡੀ ਚੁੰਡੀ ਜਾ ਚੁੱਕੀ ਹੈ। ਜਿਨ੍ਹਾਂ ਦੇ ਠੁੱਲ੍ਹੇ ਦਾ ਸਰਬ ਨਾਸ਼ ਹੋ ਜਾਵੇ ਉਹ ਜ਼ਮੀਨ ਨਜ਼ੂਲ ਖਾਤੇ ਪਾ ਦਿੱਤੀ ਜਾਂਦੀ ਸੀ। ਜਿਸ ਦਾ ਮਾਲਕ ਰਿਆਸਤ ਦਾ ਰਾਜਾ ਤੇ ਸਾਡਾ ਨਵਾਬ ਮਲੇਰਕੋਟਲਾ ਹੁੰਦਾ ਸੀ, ਉਹ ਚਾਹੇ ਕਿਸੇ ਨੂੰ ਅੱਧੀ ਢੇਰੀ ਤੇ ਪੂਰੀ, ਇਕ ਹਲ ਦੀ ਜਾਂ ਇਕ ਬਲਦ ਦੀ ਜ਼ਮੀਨ ਬਖ਼ਸ਼ ਦੇਵੇ। ਜਾਂ ਸ੍ਰਕਾਰੀ ਤੌਰ 'ਤੇ ਹਰ ਸਾਲ ਨਿਲਾਮੀ ਕਰ ਕੇ ਦਿੰਦਾ ਰਹੇ। ਇਸ ਦੇ ਅਖ਼ਤਿਆਰ ਨਵਾਬ ਅਤੇ ਰਿਆਸਤਾਂ ਦੇ ਰਾਜਿਆਂ ਨੂੰ ਹੁੰਦੇ ਸਨ।

ਜਿਨ੍ਹਾਂ ਘਰਾਂ ਨੇ ਦੋ ਦੋ ਹਲਾਂ ਦੀਆਂ ਢੇਰੀਆਂ ਸਾਂਭੀਆਂ ਸੀ। ਉਹਨਾਂ ਪਾਸ ਜ਼ਮੀਨ ਵਧੇਰੇ ਹੈ ਕਈ ਚੰਗੇ ਘਰਾਂ ਦੀ ਜ਼ਮੀਨ, ਉਸ ਦੇ ਮਾਲਕਾਂ ਦੇ ਅਮਲੀ ਠਮਲੀ ਅਤੇ ਵੈਲੀ ਹੋ ਜਾਣ 'ਤੋਂ ਭੁਇੰ ਗਹਿਣੇ ਜਾਂ ਵੇਚਣ ਕਰਕੇ ਦੂਜੇ ਉਦਮੀ ਅਤੇ ਸੰਜਮੀਆਂ ਦੇ ਘਰਾਂ ਕੋਲ ਚਲੀ ਗਈ ਹੈ। ਪਰ ਜਿਸ ਵੇਲੇ ਸਾਕ ਨਾਤਾ ਕਰਨ ਵਾਲੇ ਆਉਂਦੇ ਹਨ। ਉਹ ਮੁੱਲ ਲਈ ਜ਼ਮੀਨ ਨੂੰ ਐਵੇਂ ਵਾਧੂ ਦੀ (ਸਪਲੀਮੈਂਟ) ਹੀ ਸਮਝਦੇ ਹਨ। ਅਖੇ! ਅਸਲੀ ਜ਼ਮੀਨ ਤਾਂ ਜੱਦੀ ਢੇਰੀ ਦੀ ਹੁੰਦੀ ਹੈ। ਰਿਸ਼ਤਾ ਕਰਨ ਵਾਲੇ ਪਹਿਲਾਂ ਜੱਦੀ ਜ਼ਮੀਨ ਪੁੱਛਦੇ ਹਨ। ਜਿਨ੍ਹਾਂ ਘਰਾਂ ਵਿਚ ਵਧੇਰੇ ਈ ਵਾਧਾ ਵਧਾ ਜਾਣ ਨਾਲ ਆਰ ਪ੍ਰਵਾਰ ਵੱਡਾ ਹੋ ਗਿਆ ਹੈ ਉਹਨਾਂ ਦੇ ਚੰਗੇ ਘਰਾਣੇ ਦੇ ਲੋਕ ਰਿਸ਼ਤੇ ਨਹੀਂ ਕਰਦੇ ਸੀ। ਕਿਉਂ ਕਿ ਜੱਦੀ ਜ਼ਮੀਨ ਘੱਟ ਜਾਂਦੀ ਹੈ।

ਕਈਆਂ ਨੇ ਆਪਣੀ ਢੇਰੀ ਔਂਤ ਜਾਂਦੀ ਦੇਖ ਕੇ ਜਿਨ੍ਹਾਂ ਨੂੰ ਕੋਈ ਸਿੱਧਰੇ ਬੇ-ਮਤਲਬ ਸਮਝ ਕੇ ਰਿਸ਼ਤਾ ਨਹੀਂ ਕਰਦਾ ਸੀ, 'ਉਹਨਾਂ ਨੇ ਮੁੱਲ ਦੀਆਂ ਤੀਵੀਆਂ ਲਿਆ ਕੇ ਘਰ ਵਸਾ ਲਏ ਸੀ, ਕਈਆਂ ਨੇ ਅਰਧ ਮੁੱਲ ਦੀਆਂ ਤੀਵੀਆਂ ਵੀ ਲਿਆਂਦੀਆਂ ਸੀ। ਅਰਧ ਮੁੱਲ ਦੀ ਤੀਵੀਂ ਦਾ ਅਰਥ ਭਾਵ ਹੈ, ਪੈਸੇ ਭਾਵੇਂ ਵੱਧ ਲੱਗ ਜਾਣ ਪਰ ਕੁੜੀ ਦੇ ਮਾਪੇ ਫੇਰੇ ਆਪ ਜ਼ਰੂਰ ਦੇ ਕੇ ਟੋਰਨ, ਤੇ ਅਗਲਾ ਲਾੜਾ ਬਣਕੇ ਸਿਹਰੇ ਬੰਨ੍ਹ ਕੇ ਜ਼ਰੂਰ ਢੁੱਕੇ। ਭਵਾਂ ਚਾਲੀ ਵਰੇ ਦੇ ਬੰਦੇ ਲਈ ਕੁੜੀ ਦੀ ਉਮਰ ਅੱਠ ਦਸਾਂ ਸਾਲਾਂ ਦੀ ਹੀ ਹੋਵੇ। ਮੁੱਲ ਦੀ ਤੀਵੀਂ ਸਸਤੀ ਤੇ ਕਿੰਨੀ ਚੰਗੀ ਕਿਉਂ ਨਾ ਮਿਲ ਜਾਏ, ਅਗਲੇ ਕੀ ਕੁਲ ਨੂੰ ਕਲੰਕ ਤਾਂ ਲੱਗ ਈ ਜਾਂਦਾ ਹੈ।' 'ਉਂ ਅਗਲੇ ਗੱਲਾਂ ਕਰਨ ਨੂੰ ਮਰਦੇ ਨੇ ਥੋਡਾ ਬੁੜ੍ਹਾ ਤਾਂ ਸੇਹਰੇ ਬੰਨ੍ਹ ਕੇ ਫੇਰੇ ਲਿਆਇਆ ਹੋਣਾ ਹੈ, ਲੋਕਾਂ ਨੂੰ ਲਾਜ ਹੁੰਦੀ ਹੈ ਵਈ ਕੱਲ ਨੂੰ ਸਾਡੀ

ਔਲਾਦ ਨੂੰ ਕੋਈ ਇਵੇਂ ਤਾਂ ਨਹੀਂ ਕਹੂੰਗਾ। ਭਵਿੱਖ ਦੇ ਇਸ ਪਾਲੇ ਦੇ ਡਰੋਂ, ਸਾਰੀ ਉਮਰ ਦੀ ਕਮਾਈ, ਬਲਕਿ ਆਪਣੀ ਜੱਦੀ ਜ਼ਮੀਨ ਵੇਚ ਕੇ ਵੀ ਕਈ ਜਣੇ ਵਿਆਹ ਉਤੇ ਹਜ਼ਾਰਾਂ ਖਰਚ ਕੇ, ਜਦੋਂ ਮੁੱਲ ਦੀ ਤੀਵੀਂ ਬਾਂਗਰੂ ਪੰਜ ਕੁ ਸੌ ਦੀ ਆ ਜਾਂਦੀ ਸੀ। ਖ਼ਾਨਦਾਨ ਅਤੇ ਕੁੱਲ ਨੂੰ ਨੇਕਲੰਕ ਰੱਖਣ ਵਾਸਤੇ ਬੜੀ ਘਾਲਣਾ ਨਾਲ ਵਿਆਹ ਰਚਾਉਂਦੇ ਰਹੇ ਹਨ।

ਕੁਝ ਵਰ੍ਹੇ ਪਹਿਲਾਂ ਦੁੱਧ ਪੁੱਤ ਅਤੇ ਧਰਤੀ ਮਾਤਾ ਵੇਚਣੇ ਪਾਪ ਮੰਨੇ ਜਾਂਦੇ ਸੀ, ਜਿਉਂ ਜਿਉਂ ਜ਼ਮੀਨ ਦਾ ਮੁਲ ਵਧਦਾ ਗਿਆ, ਤੇ ਨਵੀਂ ਕਿਸਮ ਦੇ ਅਮਲ ਠਮਲ ਤੇ ਨਸ਼ੇ ਵਿਸ਼ੇ ਆਉਂਦੇ ਗਏ, ਲੋਕ ਧਰਤੀ ਮਾਤਾ ਵੱਲੋਂ ਬੇਮੁੱਖ ਹੋ ਕੇ ਇਸ ਮਾਂ ਨੂੰ ਵੀ ਵੇਚਣ ਲੱਗ ਪਏ। ਸ਼ਹਿਰਾਂ ਵਿਚ ਆਬਾਦੀ ਵਧੀ ਤਾਂ ਦੁੱਧ ਤਾਂ ਜਿਵੇਂ ਸਭਨਾਂ ਪਿੰਡਾਂ ਦਾ ਇਕੋ ਸੜਾਕੇ ਨਾਲ ਈ ਖਿੱਚ ਲਿਆ ਹੁੰਦਾ ਹੈ, ਰਹੀਂ ਪੁੱਤਾਂ ਦੇ ਵੇਚਣ ਦੀ ਗੱਲ, ਘਰ ਵਿਚ ਦੌਲਤ ਆਈ ਪਹਿਲਾਂ ਕਾਰਨ ਕੇ ਪੈਸੇ ਲੈਣ ਲੱਗ ਪਏ ਨੇ, ਜੋ ਏਨਾ ਕੁਝ ਦੇਉਗਾ ਪੁੱਤ ਤੁਹਾਡੇ ਵਿਆਹਾਂਗੇ ਨਹੀਂ ਸਾਕ ਕਿਸੇ ਹੋਰ ਥਾਂ ਦਾ ਲੈ ਲੈਂਦੇ ਹਾਂ, 'ਬਥੇਰਾ ਕੁਝ ਦੇਣ ਵਾਲੇ ਨਿੱਤ ਆਉਂਦੇ ਨੇ।' ਇਸ ਲਈ ਪੁਰਾਣੇ ਲੋਕ ਆਖਦੇ ਹਨ ਇਹ ਪੁੱਤ ਵੇਚਣਾ ਨਹੀਂ ਤਾਂ ਹੋਰ ਦੱਸੋ ਕੀ ਹੈ?

ਮੇਰੇ ਦੇਖਦਿਆਂ ਲੋਕਾਂ ਦੀਆਂ ਸਾਧਾਰਨ ਲੋੜਾਂ ਇਕ ਦਮ ਇਤਨੀਆਂ ਜਟਿਲ ਤੇ ਨਾ ਪੂਰੀਆਂ ਹੋਣ ਵਾਲੀਆਂ ਹੋ ਗਈਆਂ ਹਨ ਕਿ ਕਿਸੇ ਵੀ ਚੀਜ਼ ਦਾ ਬੰਨ ਸੁੱਬ ਨਹੀਂ ਰਿਹਾ। ਆਪਣੇ ਖੇਤਾਂ ਦੀ ਕਪਾਹ, ਜੇ ਵਧੇਰੇ ਸ਼ੌਕੀਨੀ ਲਾਉਣੀ ਹੋਵੇ ਤਾਂ ਕੁਝ ਖਾਕੀ ਕਪਾਹ ਤੇ ਕੁਝ ਨਰਮਾਂ ਬੀਜ ਕੇ ਉਹਨਾਂ ਦੇ ਸੂਤ ਨਾਲ ਬਨਾਏ ਲੀੜ੍ਹੇ ਕਪੜੇ ਪਾਉਣੇ, ਖੇਸ ਚਾਦਰੇ ਬਨਾਉਣੇ, ਸੋਝੀ ਵਾਲੇ ਘਰਾਂ ਦਾ ਕਰੀਨਾ ਮੰਨਿਆਂ ਜਾਂਦਾ ਸੀ।

ਕਪਾਹ ਚੁਗਾਈ ਦੀ ਇਕ ਸੇਰ ਕਪਾਹ ਚੋਣੀ ਨੂੰ, ਦੇਣੀ, ਰਾਤਾਂ ਨੂੰ ਆਪ ਵੇਲਣਿਆਂ ਤੇ ਵੇਲ ਕੇ , ਹਿਸਾਬ ਸਿਰ ਦੇ, ਕਈ ਦਾਣੇ ਰੂੰ ਦੇ ਬਾਰਬਰ , ਕਦੇ ਦੁਗਣੇ ਦੇ ਕੇ ਪੇਂਜੇ ਤੋਂ ਰੂੰ ਪਿੰਜਾਈ ਜਾਂਦੀ। ਫਿਰ ਤ੍ਰਿਞਣਾਂ ਵਿਚ ਕੱਤ ਅਟੇਰ ਕੇ, ਜੁਲਾਹੇ ਤੋਂ ਤਾਣੀਆਂ ਬੁਣਾਈਆਂ ਜਾਂਦੀਆਂ। ੧੦ ਸੇਰ, ਜਾਣੀ ਧੜੀ ਦਾਣਿਆਂ ਦੀ ਜੁਲਾਹੇ ਨੂੰ ਬੁਣਾਈ ਦੀ ਦਿੱਤੀ ਜਾਂਦੀ ਸੀ। ਇਹ ਕੱਪੜੇ ਵਿਆਹ ਸ਼ਾਦੀਆਂ ਵਿਚ ਦੇਣ ਲੈਣ ਲਈ ਵੀ ਬੁਣਾਏ ਜਾਂਦੇ ਤੇ ਘਰੇ ਪਾਉਣ ਲਈ ਵੀ। ਇਕ ਸੂਟ ਗੋਟੇ ਵਾਲਾ ਇਕ ਲਹਿੰਗਾ, ਕਈ ਪੁਸਤਾਂ ਤੱਕ ਬਰਾਂ ਸੂਹੀਆਂ ਦਾ,-'ਇਹ ਮੇਰੇ ਪੇਕਿਆਂ ਤੋਂ ਆਇਆ ਸੀ ਲਉ ਤਿਉਰ ਵਿਚ ਜੋੜ ਲਵੋ, ਕਿਥੋਂ ਮੁੱਲ ਲਿਆਉਂਦੇ ਫਿਰੋਗੇ, ਮੇਰੀ ਨਾਨੀ ਦੇ ਹੱਥਾਂ ਦਾ ਗੋਟਾ ਲੱਗਿਆ ਹੋਇਆ ਹੈ',-ਬੜ੍ਹੀਆਂ ਆਪਣੇ ਖ਼ਾਨਦਾਨੀ ਮੋਹ ਦਿਆਂ ਜੰਜ਼ਾਲਾਂ ਨੂੰ ਇਉਂ ਤੋੜਦੀਆਂ ਘਰ ਦਾ ਸਰਫ਼ਾ ਕਰਦੀਆਂ ਰਹਿੰਦੀਆਂ ਸੀ।

ਕੋਈ ਘਰ ਕਦੇ ਕਦਾਈ ਹੀ ਵਿਆਹ ਵੇਲੇ ਕੋਈ ਮੁੱਲ ਦਾ ਕਪੜਾ ਲੈਂਦਾ ਸੀ ਜਾਂ ਕੋਈ ਨੌਕਰ ਚਾਕਰ, ਜੋ ਬਾਹਰੋਂ ਆਵੇ ਉਹ ਮੁੱਲ ਦੇ ਕਪੜੇ ਲੈ ਕੇ ਪਿੰਡ ਵਿਚ ਆਉਂਦਾ ਹੁੰਦਾ।

ਇਕ ਨੌਕਰ ਕੱਪੜੇ ਧੋਣ ਲਈ ਪਹਿਲਾਂ ਪਹਿਲ ਸਨਲਾਈਟ ਸਾਬਣ ਦੀਆਂ ਦੋ ਚਾਰ ਟਿੱਕੀਆਂ ਵੀ ਲੈ ਆਇਆ। ਉਸ ਨੇ ਆਪਣੀ ਭਰਜਾਈ ਨੂੰ ਲਾਡ ਨਾਲ ਦੋ ਕੁ ਟਿੱਕੀਆਂ ਦੇ ਦਿੱਤੀਆਂ, ਅਖੇ! ਲੈ ਨ੍ਹਾ ਧੋ ਲਿਆ ਕਰ, ਨਾਲੇ ਇਹ ਸਾਬਣ ਕੱਪੜੇ ਧੋਣ ਦੇ ਕੰਮ ਵੀ ਆ ਜਾਂਦਾ ਹੈ।' ਉਸ ਨੇ ਇਕ ਦਿਨ ਘਰ ਦੇ ਖੇਸ ਅਤੇ ਦਿਉੜੇ ਭਿਉਂ ਲਏ , ਇਹ ਦੇਖਣ ਲਈ ਵਈ ਇਹ ਸਾਬਣ ਦੀ ਇੱਟ ਜਿਹੀ ਕਿੰਨੇ ਕੁ ਵਧੀਆਂ ਲੀੜੇ ਨਿਖੇਰਦੀ ਹੈ, ਖੁਲੇ ਜਿਹੇ ਹੱਥ ਨਾਲ ਜਦੋਂ ਦੋ ਚਾਰ ਰਗੜੇ ਖੁਰਦਰੇ ਖੇਸਾਂ ਤੇ ਲਾਏ ਤਾਂ ਉਹ ਟਿੱਕੀ

ਪੀਜ਼ੂੰ ਬਣ ਕੇ ਹੱਥਾਂ ਵਿਚ ਰਹਿ ਗਈ।' ਲੈ ਵੇ ਨੌਂਕਰਾਂ ਆਵਦਾ ਸਾਬਣ, ਇਸ ਜਾਏ ਖਣੇ ਨੇ ਤਾਂ 'ਇਕ ਰਗੜਾ ਵੀ ਨਈ ਝੱਲਿਆ, ਏਥੇ ਜੇ ਕੁਝ ਲਿਆਉਣਾ ਹੁੰਦਾ ਐ ਐਵੇਂ ਹੱਥ ਲਾਇਆ ਈ ਘਸਣ ਵਾਲਾ ਨਾ ਲਿਆਇਆ ਕਰ, ਏਦੋਂ ਤਾਂ ਏਰਨੇ ਗੋਹਿਆਂ ਦੀ ਸਵਾਹ ਈ ਚੰਗੀ ਐ।' ਜੇ ਬਹੁਤਾ ਕਰੇ ਤਾਂ ਤੱਤੇ ਪਾਣੀ ਵਿਚ ਮਸਾਲਾਂ ਪਾ ਕੇ ਲੀੜਿਆਂ ਨੂੰ ਉਬਾਲ ਲਵੇ।' 'ਮੇਰੇ ਪਿੰਡ ਸੋਡੇ ਨੂੰ ਮਸਾਲਾਂ ਕਹਿੰਦੇ ਨੇ ਤੇ ਇਸ ਵਿਚ ਪਾ ਕੇ ਧੋਤੇ ਕੱਪੜਿਆਂ ਬਾਰੇ ਇਹ ਪ੍ਰਥਾ ਪ੍ਰਚਲਤ ਰਹੀ ਹੈ।' ਵਈ ਇਕ ਵਾਰੀ ਸੋਡਾ ਪਾਇਆ ਨਹੀਂ ਤੇ ਲੀੜੇ ਬੋਦੇ ਹੋ ਕੇ ਫਟੇ ਨਹੀਂ। ਇਸ ਲਈ ਬਿਨ੍ਹਾਂ ਕਿਸੇ ਮਸਾਲੇ ਦੇ ਹੀ ਕੰਮ ਸਾਰਾ ਲੈਂਦੇ ਹਨ।

ਲੋਕ ਸਾਬਣ ਨੂੰ ਘੱਟੋ ਘੱਟ ਇਹ ਸੋਚ ਕੇ ਹੁਣ ਤਕ ਵੀ ਵਰਤਦੇ ਹਨ ਵਈ ਜਿਨ੍ਹੇ ਦਾ ਸਾਬਣ ਘੱਸਦਾ ਹੈ ਏਨੇ ਦਾ ਕੱਪੜਾ ਵੀ ਹੈ।

♣

# ਮੇਰੇ ਪਿੰਡ ਦੇ ਮੰਗਤੇ

ਮੰਗਤੇ ਅਤੇ ਗਜੇ ਵਾਲਿਆਂ ਵਿਚ ਇਕ ਭੇਦ ਹੈ। ਮੰਗਤੇ ਚੂੰਡ ਚੂੰਡਾਈ ਵਿਚ ਪ੍ਰਬੀਨ ਤੇ ਲੁੱਟੂ ਪੀਰ ਹੁੰਦੇ ਹਨ, ਗਜ਼ੇ ਵਾਲੇ ਸ਼ਰਧਾ ਅਤੇ ਪਿਆਰ ਦੇ ਪਾਤਰ। ਗਜੇ ਵਾਲੇ ਉਸ ਘਰ ਜਾਂਦੇ ਹਨ, ਜਿੱਥੇ ਉਹਨਾਂ ਨੂੰ ਨਿਮੰਤ੍ਰਣ ਦਿੱਤਾ ਜਾਵੇ, ਮੰਗਤੇ ਬਿਨਾਂ ਸੱਦੇ ਮਹਿਮਾਨ ਹੁੰਦੇ ਹਨ। ਗੁਰਦੁਵਾਰੇ ਦੇ ਭਾਈ ਜੀ, ਕੁਟੀਆ ਵਾਲੇ ਸਾਧ, ਡੇਰੇ ਵਾਲੇ ਬਾਵੇ, ਤੇ ਤਕੀਏ ਵਾਲੇ ਸਾਂਈ ਆਦਕਾਂ ਨੇ ਪਿੰਡ ਦੇ ਲੋਕਾਂ ਦੇ ਹਰ ਅਹੁਰ ਵੇਲੇ ਕੰਮ ਆਉਣਾ ਹੁੰਦਾ ਹੈ। ਟੂਣਾ ਟਾਮਣ, ਝਾੜਾ ਫੂਕ, ਨਜ਼ਰ ਫ਼ਜ਼ਰ ਵੇਲੇ ਕੀ ਪਤੈ ਕਦੋਂ ਇਨ੍ਹਾਂ 'ਰੱਬੀ ਬੰਦਿਆਂ' ਦੀ ਲੋੜ ਪੈ ਜਾਵੇ, ਇਸ ਖ਼ਿਆਲ ਨਾਲ ਸਿਆਣੀਆਂ ਸਵਾਣੀਆਂ ਉਹਨਾਂ ਨੂੰ ਘਰ ਵਾਲੇ ਦੇ ਮੂੰਹੋਂ ਜਾਂ ਕਿਸੇ ਬਾਲ ਦੇ ਹੱਥੀਂ ਜਾਂ ਫਿਰ ਆਪ ਹੀ ਜਿਨ੍ਹਾਂ ਦੇ ਉਹਨਾਂ ਦਾ ਪਹਿਲਾਂ ਆਉਣ ਜਾਣ ਹੁੰਦਾ ਹੈ, ਉਹਨਾਂ ਦੇ ਘਰੇ ਜਾ ਕੇ ਨਿਮੰਤ੍ਣ ਦੇ ਦਿੰਦੀਆਂ ਹਨ,–'ਭਾਈ ਜੀ ਜਿਹੋ ਜਿਹਾ ਮੋਟਾ ਪਤਲਾ ਜਿਨ੍ਹਾਂ ਚਿਰ ਹੈਗਾ ਸਾਡੇ ਘਰੋਂ ਵੀ ਬੁੱਕ ਦੁੱਧ ਦੀ ਲੈ ਜਾਇਆ ਕਰੋ। ਰੋਟੀਆਂ ਬਾਰੇ ਵੀ ਇਸ ਤਰ੍ਹਾਂ ਕਿਹਾ ਜਾਂਦਾ ਹੈ, 'ਸਾਡੇ ਘਰੋਂ ਵੀ ਭਾਈ ਜੀ ਪ੍ਰਸ਼ਾਦੇ ਲੈ ਜਾਇਆ ਕਰੋ, ਕਿਸੇ ਭੁੱਖਣ ਭਾਣੇ ਦੇ ਮੂੰਹ ਹੀ ਬੁਰਕੀ ਪਵੇਗੀ, ਸਾਡੇ ਸੂਮਾਂ ਦੀ ਕਮਾਈ ਦੀ।' ਇਉਂ ਕਈ ਬੀਬੀਆਂ ਆਪਣੇ ਘਰਦਿਆਂ ਤੇ ਵਿਅੰਗ ਝਾੜ ਲੈਂਦੀਆਂ ਹਨ ਤੇ ਪੁੰਨ ਦਾਨ ਦਾ ਰਾਹ ਵੀ ਖੋਲ੍ਹ ਲੈਂਦੀਆਂ ਹਨ।

ਤਕੀਏ ਵਾਲੇ ਸਾਂਈ ਨੂੰ ਵੀ ਇਵੇਂ ਹੀ ਅਦਬ ਨਾਲ ਕਿਹਾ ਜਾਂਦਾ ਹੈ,–'ਨੀ ਭੂਟੋ ਪਾ ਸਾਂਈ ਨੂੰ ਆਟੇ ਦੀ ਲੱਪ, ਨਿੱਤ ਘਰ ਕੋਲੋਂ ਦੀ ਵਿਚਾਰਾ ਖਾਲੀ ਹੱਥੀਂ ਲੰਘ ਜਾਂਦਾ ਹੈ।' ਗਜੇ ਵਾਲੇ ਹਟਾਇਆ ਹਟ ਵੀ ਜਾਂਦੇ ਹਨ: 'ਭਾਈ ਜੀ ਹੁਣ ਆਪਣੇ ਘਰ ਦੁੱਧ ਥੋੜਾ ਹੈ, ਕੜਾਪਾ ਪੈ ਚੱਲਿਆ ਹੈ, ਮਹਿੰ ਲੰਙੇ ਡੰਗ ਹੋ ਗਈ ਹੈ, ਜਦੋਂ ਹੋਇਆ ਆਪੇ ਈ ਆਖ ਦੇਵਾਂਗੇ' ਇਹ ਗੱਲ ਸੁਣ ਕੇ ਭਾਈ ਜੀ ਮਾੜਾ ਨਹੀਂ ਮਨਾਉਂਦੇ, 'ਕੋਈ ਨਾ ਬੀਬੀ! ਜਦੋਂ ਗੁਰੂ ਮਿਹਰ ਕਰੇਗਾ ਓਦੋਂ ਫਿਰ ਸਹੀ।' ਇਹੋ ਜਿਹੇ ਸ਼ੁੱਭ ਬਚਨਾਂ ਨਾਲ ਹੱਟ ਜਾਂਦੇ ਹਨ।

ਗਜੇ ਵਾਲੇ ਸ੍ਰੇਸ਼ਟਾਚਾਰੀ ਵੀ ਹੁੰਦੇ ਹਨ ਤੇ ਧੀਰਜਵਾਨ ਵੀ, ਆਮ ਤੌਰ ਤੇ ਆਪਣੇ ਘਰਾਂ ਨਾਲ ਲੱਗੇ ਸ਼ਰਧਾਲੂਆਂ ਦੀ ਇੱਜ਼ਤ ਦੇ ਸਾਂਝੀ, ਅਤੇ ਚੀਜ਼ਾਂ ਦੇ ਵੰਡ ਚੂੰਡ ਕੇ ਗੁਜ਼ਾਰਾ ਕਰਨ ਵਾਲੇ। ਨਿਉਂਦੇ ਛਕਣ ਵੇਲੇ ਵੀ ਆਪਣੀ ਸੁਖ–ਵਰਤਾਉਣੀ ਚੁਲੀ ਪੜ੍ਹਦੇ ਹਨ,–'ਲੋਹ ਲੰਗਰ ਤਪਦੇ ਰਹਿਣ, ਸਿੰਘ ਛਕਦੇ ਛਕਾਉਂਦੇ ਰਹਿਣ, ਭਾਵਨੀਆਂ ਪੂਰੀਆਂ ਕਰਨੀਆਂ:–

'ਸਤੀ ਦੇਇ ਸੰਤੋਖੀ ਖਾਏ,
ਤਉ ਨਾਨਕ ਦਰ ਦੀਬਾਣ ਸਮਾਇ।'

ਮੰਗਤੇ ਹੁੰਦੇ ਹਨ ਜੇਬਾਂ ਵਿਚੋਂ ਪੈਸੇ ਕੱਢਣ ਵਾਲੇ, ਧੱਕੇ ਨਾਲ ਉਗਰਾਹੀ ਕਰਨ ਵਾਲੇ, ਦਾਅ ਲਾ ਕੇ ਚੀਜ਼ਾਂ ਚੁੱਕ ਲਿਜਾਣੀਆਂ, ਚੋਰੀ ਕਰਨ ਲਈ ਬਿਗਾਨੇ ਘਰਾਂ ਨੂੰ

ਤਾੜਦੇ ਰਹਿਣਾ। ਬਿਕਾਰ ਲੋਕ ਸਾਧਾਂ ਵਾਲਾ ਭੇਸ ਬਣਾ ਕੇ ਬਿਨਾਂ ਕਿਸੇ ਟਰੇਨਿੰਗ ਅਤੇ ਸਿੱਖਿਆ ਲਏ ਦਿਤੇ ਦੇ ਸਿੱਧੇ ਈ ਅਗਲਿਆਂ ਦੇ ਘਰੀਂ ਆਪਣੀ ਵਸੂਲੀ ਕਰਨ ਆ ਗੱਜਦੇ ਹਨ। ਹਰ ਕਿਸਮ ਦੀ ਅਮਲੀ, ਠੱਗ, ਚੋਰ, ਇਸ ਢਾਣੀ ਵਿਚ ਆ ਜਾਂਦੇ ਹਨ। ਮੇਰੇ ਪਿੰਡ ਦੇ ਮੰਗਤੇ ਸ਼ਹਿਰੀ ਮੰਗਤਿਆਂ ਜਿਹੇ ਤੇਜ਼ ਤਰਾਰ ਨਹੀਂ ਜਿਹੜੇ ਅੱਜ ਕੱਲ੍ਹ ਬੱਸਾਂ ਦੇ ਅੱਡਿਆਂ ਉਤੇ ਮੁੰਡਾ ਕੁੜੀ ਇਕੱਠੇ ਦੇਖ ਕੇ, ਭਾਵੇਂ ਭੈਣ ਭਰਾਂ ਹੀ ਹੋਣ, ਝੱਟ ਅਸੀਸਾਂ ਦੇਣ ਲੱਗ ਜਾਂਦੇ ਹਨ:-

'ਜੋੜੀਆਂ ਜਿਉਣ, ਜਵਾਨੀਆਂ ਮਾਣੋ, ਰੱਬ ਦੁੱਧ ਪੁੱਤ ਦੇਵੇ! ਭਗਵਾਨ ਜੋੜੀ ਨੂੰ ਸਲਾਮਤ ਬਖ਼ਸ਼ੇ। ਬੀਬੀ ਜੀ ਤੇਰੇ ਸਿਰ ਦਾ ਸਾਂਈ ਜੀਵੇ', ਆਦਿਕ ਵਰਦਾਨ

ਸ਼ੁਰੂ ਕਰਨੋ ਹਟਦੇ ਹੀ ਨਹੀਂ। ਪਰ ਫਿਰ ਵੀ ਮੇਰੇ ਪਿੰਡ ਦੇ ਕਈ ਮੰਗਤੇ ਨਿੱਤ ਦੀ ਤਜਰਬੇਕਾਰੀ ਨਾਲ ਘਸ ਘਸ ਕੇ ਸ਼ਾਤਰ ਹੋ ਗਏ ਹਨ।

ਇਕ ਆਪੇ ਬਣੇ ਬਿਨ੍ਹਾਂ ਕਿਸੇ ਡੇਰੇ ਡੰਡੇ ਵਾਲੇ, ਗੁਰਮੰਤਰ ਹੀਣ ਮੰਗਤੇ ਨੂੰ ਇਕ ਵੱਡੇ ਡੇਰੇ ਵਾਲੇ ਸਾਧ ਦੇ ਚੇਲੇ ਨੇ ਛਿੱਬਾ ਪਾਉਣ ਲਈ ਪੁੱਛਿਆ: 'ਬਾਵਾ ਜੀ ਤੁਸੀਂ ਕਿਹੜੇ ਧੂਣੇ ਦੇ ਚੇਲੇ ਹੁੰਦੇ ਹੋ?'

ਅਗੋਂ ਉਸ ਨੇ ਜਵਾਬ ਦਿੱਤਾ, 'ਧੂਣੇ ਧਾਣੇ ਦਾ ਤਾਂ ਬਾਵਾ ਜੀ! ਪਤਾ ਨਹੀਂ, ਆਟਾ ਮੇਰੀ ਬਗਲੀ ਵਿਚ ਸਭ ਤੋਂ ਵੱਧ ਦੇਖ ਲਉ।' ਇਉਂ ਇਹ ਮੰਗਤੇ ਆਮ ਤੌਰ 'ਤੇ ਕਿਸੇ ਧੂਣੇ ਦੇ ਵਿਚ ਰਲਣ ਕਿਸੇ ਸਾਧੂ ਦੇ ਚੇਲੇ ਬਣਨ ਨਾਲੋਂ ਆਪਣਾ ਸਾਰਾ ਕੰਮ ਆਪ ਸਵਾਰਨ ਵਿਚ ਤਾਕ ਹੁੰਦੇ ਹਨ।

ਪਿੰਡਾਂ ਵਿਚ ਅਜਿਹੇ ਸਾਧ, ਜਿਨ੍ਹਾਂ ਦਾ ਕਿਸੇ ਸੰਪਰਦਾ ਨਾਲ ਕੋਈ ਲਗਾਉ ਨਹੀਂ ਹੁੰਦਾ ਨਾ ਉਹ ਕਿਸੇ ਮੰਡਲੀ ਜਾਂ ਡੇਰੇ ਦੀ ਸੰਪਰਦਾਇ ਵਿਚੋਂ ਹੁੰਦੇ ਹਨ, ਚਾਰ ਦਿਨ ਖੁਲੀਆਂ ਜਟੂਰੀਆਂ ਛੱਡ ਕੇ ਸੁਵਾਹ ਮਲ ਕੇ ਜਾਂ ਰੰਗੇ ਹੋਏ ਭਗਵੇ ਕੱਪੜੇ ਪਾ ਕੇ 'ਅਲਖ ਨਿਰੰਜਨ' ਕਹਿਣਾ ਸਿਖ ਕੇ ਪਿੰਡਾਂ ਦੀਆਂ ਗਲੀਆਂ ਦੇ ਫੇਰੇ ਆਰੰਭ ਦਿੰਦੇ ਹਨ। ਅਜਿਹੇ ਨਵੇਂ ਬਣੇ ਮੰਗ ਖਾਣੇ ਸਾਧਾਂ ਨੂੰ ਅਗੋਂ ਜ਼ਨਾਨੀਆਂ ਵੀ ਤਾੜ ਲੈਂਦੀਆਂ ਹਨ।

'ਕਿੱਥੇ ਤੜਕੇ ਤੜਕੇ ਮੰਗਤਿਆਂ ਨੂੰ ਜਾਨ ਖਾਣ ਦੀ ਬਣੀ ਹੈ, ਦਾਦੇ ਮਗਾਉਣਾ ਦਿਨ ਚੜ੍ਹਿਆ ਨਹੀਂ, ਇਹ ਟੁੱਟ ਜਾਣੇ ਪਹਿਲਾਂ ਈ ਬੂਹੇ ਆ ਖੜੇ ਨੇ। ਤਾਂ ਹੀ ਤਾਂ ਕਹਿੰਤੇ ਹਨ, 'ਅਖੇ ਪਿੰਡ ਬੱਝਿਆ ਨਹੀਂ ਮੰਗਤੇ ਪਹਿਲਾਂ ਹੀ ਆ ਖੜੇ ਹਨ? ਇਹਨਾਂ ਟੁੱਟ ਜਾਣਿਆਂ ਵੇਲੜ੍ਹਾਂ ਨੂੰ ਪਤਾ ਨਹੀਂ ਕਿਧਰੋਂ ਕਿਉਂ ਨਹੀਂ ਮਰੀ ਪੈਂਦੀ, ਜਾਹ ਭਈ ਅਗਲੇ ਘਰ ਜਾਹ ਮੇਰੇ ਤਾਂ ਹੱਥ ਵਿਹਲੇ ਨਹੀਂ। ਆਟੇ ਹੱਥ ਹੈ-'ਆਖ ਕੇ ਘਰ ਵਾਲੀ ਸਵਾਣੀ ਮੰਗਤੇ ਨੂੰ ਅੱਗੇ ਟੋਰਨਾ ਚਾਹੁੰਦੀ ਹੈ। ਅਗੇ ਇਹ ਮੰਗਤੇ ਵੀ ਢੀਠ ਹੁੰਦੇ ਹਨ। 'ਕੋਈ ਨਈ ਮਾਤਾ ਜੀ,' ਮੈਂ ਦੋ ਘੜੀ ਹੋਰ ਖੜ੍ਹ ਜਾਂਦਾ ਹਾਂ, ਇਹਨੇ ਨੂੰ ਹੱਥ ਵਿਹਲੇ ਹੋ ਜਾਣਗੇ। ਮੈਂ ਬੋਹਣੀ ਕਰੇ ਬਗੈਰ ਅਗਲੇ ਘਰ ਨਹੀਂ ਜਾਣਾ, ਨਾਲੇ ਮਾਤਾ ਜੀ ਫੱਕਾ ਦਾਨਿਆਂ ਪਿੱਛੇ ਸਾਡੇ ਫ਼ਕੀਰ ਲੋਕਾਂ ਉਤੇ ਕਾਹਤੋਂ ਘਾਬਰਦੀ ਏ, ਵਾਹਿਗੁਰੂ ਕਮਾਈ ਵਿਚ ਬਰਕਤਾਂ ਪਾਵੇ, ਵੇਲਾਂ ਹਰੀਆਂ ਰਹਿਣ, ਨਗਰ ਖੇੜੇ ਵਸਦੇ ਰਹਿਣ।' ਮੰਗਤਾ ਅੱਗੋਂ ਮਾਈ ਨੂੰ ਗੱਲੀ ਪਾ ਕੇ ਆਪਣਾ ਮਤਲਬ ਸਿਧ ਕਰਨ ਦੀ ਕੋਸ਼ਿਸ਼ ਕਰਦਾ ਹੈ।

ਅਗੋਂ ਜ਼ਨਾਨੀਆਂ ਕਿਹੜਾ ਕੂਲੀਆਂ ਹੁੰਦੀਆਂ ਹਨ, ਗੁਆਢਣਾਂ ਨੂੰ ਦੇਖ ਕੇ ਆਖਦੀਆਂ ਹਨ,-'ਲੈ ਦੇਖ ਨੀ ਕਿਵੇਂ ਪਤੰਦਰ ਬਣਿਆਂ ਬੂਹਾਂ ਮੱਲੀ ਖੜਾ ਹੈ। ਤੁਰਦੈ 'ਵੇ ਏਥੋ ਭਲਮਾਣਸੀ ਨਾਲ ਕਿ ਟੰਬੇ ਖਾ ਕੇ ਹੀ ਜਾਣਾ ਹੈ।' ਇਕ ਵਾਰੀ ਤਾਂ ਇਉਂ ਖ਼ੂਬ ਕਰਾਰਾ ਦਬਕਾ ਮਾਰ ਦਿੰਦੀਆਂ ਹਨ। ਜੇ ਮੰਗਤਾ ਸਮਝਦਾਰ ਹੋਵੇ ਤਾਂ ਇਤਨੀਆਂ ਕੁ ਸੁਣ ਕੇ 'ਅੱਛਾ ਮਾਈ ਰਾਜ਼ੀ ਰਹੋ।' ਵਾਕ ਆਖ ਕੇ ਅਗਲੇ ਘਰ ਨੂੰ ਤੁਰ ਜਾਂਦਾ ਹੈ। ਜੇ

ਅੱਗੋਂ ਕੋਈ ਅੜਬ ਜੱਟ ਜਾਂ ਅਮਲੀ ਸਾਧ ਬਣਿਆਂ ਹੋਵੇ ਤਾਂ ਖਾਲੀ ਹੱਥੀਂ ਜਾਣਾ ਆਪਣੀ ਅਣਖ ਦਾ ਸਵਾਲ ਬਣਾ ਲੈਂਦਾ ਹੈ। 'ਮਾਈ! ਜੇ ਹੱਥੀਂ ਕਰ ਕੇ ਈ ਖਾਣਾ ਹੁੰਦਾ ਤਾਂ ਸਾਧ ਕਾਹਨੂੰ ਬਣਦੇ, ਅਗੇ, ਅਗੇ ਕਿਹੜਾ ਜਾ ਕੇ ਮੈਂ ਸੁਹਾਗਾ ਜੋੜਨੈਂ, ਹੁਣ ਤਾਂ ਗਜ਼ਾ ਲੈ ਕੇ ਈ ਜਾਊਂ, ਕੁਝ ਬਾਣਾ ਵੇਖ ਕੇ ਏਸੇ ਦੀ ਈ ਲਾਜ਼ ਰੱਖ, ਕਿਉਂ ਸੰਤਾਂ ਨੂੰ ਅਬਾ ਤਬਾ ਬੋਲਣ ਲੱਗੀ ਹੈਂ, ਇਕ ਮੁੱਠੀ ਦਾਨਿਆਂ ਦੇ ਨਾਲ ਕੀ ਘਾਟਾ ਪੈ ਜਾਣਾ ਹੈ, ਭਗਤ ਕਬੀਰ ਜੀ ਕਹਿ ਗਏ ਨੇ:-

ਚਿੜੀ ਚੋਂਚ ਭਰ ਲੇ ਗਈ ਨਦੀ ਨਾ ਘਟਿਓ ਨੀਰ।
ਦਾਨ ਦੀਏ ਧਨ ਨਾ ਘਟੇ ਕਹਿ ਗਏ ਭਗਤ ਕਬੀਰ।'

'ਆਪਣੀ ਮਾਂ ਭੈਣ ਨੂੰ ਜਾ ਕੇ ਸੁਣਾ ਵੇ! ਸਲੋਕ, ਦਾਦੇ ਮੰਗਾਉਣਾ ਮੁਸ਼ਟੰਡਾ, ਕੁੜੇ! ਕਿਵੇਂ ਐਖੜ ਮਹਿੰ ਵਾਂਗੂੰ ਪੈਰ ਗੱਡ ਕੇ ਅੜਿਆ ਖੜ੍ਹੈ, ਜਦੋਂ ਤੈਨੂੰ ਇਕ ਵਾਰ ਕਹਿ ਦਿੱਤਾ ਹੱਥ ਵਿਹਲੇ ਨਹੀਂ, ਦਫ਼ਾ ਹੋ ਤੇਰਾ ਪਿਉ ਕਮਾ ਕੇ ਧਰ ਗਿਆ ਸੀ।' ਮਾਮਲਾ ਵਧ ਰਿਹਾ ਦੇਖ ਕੇ ਵਈ ਕਿਧਰੇ ਗੱਲ ਸੱਚ ਮੁੱਚ ਹੀ ਟੰਬਿਆਂ ਤੱਕ ਹੀ ਨਾ ਪੁੱਜ ਜਾਵੇ, ਅੱਖ ਬਚਾ ਕੇ ਜੱਟ ਸਾਧੂ ਖਿਸਕੰਤਰ ਹੁੰਦੇ ਹਨ। ਆਖਦੇ ਹਨ ਜੱਟ ਦੀਆਂ ੩੬ ਪੱਤਾਂ ਹੁੰਦੀਆਂ ਹਨ, ਜੇ ਇਕ ਦੋ ਲਹਿ ਵੀ ਜਾਣ ਪਿਛੇ ਹੋਰ ਬਥੇਰੀਆਂ ਰਹਿ ਜਾਂਦੀਆਂ ਹਨ। ਤੇ ਜਿਹੜਾ ਜੱਟ ਸਾਧ ਹੋ ਜਾਵੇ ਉਸ ਨੂੰ ਤਾਂ 'ਵਾਟਰ ਪਰੂਫ਼' ਘੜੀ ਵਾਂਗ ਬੇ-ਇਜ਼ਤੀ ਛੂਹ ਵੀ ਨਹੀਂ ਸਕਦੀ।

ਕੁਝ ਸਵਾਣੀਆਂ ਅਜਿਹੀ ਕਿਸਮ ਦੇ ਮੰਗਤਿਆਂ ਨੂੰ ਕਈ ਹੋਰ ਤਰੀਕਿਆਂ ਨਾਲ ਟਾਲਦੀਆਂ ਰਹਿੰਦੀਆਂ ਹਨ। ਜੇ ਮੰਗਣ ਵਾਲਾ ਮਾਤਾ ਜੀ! 'ਹਰੀ ਹਰ' ਕਰਕੇ ਸਦਾ ਲਗਾਵੇ ਤਾਂ ਅੱਗੋਂ ਜਵਾਬ ਮਿਲਦਾ ਹੈ। 'ਅਸੀਂ ਤਾਂ ਬਾਵਾ ਜੀ! ਲਾਲਾਂ ਵਾਲੇ ਨੂੰ ਮੰਨਣ ਵਾਲੇ ਹੁੰਦੇ ਹਾਂ।'

ਕੋਈ ਕਹਿੰਦੀ ਅਸੀਂ ਸਖੀ ਸਰਵਰ ਤੋਂ ਬਿਨ੍ਹਾਂ ਹੋਰ ਕਿਸੇ ਨੂੰ ਨਹੀਂ ਮੰਨਦੇ।' 'ਤੀਜੀ ਆਖਦੀ ਹੈ, 'ਸਾਡਾ ਸਿੱਧ ਬਾਬਾ ਜੇ ਹੋਰ ਕਿਸੇ ਨੂੰ ਮੰਨੀਏ ਝੱਟ ਗੁੱਸੇ ਹੋ ਜਾਂਦੈ, ਬਾਵਾ ਜੀ! ਤੁਸੀਂ ਕਿਸੇ ਹੋਰ ਘਰੋਂ ਈ ਖ਼ੈਰ ਲੈ ਲਵੋ, ਕਾਹਨੂੰ ਸਾਡੇ ਵੱਡੇ ਵਡੇਰਿਆਂ ਤੋਂ ਈ ਸਾਡਾ ਘਾਣ ਕਰਾਉਣ ਲਗੇ ਹੋ।'

ਅਜਿਹੀਆਂ ਚਤੁਰ ਜ਼ਨਾਨੀਆਂ ਨਾਲ ਸੁਲਝਣ ਲਈ ਮੰਗਤੇ ਵੀ ਅੱਗੋਂ ਉਸਤਾਦ ਹੋ ਟੱਕਰਦੇ ਹਨ। ਕਹਿੰਦੇ ਇਹੋ ਜਿਹਾ ਜਵਾਬ ਸੁਣ ਕੇ ਇਕ ਮੰਗਤੇ ਨੇ ਬਟੂਏ ਵਾਂਗ ਸੱਤਾਂ ਤਹਿਆਂ ਵਾਲੀ ਬਗਲੀ ਸਵਾ ਲਈ। ਅੱਗੋਂ ਜਿਸ ਦੇ ਸ਼ਰਧਾਲੂ ਹੋਣ ਦੀ ਕਿਸੇ ਨੇ ਗੱਲ ਕਰਨੀ ਉਸ ਨੇ ਖੜੇ ਪੈਰ ਹੀ ਉਤਰ ਦੇ ਕੇ ਉਸ ਨੂੰ ਨਿਰਉਤਰ ਕਰ ਦੇਣਾ,-'ਆਹ ਲਾਲਾਂ ਵਾਲੇ ਦੀ ਬਗਲੀ ਵੀ ਹੈ ਮਾਤਾ ਜੀ! ਸਖੀ ਸਰਵਰ ਦਾ ਖ਼ਾਨਾ ਵੀ ਹੈਗਾ।' 'ਤੁਸੀਂ ਜਿਸ ਨੂੰ ਮੰਨਦੇ ਹੋ ਉਸੇ ਖਾਨੇ ਵਿਚ ਖ਼ੈਰ ਪਾ ਦੇਵੋ। ਆਪਾਂ ਸਭਨਾਂ ਪੀਰਾਂ ਫ਼ਕੀਰਾਂ ਨੂੰ ਈ ਮੰਨਣ ਵਾਲੇ ਹਾਂ।' ਨਾਲ ਈ ਕਬੀਰ ਜੀ ਦੀ ਤੁਕ ਬੋਲ ਦਿੰਦੇ ਹਨ:

'ਕਬੀਰ ਪੂੰਗਰਾ ਰਾਮ ਅਲਾ ਕਾ, ਸਭ ਗੁਰ ਪੀਰ ਹਮਾਰੇ।

ਜਾਏ ਖਾਣਿਆਂ ਮੁਸ਼ਟੰਡਿਆਂ ਨੇ ਕੀ ਲੱਛਣ ਫੜੇ ਨੇ, ਪਤਾ ਨਹੀਂ ਇਹ ਕਿਥੋਂ ਸਿਖੇ ਨੇ ਇਹੋ ਜਿਹੀਆਂ ਚਲਾਕੀਆਂ, ਦਾਣੇ ਇਕੱਠੇ ਕਰਨ ਲਈ। ਬੁੜ ਬੁੜ ਕਰਦੀਆਂ ਜ਼ਨਾਨੀਆਂ ਨੂੰ ਆਖ਼ਰ ਲੱਪ ਦਾਣਿਆਂ ਦੀ ਪਾਉਣੀ ਹੀ ਪੈਂਦੀ ਹੈ। ਪਹਿਲਾਂ ਵਾਅਦਾ ਜੁ ਕਰ ਚੁੱਕੀਆਂ ਹੁੰਦੀਆਂ ਹਨ ਕਿ 'ਅਸੀਂ ਲਾਲਾਂ ਵਾਲੇ ਨੂੰ ਮੰਨਦੇ ਹਾਂ। ਕਹਿੰਦੇ ਜਿਨ੍ਹਾਂ ਨੂੰ ਮੰਨਦਿਆਂ ਆਖ ਕੇ ਨਾ ਮੰਨੋ ਪੀਰਾਂ ਫ਼ਕੀਰਾਂ ਦੀ ਪ੍ਰਵਾਹ ਨਾ ਕਰੋ! ਫਿਰ ਉਹ ਇਨੇ ਗੁੱਸੇ ਹੋ ਜਾਂਦੇ ਹਨ ਕਿ ਖੂਹਣੀਆਂ ਗਾਲ ਦਿੰਦੇ ਹਨ। ਇਉਂ ਡਰੀਆਂ ਤੀਵੀਆਂ ਨੂੰ ਖ਼ੈਰ

ਪਾਉਣੀ ਹੀ ਪੈਂਦੀ ਹੈ।

ਇਕ ਮੰਗਤੇ ਨੂੰ ਟਾਲਣ ਲਈ ਇਕ ਸਵਾਣੀ ਨੇ ਕਿਹਾ, ਜਾਹ ਵੇ ਜਾਹ ਏਥੋਂ ਟੁਰ ਪਰੇ। ਮੈਂ ਤਾਂ ਵੇਹਲੀ ਨਹੀਂ, ਮੁੰਡੇ ਨੂੰ ਦੁੱਧ ਚੁੰਘਾਉਂਦੀ ਆਂ। ਮੰਗਤਾਂ ਵੀ ਅੱਗੋਂ ਬੇਸ਼ਰਮ ਸੀ, ਭੋਲਾ ਜਿਹਾ ਮੂੰਹ ਬਣਾ ਕੇ ਕਹਿੰਦਾ-ਤੀਮੀਂ ਈ ਐ ਗਾਂ ਮੱਝ ਤਾਂ ਨਹੀਂ ਵਈ ਜੇ ਪੈਰ ਚੁੱਕ ਲਿਆ ਫਿਰ ਦੁੱਧ ਨਹੀਂ ਲਾਉਣਾ, ਕਰ ਦੇ ਭਗਤਾਂ ਉਤੇ ਵੀ ਮਿਹਰ ਦੀ ਨਿਗਾਹ। ' 'ਹਾਏ ਵੇ ਤੇਰੇ ਦਾਦੇ ਦਾਹੜੀ ਗੂੰਹ, ਤੂੰ ਮੰਗਤੈਂ ਕਿ ਮੇਰਾ ਖ਼ਸਮ ਐਂ, ਤੇਰੇ ਢਹਿ ਜਾਣੈ ਹਰਾਮੀ ਦੇ। ਲਗਦਾ ਮੰਗਤਾ ਬਣਨ ਦਾ। ਕਿਸੇ ਥਾਂ ਦਾ ਮੁਸ਼ਟੰਡਾ ਨਾ ਹੋਵੇ ਤੁਰਦੈਂ ਇਥੋਂ ਕਿ ਹੋਰ ਛਿੱਦੀ ਪਤਲੀ ਈ ਕਰਾਉਣੀ ਹੈ।

ਘਰਾਂ ਤੋਂ ਕੱਟੇ ਵੱਢੇ ਅਫ਼ੀਮੀ ਤੇ ਸੁਲਫ਼ੇ ਦੇ ਵੈਲੀ ਜਾਂ ਦੇਸੀ ਹਿੱਪੀ ਬਹੁਤੇ ਸਾਧ ਬਣ ਕੇ ਈ ਆਪਣਾ ਕੰਮ ਚਲਾ ਲੈਂਦੇ ਹਨ। ਇਨ੍ਹਾਂ ਅਣ ਮਿਥੇ ਆਪੇ ਬਣੇ ਮੰਗਤਿਆਂ ਦੇ ਮੰਗਣ ਦੇ ਢੰਗ ਵੀ ਨਿਰਾਲੇ ਹੁੰਦੇ ਹਨ। ਉਹ ਅਗਲੇ ਦੇ ਬੂਹੇ ਜਾ ਕੇ ਆਖਦੇ ਹਨ, 'ਆਟਾ ਪਾਈ ਮਾਈ ਜਾਂ ਪਾਈ ਦਾਣਿਆਂ ਦਾ ਫੱਕਾ।' 'ਦੇਈ ਮਾਈ ਦੁੱਧ ਦੀ ਬੁੱਕ ਜਾਂ ਰਾਹ ਜੋਗਾ ਟੁੱਕ'-ਅਨਾੜੀ ਮੰਗਤੇ ਇਉਂ ਮੰਗਦੇ ਹਨ ਜਿਵੇਂ ਉਹ ਆਪਣੀ ਪਹਿਲਾਂ ਰੱਖੀ ਇਮਾਨਤ ਵਸੂਲਣ ਆਏ ਹੋਣ, ਇਹੋ ਜਿਹਿਆਂ ਦੇ ਤੌਰ ਤਰੀਕੇ ਦੇਖ ਕੇ ਕਈ ਸਵਾਣੀਆਂ ਤਾਂ ਘਰ ਹੁੰਦਿਆਂ ਹੀ ਗੁਪਤ ਹੋ ਜਾਂਦੀਆਂ ਹਨ, ਵਈ ਮੰਗਤਾ ਆਪੇ ਝਖ ਮਾਰ ਕੇ ਟੁਰ ਜਾਵੇਗਾ। ਕਈ ਮੰਗਤਿਆਂ ਨੂੰ ਅੱਗੋਂ ਤਕੜੇ ਹੱਥੀਂ ਟਕਰ ਜਾਂਦੀਆਂ ਹਨ, ਜਾਹ ਵੇ ਜਾਹ ਘਰੋਂ ਕੱਢਿਆਂ ਵੱਢਿਆਂ ਮੰਗਣ ਟੁਰ ਪਿਆ ਏ, ਤੈਥੋਂ ਕਰ ਕੇ ਨਹੀਂ ਖਾ ਹੁੰਦਾ। ਰੱਬ ਨੇ ਨੈਣ ਪਰਾਣ ਕਾਹਦੇ ਲਈ ਦਿੱਤੇ ਨੇ। ਚੰਗੇ ਭਲੇ ਹੱਥ ਪੈਰ ਨੇ ਕਿਸੇ ਨਾਲ ਸਾਂਝੀ ਰਲ ਜਾਹ। 'ਮੈਨੂੰ ਸਭ ਪਤਾ ਏ ਤੇਰੇ ਵਰਗਿਆਂ ਦੀਆਂ ਕਰਤੂਤਾਂ ਦਾ, ਤੈ ਦਾਣੇਂ ਠੇਕੇ ਈ ਲਿਜਾ ਕੇ ਸੁੱਟਣੇ ਨੇ। ਅਗੋਂ ਅਜਿਹੇ ਮੰਗਤੇ ਵੀ ਆਪਣੇ ਕਰਤਬਾਂ ਵਿਚ ਕਮਾਲ ਤੱਕ ਪਹੁੰਚੇ ਹੁੰਦੇ ਹਨ। ਪੂਰਨ ਢੀਠਤਾ ਨਾਲ ਅਜਿਹੀਆਂ ਆਜਜ਼ੀ ਨਾਲ ਲਿਲਕਿੜੀਆਂ ਕੱਢਦੇ ਹਨ, ਕਿ ਸਵਾਣੀ ਦਾ ਮਨ ਪਸੀਜੇ ਬਿਨ੍ਹਾਂ ਨਹੀਂ ਰਹਿ ਸਕਦਾ। ਨਾਲ ਹੀ ਅਸੀਸਾਂ ਦੇ ਪੁਲ ਬੰਨ੍ਹੀ ਜਾਂਦੇ ਹਨ, 'ਮਾਈ ਜੀ ਜੇ ਇਸ ਭਾਗਾਂ ਵਾਲੇ ਦਰ ਤੋਂ ਖਾਲੀ ਟੁਰੇ ਤਾਂ ਫਿਰ ਅੱਗੋਂ ਕਿਥੋਂ ਖ਼ੈਰ ਪੈਣੀ ਏ। 'ਬਨੇਰੇ ਲਿਸ਼ਕਦੇ ਰਹਿਣ, ਦੁੱਧਾਂ ਪੁੱਤਾਂ ਦੀਆਂ ਲਹਿਰਾਂ ਬਹਿਰਾਂ ਲੱਗਣ। ਤਿੰਨ ਦਿਨਾਂ ਤੋਂ ਮਾਈ ਜੀ ਨੁਕਲ ਪਾਣੀ ਤੋਂ ਬਿਨਾਂ ਇਵੇਂ ਜਿਵੇਂ ਫਿਰਦੇ ਆਂ, ਜਿਹੜੀਆਂ ਭੈੜੀਆਂ ਬਹਿਬਤਾਂ ਜੁਆਨੀ ਵੇਲੇ ਲੱਗ ਗਈਆਂ ਹੁਣ ਕੀ ਕਰੀਏ ਜੋ ਸਰਦਾ ਵਰਦਾ ਹੈ ਖ਼ੈਰ ਪਾ ਦਿਉ। ਬਸ ਮੁੜ ਕੇ ਇਸ ਦੁਆਰੇ ਨਹੀਂ ਆਉਣਾ।' ਇਸ ਤਰ੍ਹਾਂ ਸੱਚ ਬੋਲਣ ਅਤੇ ਅੱਗੇ ਤਾਂ ਨਾ ਆਉਣ ਦੇ ਵਾਅਦੇ ਨਾਲ ਹਾਲਾਤ ਬਦਲ ਜਾਂਦੇ ਹਨ। 'ਪਾ ਦੇ ਨੀ ਮੁੰਨੋਂ ਇਥੋਂ ਤੌੜੇ ਵਿਚੋਂ ਦਾਣਿਆਂ ਦੀ ਮੁੱਠ। ਤੈਨੂੰ ਕੱਲੇ ਨੂੰ ਕੀ ਦੋਸ਼ ਐ। ਮੈਨੂੰ ਕਿਤੇ ਜੇ ਲੱਭ ਜਾਏ ਤੇਰੀ ਲਗਦੀ ਤਾਂ ਉਸ ਹਰਾਮਣ ਦੀ ਗੁੱਤ ਪੁੱਟਾਂ, ਜਿਹਨੇ ਕਮਾਉਣ ਵੇਲੇ ਤਾਂ ਸਿਰ ਚੜ੍ਹਾਈ ਰੱਖਿਆ। ਹੁਣ ਜਦ ਨੈਣ ਪਰਾਣ ਜਰਖਲ ਗਏ ਨੇ ਤਾਂ ਘਰੋਂ ਕੱਢ ਦਿੱਤੈ।' ਘਰ ਦੀ ਵੱਡੀ ਮੁਖਤਿਆਰ ਆਪਣੇ ਖ਼ਾਸ 'ਫੁਰਮਾਨਿ-ਸ਼ਾਹੀ' ਜ਼ਾਰੀ ਕਰਦੀ ਹੋਈ ਮੰਗਤੇ ਦੀਆਂ 'ਆਦੀ ਮਜ਼ਬੂਰੀਆਂ 'ਤੇ ਹੱਥ ਧਰ ਦਿੰਦੀ ਹੈ।

ਘਰ ਦੀ ਵੱਡ ਸਵਾਣੀ (ਸੱਸ) ਦੀ ਪ੍ਰਵਾਨਗੀ ਤੋਂ ਬਿਨ੍ਹਾਂ ਘਰ ਦਾ ਕੋਈ ਜੀਅ ਕਿਸੇ ਨੂੰ ਖ਼ੈਰ ਪਾਉਣ ਦਾ ਹੱਕਦਾਰ ਨਹੀਂ ਹੁੰਦਾ। ਇਕ ਵਾਰੀ ਕਹਿੰਦੇ ਵੱਡੀ ਬੇਬੇ ਘਰੋਂ ਬਾਹਰ ਕਿਸੇ ਕੰਮ ਗਈ ਸੀ। ਕੋਈ ਅੜੀਅਲ ਮੰਗਤਾ ਅੜ ਬੈਠਾ, ਬਹੂ ਨੇ ਖਹਿੜਾ ਛਡਾਉਣ ਲਈ ਉਸਨੂੰ ਖ਼ੈਰ ਪਾ ਕੇ ਘਰੋਂ ਤੋਰਿਆ ਸੀ ਕਿ ਅੱਗੋਂ ਬੇਬੇ ਜੀ ਆਉਂਦੇ ਮਿਲ ਪਏ। ਉਹ ਮੰਗਤੇ ਨੂੰ ਗਲੀ ਦੇ ਅਗਲੇ ਸਿਰਿਓ ਮੋੜ ਲਿਆਈ, ਵਈ ਚਲ ਮੈਂ ਤੈਨੂੰ ਖ਼ੈਰ ਪਾ

ਦੇਵਾ। ਅੱਗੋਂ ਨੂੰਹ ਨੇ ਕਿਹਾ, ਅੰਮਾ ਜੀ! ਇਹਨੂੰ ਤਾਂ ਮੈਂ ਖ਼ੈਰ ਪਾ ਦਿੱਤੀ ਸੀ, ਮਖਿਆ ਕਿਵੇਂ ਗਲੋਂ ਲਹੇ।' ਬਸ ਫਿਰ ਕੀ ਸੀ ਬੇਬੇ ਨੇ ਬਹੂ ਦਾ ਉਹ ਹਾਲ ਕੀਤਾ ਕਿ ਉਹ ਕੰਨ੍ਹਾਂ ਨੂੰ ਹੱਥ ਲਾਵੇ। 'ਤੂੰ ਕਾਉਣ ਹੁੰਦੀ ਏ ਮੇਰੇ ਹੁੰਦੀ ਤੋਂ ਕਿਸੇ ਨੂੰ ਖ਼ੈਰ ਪਾਉਣ ਵਾਲੀ। ਬਹੇਲ ਲੁੱਚੀ ਨਾ ਹੋਵੇ ਆ ਲੈਣ ਦੇ ਅੱਜ ਖੇਤੋਂ ਤੇਰੇ ਖਸਮ ਨੂੰ ਜੋ ਤੇਰੇ ਹੱਡ ਨਾ ਤੁੜਾਵਾਂ, ਲੱਗੀ ਏ ਸਾਧਾਂ ਨਾਲ ਅੱਖਾਂ ਮਟਕਾਉਣ, ਜੇ ਤੇਰੇ ਸੀਰਮੇਂ ਨਾ ਪੀ ਕੇ ਛੱਡੇ।' ਆਪ ਜਿਵੇਂ ਮਾਤਾ ਜੀ ਨੇ ਮੰਗਤੇ ਤੋਂ ਆਖੰਡ ਪਾਠ ਕਰਵਾਇਆ ਸੀ?

ਮੰਗਤਾ ਇਹ ਨਜ਼ਾਰਾ ਦੇਖ ਕੇ ਟਿੱਬਣ ਲੱਗਿਆ ਤਾਂ ਉਸ ਨੂੰ ਇਉਂ ਕਹਿ ਕੇ ਹੋੜ ਲਿਆ। 'ਸੁਣ ਸਾਂਈ ਬਾਵਾ! ਤੂੰ ਕਿਸੇ ਗੱਲ ਦਾ ਗੁੱਸਾ ਨਾ ਕਰੀ। ਤੈਨੂੰ ਖ਼ੈਰ ਭਾਵੇਂ ਦੂਜੀ ਵੇਰਾਂ ਪਾਉਣੀ ਪਵੇ ਹੁਣ ਖ਼ਾਲੀ ਨਹੀਂ ਜਾਣ ਦੇਣਾ, ਮੈਂ ਤਾਂ ਪਹਿਲਾਂ ਇਸ ਬਹੂ ਦੀ ਅਕਲ ਟਿਕਾਣੇ ਕਰਨੀ ਸੀ।' ਮੰਗਤੇ ਨੂੰ ਤਾਂ ਦੂਜੀ ਵਾਰ ਖ਼ੈਰ ਪਾ ਕੇ ਟੋਰ ਦਿੱਤਾ ਪਰ ਪਿੱਛੋ ਨੂੰਹ ਦਾ ਅਜਿਹਾ ਹਾਲ ਕੀਤਾ ਕਿ ਅਗਾਂਹ ਨੂੰ ਖ਼ੈਰ ਤਾਂ ਕੀ ਪਾਉਣੀ ਸੀ ਵਿਚਾਰੀ ਵਿਚ ਆਂਢੀਆਂ ਗੁਆਂਢੀਆਂ ਨਾਲ ਬਿਰਕਣ (ਬੋਲਣ) ਜੋਗਾ ਵੀ ਸਾਹਸ ਨਾ ਰਿਹਾ।

ਇਕ ਵਾਰੀ ਇਕ ਘਰ ਤੀਵੀਂ ਮਰਦ ਲੜ ਰਹੇ ਸੀ। ਓਧਰੋਂ ਮੰਗਤਾ ਆ ਗਿਆ। ਮੰਗਤੇ ਨੂੰ ਦੇਖ ਕੇ ਘਰ ਵਾਲੇ ਨੇ ਮੇਹਣਾ ਦਿਤਾ,-'ਓਦੋਂ ਪਤਾ ਲੱਗੂ ਜਦੋਂ ਤੇਰੀ ਗੁੱਤ ਮੁੰਨ ਕੇ ਇਹਨਾਂ ਰੋਡੇ ਸਾਧਾਂ ਨਾਲ ਰਿਲਾ ਦਿੱਤੀ।' ਬਾਵਾ ਜੀ ਨੂੰ ਇਹ ਸ਼ਬਦ ਸੁਣ ਗਏ ਅਤੇ ਲੱਗੇ ਘੋਨੇ ਅਤੇ ਮੁੱਨੇ ਸਿਰ ਉਤੇ ਹੱਥ ਫੇਰਨ, ਵਈ ਦੇਖੋ ਇਸ ਦੀ ਕਰਾਮਾਤ, ਹੁਣ ਜੱਟ ਨੇ ਤੀਵੀਂ ਭਗਤਾਂ ਹਵਾਲੇ ਈ ਕਰ ਦੇਣੀ ਏ। ਥੋੜੇ ਚਿਰ ਪਿੱਛੋਂ ਜੱਟ ਨੇ ਦੇਖਿਆ ਵਈ ਸਾਧ ਕੌਲੇ ਨਾਲ ਲੱਗਿਆ ਖੜਾ ਹੈ, ਉਸ ਨੇ ਪੁੱਛਿਆ ਉਏ ਬਾਵਾ ਤੂੰ ਏਥੇ ਕੀ ਕਰਦਾ, ਟੁਰਦੈ ਕਿ ਨਹੀਂ? ਬਾਵੇ ਨੇ ਕਿਹਾ 'ਚੌਧਰੀ ਜੀ ਉਹ ਜੇਹੜੀ ਸਿਰ ਮੁੰਨ ਕੇ ਤੀਵੀਂ ਨੂੰ ਸਾਡੇ ਨਾਲ ਰਲਾਉਣ ਦੀ ਗੱਲ ਸੀ ਮੈਂ ਤਾਂ ਉਸ ਕਰਕੇ ਖੜਾ ਸੀ, ਮਖਿਆ ਖੜਿਆਂ ਖ਼ੈਰ ਪੈਣ ਲੱਗੀ ਐ? ਜੱਟ ਨੇ ਇਹ ਸੁਣਿਆ ਭੜਕ ਉਠਿਆ, 'ਲਿਆ ਤੇਰਾ ਜੁੱਤੀਆਂ ਨਾਲ ਘੌਮੜ ਭੰਨਾਂ, ਸਾਲਾ ਹੋਇਆ ਤੀਵੀਆਂ ਦਾ ਤੇਰੇ ਜਿਹੇ ਏਥੇ ਸੈਂਤੀ ਸੌ ਬੂਬਨੇ ਫਿਰਦੇ ਨੇ ਇਉਂ ਤਾਂ ਰੋਜ਼ ਤੀਵੀਆਂ ਘਰੋਂ ਕੱਢਦੇ ਈ ਰਹੀਏ।' ਜਦੋਂ ਜੱਟ ਨੇ ਟੰਬੇ ਵਲ ਨੂੰ ਰੁਖ ਕੀਤਾ ਤਾਂ ਸਾਧੂ ਜੀ ਝੱਟ ਪੱਤਰਾ ਵਾਚ ਗਏ।

ਰਾਂਝੇ ਦੇ ਆਸ਼ਕ ਪੰਥੀਏ ਕਈ ਰਮਤਾਂ ਯੋਗੀ ਵੀ ਸਾਧਾਂ ਦੇ ਭੇਸ ਵਿਚ ਆਪਣੀਆਂ 'ਹੀਰਾਂ' ਦੀ ਭਾਲ ਵਿਚ ਮੰਗਤੇ ਬਣੇ ਫਿਰ ਰਹੇ ਹੁੰਦੇ ਹਨ। ਕੋਈ ਪਰਮ ਹੰਸ, ਸਿਰ ਮੂੰਹ ਘਰੜ ਕਰਾਈ, ਕੋਈ ਜਟਾਂ ਵਧਾਈ, 'ਮਖਣੀ ਰਾਮ, ਦੁਧ ਰਾਮ', ਕਹਿੰਦੇ ਜਦੋਂ ਆਕੜੀਆਂ ਖੁੱਚਾਂ ਨਾਲ ਪਿੰਡ ਦੀਆਂ ਗਲੀਆਂ ਵਿਚੋਂ ਲੰਘਦੇ ਹਨ ਤਾਂ ਚਾਰ ਸੌ ਚਾਰ ਚਰਿੱਤਰਾਂ ਦੀਆਂ ਜਨਮ ਦਾਤੀਆਂ ਜ਼ਨਾਨੀਆਂ ਝੱਟ ਤਾੜ ਲੈਂਦੀਆਂ ਹਨ ਵਈ ਇਹ ਖ਼ੈਰ ਹੱਥਾਂ ਨਹੀਂ। ਕਿਸੇ ਨਾ ਕਿਸੇ ਦਿਨ ਜ਼ਰੂਰ ਕੋਈ ਵੱਸਦਾ ਰੱਸਦਾ ਘਰ ਪੱਟੇਗਾ। ਇਹੋ ਜਿਹੇ ਮੁਸ਼ਟੰਡਿਆਂ ਦੇ ਡਰ ਕਾਰਨ ਹੀ ਜੁਵਾਨ ਕੁੜੀਆਂ ਤੇ ਬਹੂਆਂ ਲਈ ਮੰਗਤਿਆਂ ਨੂੰ ਖ਼ੈਰ ਪਾਉਣ ਲਈ ਮਨਾਹੀ ਕੀਤੀ ਹੋਈ ਹੈ। ਕੀ ਪਤਾ ਕੋਈ ਕਿਸੇ ਤਰ੍ਹਾਂ ਦੀ ਜਾਦੂ ਦੀ ਚੁਟਕੀ ਕਿਸੇ ਮੁਟਿਆਰ ਦੇ ਸਿਰ ਉਤੇ ਭੋਰ ਜਾਵੇ। ਇਹਨਾਂ ਸਾਧਾਂ ਨੇ ਬਥੇਰੇ ਵਸ਼ੀਕਰਨ ਅਤੇ ਮੋਹਨੀ ਮੰਤਰ ਸਾਧੇ ਹੁੰਦੇ ਹਨ।

ਕਹਿੰਦੇ ਹਨ,-ਇਕ ਵਾਰ ਇਕ ਘਰ ਵਿਚ ਕੋਈ ਸਿਆਣੀ ਬੁੜ੍ਹੀ ਨਹੀਂ ਸੀ। ਉਹਨਾਂ ਦੀ ਕੁੜੀ ਨਾਉਣ ਲਈ ਖੱਟੀ ਲੱਸੀ (ਜਾਮਣ) ਦਾ ਛੰਨਾ ਰਖ ਕੇ, ਨ੍ਹਾਉਣ ਨੂੰ ਪਾਣੀ ਪਾ ਰਹੀ ਸੀ ਓਧਰੋਂ ਸਾਧ ਨੇ ਆ ਕੇ ਅਲਖ ਜਗਾਈ। ਮੁਟਿਆਰ ਨੇ ਬਥੇਰੀ ਕੋਸ਼ਿਸ਼ ਕੀਤੀ ਕਿ ਕਿਵੇਂ ਸਾਧ ਖ਼ੈਰ ਲੈਣ ਤੋਂ ਟਲ ਜਾਵੇ, ਪਰ ਜਦੋਂ ਉਸਨੇ ਕਿਵੇਂ ਵੀ ਖਹਿੜਾ ਨਾ

ਛੱਡਿਆ ਤਾਂ ਉਹ ਅੰਦਰ ਨੂੰ ਖ਼ੈਰ ਲੈਣ ਨੂੰ ਟੁਰ ਪਈ। ਕਹਿੰਦੇ ਜੀ ਮੌਕਾ ਤਾੜ ਕੇ ਸਾਧ ਨੇ ਆਪਣਾ ਮੰਤਰ ਪੜ ਕੇ ਸੁਵਾਹ ਦੀ ਚੁਟਕੀ ਝੱਟ ਲੱਸੀ ਵਾਲੇ ਛੰਨੇ ਵਿਚ ਘੋਲ ਦਿੱਤੀ। ਵਈ ਜਦੋਂ ਉਹ ਲੱਸੀ ਸਿਰ ਵਿਚ ਪਾਵੇਗੀ ਉਸ ਜੁਵਾਨ ਕੁੜੀ ਉਤੇ ਆਪੇ ਜਾਦੂ ਫਿਰ ਜਾਵੇਗਾ।

ਕਰਨਾ ਰੱਬ ਦਾ ਕੀ ਹੋਇਆ,-ਓਧਰ ਕੁੜੀ ਨੇ ਉਸ ਸਾਧ ਨੂੰ ਕਿਉਂ ਨਾ ਚੁਟਕੀ ਪਾਉਂਦਾ ਦੇਖ ਲਿਆ, ਖ਼ੈਰ ਪਾ ਕੇ ਕੁੜ੍ਹੀ ਨੇ ਉਹ ਲੱਸੀ ਵਾਲਾ ਛੰਨਾ ਇਕ ਪਾਸੇ ਡੋਲ ਦਿੱਤਾ। ਅੱਗੇ ਇਕ ਗੱਡੇ ਦਾ ਪੁਰਾਣਾ ਪਹੀਆਂ ਪਿਆ ਸੀ, ਅਖੇ ਜੀ ਜਿਉਂ ਈ ਉਸ ਉਤੇ ਜਾ ਕੇ ਲੱਸੀ ਡੁੱਲੀ, ਕਹਿੰਦੇ ਜੀ ਉਹ ਪਹੀਆਂ ਝੱਟ ਪੱਟ ਉਠ ਕੇ ਸਾਧ ਦੇ ਮਗਰ ਟੁਰ ਪਿਆ। ਜਿਧਰ ਜਿਧਰ ਸਾਧ ਜਾਵੇ, ਮਗਰੋਂ ਮਗਰੀਂ ਪਹੀਆਂ। ਜਦੋਂ ਇਸ ਗੱਲ ਦਾ ਸਾਰਾ ਭੇਤ ਖੁੱਲਿਆ ਤਾਂ ਲੋਕ ਹੈਰਾਨ, ਵਈ ਸਾਧ ਨੇ ਦੇਖੋ ਕਿਹੋ ਜਿਹਾ ਮੋਹਣੀ ਮੰਤਿਰ ਸਾਧਿਆ ਹੋਇਆ ਹੈ। ਜਿਨਾਂ ਸਾਧਾਂ ਦੇ ਮੰਤਰ ਗੱਡੇ ਦੇ ਪਹੀਏ ਆਪਣੇ ਪਿੱਛੇ ਟੋਰ ਲੈਂਦੇ ਹਨ। ਉਥੇ ਵਿਚਾਰੀਆਂ ਕੁੜੀਆਂ ਕੱਤਰੀਆਂ, ਅੱਲੜ ਮੁਟਿਆਰ ਦਾ ਕੀ ਵੱਟੀਦਾ ਹੈ, ਇਸ ਲਈ ਇਹੋ ਜਿਹੀਆਂ ਭੇਖੀਆਂ ਤੋਂ ਭੈਣੇ ਬਚਕੇ ਰਹਿਣਾ ਈ ਚੰਗਾ ਹੈ।' ਇਹ ਸਿੱਖਿਆ ਵਾਲੇ ਉਪਦੇਸ਼ ਵੀ ਮੰਗਤਿਆਂ ਦੀ ਕਿਰਪਾ ਕਰਕੇ ਘਰਾਂ ਵਿਚ ਚਲਦੇ ਰਹਿੰਦੇ ਹਨ।

ਇਹੋ ਜਿਹੀਆਂ ਕਹਾਣੀਆਂ ਸੁਣਾ ਕੇ ਮੁਟਿਆਰ ਕੁੜੀਆਂ ਨੂੰ ਖ਼ੈਰ ਪਾਉਣ ਤੋਂ ਵਰਜਿਆਂ ਜਾਂਦਾ ਹੈ। ਪਰ ਫਿਰ ਵੀ ਇਹ ਰਾਂਝੇ ਕਿਧਰੋਂ ਆਪਣੀ ਜਾਦੂ ਦੀ ਛੜੀ ਦੇ ਚਮਤਕਾਰ ਵਿਖਾ ਹੀ ਜਾਂਦੇ ਹਨ। ਪਤਾ ਉਦੋਂ ਈ ਲੱਗਦਾ ਹੈ। ਜਦੋਂ ਪਿੰਡ ਦੀ ਕੋਈ 'ਹੀਰ' ਤੇ ਰਾਂਝੇ ਦੇ ਭਰਾ ਸਾਧੂ ਜੀ ਕਿਸੇ ਅਣਡਿੱਠੀ ਦੁਨੀਆਂ ਵਿਚ ਪੁੱਜ ਚੁੱਕੇ ਹੁੰਦੇ ਹਨ ਤੇ ਲੋਕ ਵਾਰਿਸ਼ ਸ਼ਾਹ ਵਾਂਗ ਗੱਲਾਂ ਕਰ ਰਹੇ ਹੁੰਦੇ ਹਨ:

ਡਿੱਠੇ ਹਾਜ਼ੀਆਂ ਮੱਕੇ ਦੇ ਰਾਹ ਜਾਂਦੇ, ਰਾਂਝਾ ਹੀਰ ਅਤੇ ਬੂਰੀ ਮੱਝ ਤਿੰਨੇ।

ਕਹਿੰਦੇ ਇਕ ਵਾਰੀ ਚਾਰ ਮੁਸ਼ਟੰਡੇ ਜੱਟਾਂ ਨੇ ਮੰਗਤੇ ਬਣ ਕੇ ਗੁਜ਼ਾਰਾ ਅਤੇ ਝਾਕਾ ਲੈਣ ਦੀ ਸਲਾਹ ਬਣਾ ਲਈ, ਇਹਨਾਂ ਨਵੇਂ ਮੰਗਤਿਆਂ ਨੇ ਏਧਰੋਂ ਓਧਰੋਂ ਸਾਰੰਗੀ ਵਾਗੈਰਾ ਸਾਜ਼ ਤਾਂ ਲੈ ਲਏ ਪਰ ਤੁੱਕਾਂ ਕਿਹੜੀਆਂ ਗਾਉਣ? ਇਹ ਵਿਧ ਨਾ ਬਣੀ।' ਉਹਨਾਂ ਨੇ ਆਪਣੇ ਬਣਾਏ ਟੋਟਕੇ ਗਾਉਣੇ ਸ਼ੁਰੂ ਕਰ ਦਿੱਤੇ। ਇਕ ਮਾਈ ਦੇ ਘਰੇ ਮੁਟਿਆਰ ਧੀ ਦੇਖ ਕੇ ਲਗੇ ਇਹ ਸ਼ੌਕੀਨ ਬੂਹੇ ਅੱਗੇ ਖੜ੍ਹ ਕੇ 'ਸ਼ਬਦ ਪਾਠ' ਕਰਨ, ਇਕ ਇਕ ਨੇ ਆਪੋ ਆਪਣੀ ਤੁੱਕ ਗਾਉਣੀ ਆਰੰਭੀ:

'ਸਾਰੰਗਾ ਵਜਦਾ ਹੈ, ਮਾਈ ਦੇ ਦਰਬਾਰ।'

ਦੂਜੇ ਨੇ ਕਿਹਾ: ਅਸੀਂ ਹਾਂ ਪੂਰੇ ਚਾਰ, ਸਾਰੰਗਾ ਵਜਦਾ ਹੈ... ... ...

'ਮਈ ਧੜੀ ਕੁ ਲਿਆ ਜੁਵਾਰ, ਸਾਰੰਗਾ ਵਜਦਾ ਹੈ।

ਤੀਜੇ ਅਣਖੀਲੇ ਨੇ ਕਿਹਾ: ਅਸੀਂ ਤੇਰੀ ਧੀ ਦੇ ਯਾਰ ਸਾਰੰਗਾ ਵਜਦਾ ਹੈ... ...

ਉਸਨੇ ਤਾਂ ਤੁਕ ਮਿਲਾਈ ਸੀ। ਇਹਨੇ ਨੂੰ ਬਾਹਰੋਂ ਆਉਂਦੇ ਜੱਟ ਨੇ ਜਦੋਂ ਇਹ ਬੋਲ ਸੁਣੇ ਤਾਂ ਉਥੇ ਈ ਡਾਂਗ ਸੋਟੇ ਕੰਮ ਹੋ ਗਿਆ ਤੇ ਮੰਗਤਿਆਂ ਦਾ, ਪਾਖੰਡ ਅਜਿਹਾ ਲਹਿਆ ਵਈ ਅੱਗੇ ਤੋਂ ਬੰਦੇ ਬਣ ਗਏ।

ਮੰਗਤਿਆਂ ਦੇ ਕਈ ਪੰਥ ਹਨ, ਸ਼ਿਵਾ ਜੀ ਦੇ ਤ੍ਰਿਸ਼ੂਲ ਦੇ ਵੇਸ ਧਾਰੀ ਸਿਰਾਂ ਉੱਤੇ ਪਿੱਤਲ ਨਾਲ ਖੜ੍ਹੇ ਖੰਭਾ ਵਾਲੇ ਟੋਪੇ ਤੇ ਹੱਥਾਂ ਵਿਚ ਟੱਲ ਲੈ ਕੇ ਫੇਰੀਆਂ ਪਾਉਂਦੇ ਹਨ:

ਸੋਭੇ ਰਾਮ ਦੀ ਪਹਿਲੀ ਫੇਰੀ। ਸੋਭਾ ਮੰਗਦਾ ਭੈਂਸ ਲਵੇਰੀ,<br>
ਦੇਓ ਸੋਭਾ ਰਾਮ ਨੂੰ ਧੜੀ ਪੰਸੇਰੀ।

ਇਕ ਮੰਗਤੇ ਪਹਿਲਾਂ ਇਕ ਚੱਕਰ ਬਿਨਾਂ ਕਿਸੇ ਘਰ ਅੱਗੇ ਖੜ੍ਹਣ ਦੇ ਗਾਉਂਦੇ ਗਾਉਂਦੇ ਫੇਰੀ ਪਾਉਂਦੇ ਹਨ। ਦੂਜੀ ਵਾਰ ਜੋ ਜੋ ਕਿਸੇ ਘਰੋਂ ਮਿਲੇ ਪਾਰਬਤੀ ਅਤੇ ਸ਼ਿਵਾ ਜੀ ਦੇ ਗੀਤ ਗਾਉਂਦੇ ਵਸੂਲ ਕਰਕੇ ਲੈ ਜਾਂਦੇ ਹਨ।

ਮਾਲਵੇ ਵਿਚ ਇਸ ਤਰ੍ਹਾਂ ਦੇ ਦੀਵਾਨੇ ਸਾਧਾਂ ਦਾ ਇਕ ਜੱਥਾ ਸਵਾ ਸਵਾ ਮਣ ਦੇ ਲੋਹੇ ਦੇ ਬਾਟੇ ਲੈ ਕੇ ਘੁੰਮਦਾ ਮੇਰੇ ਪਿੰਡ ਵਿਚ ਵੀ ਦੇਖਿਆ ਹੈ। ਇਹਨਾਂ ਨੂੰ ਇਹ ਬਾਟੇ ਨਹੀਂ ਕਹਿੰਦੇ 'ਠੂਠੇ' ਆਖਦੇ ਹਨ। ਇਹਨਾਂ ਠੂਠਿਆਂ ਜਾਂ ਬਾਟਿਆਂ ਵਾਲੇ ਦੀਵਾਨੇ ਸਾਧ ਜਿਨ੍ਹਾਂ ਨੇ ਦੁੱਧ ਚਿੱਟੇ ਨੀਲਬੜੀ ਰੰਗੇ ਗੁਰਮੁਖੀ ਕੱਪੜੇ ਪਾਏ ਹੁੰਦੇ ਹਨ, ਸਵਾ ਮਹੀਨਾ ਇਕ ਪਿੰਡ ਵਿਚ ਫੇਰੀਆਂ ਪਾਉਂਦੇ ਸਨ, ਹਰ ਫੇਰੀ ਸਮੇਂ ਆਪਣੇ ਬਾਟੇ ਨਾਲ ਕੜੇ ਨੂੰ ਟਣਕਾਉਂਦੇ, ਗੁਰਬਾਣੀ ਦੀਆਂ ਤੁੱਕਾਂ ਗਾਉਂਦੇ ਲੰਘਦੇ ਜਾਂਦੇ ਹਨ:

'ਥਿਰ ਘਰ ਬੈਸਹੁ ਹਰਿ ਜਨ ਪਿਆਰੇ... ... ...
ਊਠਤ ਸੁਖੀਆ ਬੈਠਤ ਸੁਖੀਆ... ... ....
ਹਰਿ ਕਾ ਨਾਮ ਰਿਦੈ ਨਿਤ ਧਿਆਈ, ਸੰਗੀ ਸਾਥੀ ਸਗਲ ਤਰਾਈ.... ... ...

ਸਭ ਤੋਂ ਵੱਧ ਗਿਆਨ ਨਾਲ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਹਰਲੀ ਬਾਣੀ ਦੇ ਸ਼ਬਦ ਗਾਉਂਦੇ ਹਨ, ਖਾਸ ਕਰਕੇ ਗੁਰੂ ਤੇਗ ਬਹਾਦਰ ਜੀ ਬਾਰੇ ਇਹ ਸ਼ਬਦ ਵਧੇਰੇ ਉੱਚੀ ਸੁਰ ਨਾਲ ਗਾਉਂਦੇ ਹਨ:

'ਚਿਤ ਚਰਨ ਕਵਲ ਕਾ ਆਸਰਾ ਚਿਤ ਚਰਨ ਕਵਲ ਸੰਗ ਜੋੜੀਏ।
ਮਨ ਲੋਚੈ ਬਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਏ।
ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹ ਨਾ ਛੋਡੀਏ।'
(ਗੁਰੂ) ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨਾ ਛੋਡੀਏ।'

ਵਿਚ ਵਿਚ ਆਪਣੇ ਵੱਡੇ ਦੀਵਾਨੇ ਸਾਧਾਂ ਦੀਆਂ ਪ੍ਰੇਮਾਂ ਭਗਤੀ ਭਿੰਨੀਆਂ ਮਾਝਾਂ ਗਾਉਂਦੇ ਘੁੰਮਰਾਂ ਪਾਉਂਦੇ ਜਾਂਦੇ ਹਨ:

ਆਸ਼ਕ ਆਸ਼ਕ ਹਰ ਕੋਈ ਆਖੇ, ਸਿਰ ਟੇਢੀ ਪਗੜੀ ਧਰ ਕੇ।
ਸਿਰ ਤੋਂ ਪਰੇ ਇਸ਼ਕ ਦਾ ਡੇਰਾ ਸਭ ਮੁੜ ਆਏ ਡਰ ਡਰ ਕੇ।
ਮਾਣ ਮਣੀ ਅਤੇ ਖੁਦੀ ਤਕਬੱਰ ਕੋਈ ਨਾ ਰਹਿਓ ਜਰ ਕੇ।
ਸੱਜਣਾ ਦੇ ਉੱਚ ਮਹਿਲ ਬਿਹਾਰੀ ਕੋਈ ਆਸ਼ਕ ਪਹੁੰਚੇ ਮਰ ਕੇ।

ਇਸ ਜੱਥੇ ਦਾ ਦੂਜਾ ਮੈਂਬਰੀ ਮੰਡਲੀ ਚੋਂ ਅਗੇ ਵਧ ਕੇ ਆਪਣੀ ਸੁਰ ਛੋਹ ਲੈਂਦਾ ਹੈ:

ਗੁਰੂ ਗੋਬਿੰਦ ਸਿੰਘ ਜਿਨ੍ਹਾਂ ਦੇ ਸਿਰ 'ਤੇ, ਤਿੰਨਾ ਕਮੀ ਨਾ ਕਾਈ।
ਖਾਵਣ ਪੀਵਣ ਭੋਗਨ ਭੁੰਚਨ, ਭਾਇ ਉਨ੍ਹਾਂ ਦੇ ਆਈ।
ਕਰ ਅਰਦਾਸ ਸੰਗਤ ਦੇ ਅੱਗੇ ਸਤਿਗੁਰ ਹੋਏ ਸਹਾਈ।
ਆਢਾ ਮੈਂ ਕੁਰਬਾਨ ਤਿੰਨ੍ਹਾਂ ਤੋਂ, ਜਿਨ੍ਹਾਂ ਮਨ ਪ੍ਰਤੀਤ ਵਸਾਈ।'

ਹੁਲਾਰੇ ਵਿਚ ਆਏ ਸੰਤ ਭਗਤ ਨਾਲੋਂ ਨਾਲ ਆਪਣੀ ਸਦਾਚਾਰਕ ਸਿਖਿਆ ਦੀਆਂ ਵੈਰਾਗਮਈ ਤਾਨਾਂ ਵੀ ਸੁਟਦੇ ਜਾਂਦੇ ਹਨ:

ਪੀਰਾਂ ਬਾਂਝ ਮੁਰੀਦ ਨਾ ਸੋਹਣਾ, ਥੰਮ੍ਹਾਂ ਬਾਝ ਨਾ ਕੜੀਆ।
ਪੁੱਤਰਾਂ ਬਾਂਝ ਨਾ ਸੋਹਣ ਮਾਵਾਂ, ਲੱਖ ਹੀਰੇ ਮੋਤੀ ਜੜੀਆਂ।
ਕੰਤਾਂ ਬਾਂਝ ਨਾ ਸੋਹਣ ਨਾਰਾਂ, ਭਾਵੇਂ ਹੋਵਣ ਹੂਰਾਂ ਪਰੀਆਂ।
ਸੋ ਕਿਉਂ ਮਲਣ ਬਿਭੂਤ ਬਿਹਾਰੀ, ਜਿਨ੍ਹਾਂ ਸਿਰ ਸੁਹਾਗ ਦੀਆਂ ਤੜੀਆਂ।

ਸਵਾ ਮਹੀਨੇ ਪਿੱਛੋਂ ਇਹਨਾਂ ਦਾ ਸਵਾ ਮਣ ਦਾ ਠੂਠਾ ਫਿਰਿਆ ਤਾਂ ਹਰ ਘਰ

ਵੱਲੋਂ ਉਸ ਵਿਚ ਵਿਤ ਅਨੁਸਾਰ ਦਾਣਾ ਫੱਕਾ ਪਾਇਆ ਗਿਆ। ਤੇ ਉਹ ਆਪਣੀਆਂ ਬਗਲੀਆਂ ਰਾਹੀਂ ਨਾਲੋਂ ਨਾਲ ਸਮੱਗਰੀ ਗੱਡਿਆਂ ਵਿਚ ਅੱਗੇ ਪਹੁੰਚਾਉਂਦੇ ਗਏ। ਅਜ ਕਲ ਇਹ ਇਕ ਫੇਰੀ ਪਾਉਣ ਦੀ ਥਾਂ ਆਪ ਦੇ ਸ਼ਰਧਾਲੂਆਂ ਦੇ ਸਵਾ ਮਹੀਨਾ ਬਾਅਦ ਹੀ ਆਉਂਦੇ ਹਨ, ਇਸ ਲਈ ਲੋਕਾਂ ਨੇ ਵੀ ਦੂਜਿਆਂ ਮੰਗਤਿਆਂ ਜਿਨ੍ਹੇ ਕੁ ਹੀ ਦਾਣੇ ਪਾਉਣੇ ਦੀ ਨੀਤੀ ਬਣਾ ਰੱਖੀ ਹੈ।

ਇਕ ਸਾਧ ਆਉਂਦੇ ਨੇ ਰਮਤੇ। ਜਿਹੜੇ ਪੈਰ ਟਿਕਾ ਕੇ ਘਰ ਅੱਗੇ ਨਹੀਂ ਖੜਦੇ। ਗਲੀ ਦੇ ਇਕ ਸਿਰਿਉਂ ਦੂਜੇ ਸਿਰੇ ਨੂੰ ਸਿਧੇ ਪੈਰੀਂ ਇਧਰ ਓਧਰ ਝਾਕਦੇ ਟੁਰੇ ਹੀ ਜਾਂਦੇ ਹਨਉਂ ਖੈਰ ਲੈਣ ਵੇਲੇ ਨਾ ਖੜਦੇ ਹਨ ਨਾ ਟੁਰਦੇ ਹਨ, ਆਪਣਾ ਘੁਗਰੂਆਂ ਵਾਲਾ ਚਿਮਟਾ ਅਤੇ ਤਾਸਾ ਖੜਕਾਉਂਦੇ ਅਲੱਖ ਨਿਰੰਜਨ ਕਹਿੰਦੇ ਹੋਏ ਚੰਗੀ ਰੌਣਕ ਬੰਨ੍ਹ ਛੱਡਦੇ ਹਨ। ਇਹਨਾਂ ਦੇ ਘੂੰਗਰੂਆਂ ਦੀ ਹੀ ਛਣਕਾਰ ਸੁਣ ਕੇ ਕਈ ਜ਼ਨਾਨੀਆਂ ਪਹਿਲਾਂ ਹੀ ਬੂਹਿਆਂ ਉਤੇ ਖ਼ੈਰ ਲੈ ਕੇ ਆ ਜਾਂਦੀਆਂ ਹਨ। ਜਿਹੜੀਆਂ ਪਛੜ ਜਾਣ ਉਹ ਝੂਰਦੀਆਂ ਰਹਿਣ।

'ਜੰਗੀ ਗਏ ਨਾ ਬਹੁੜਦੇ ਸੁੰਦਰਾਂ ਨੂੰ ਸਾਧੂ ਹੁੰਦੇ ਨਾ ਕਿਸੇ ਦੇ ਮਿਤ ਮੀਆਂ।'

ਸਭ ਤੋਂ ਸੁਆਦਲੇ ਮੰਗਤੇ ਹੁੰਦੇ ਹਨ ਗਾ ਗਾ ਕੇ ਮੰਗਣ ਵਾਲੇ, ਇਹਨਾਂ ਵਿਚ ਬਹੁਤੇ ਭਰਾਈ ਅਤੇ ਮਰਾਸੀ ਹੁੰਦੇ ਹਨ, ਜੋ ਦੇਸ ਵੰਡ ਪਿੱਛੋਂ ਮੇਰੇ ਪਿੰਡ ਹਾਲਾਂ ਵੀ ਆਉਂਦੇ ਜਾਂਦੇ ਹਨ। ਇਹ ਆਪਣੀ ਕਲਾ ਦਾ ਹੁਨਰ ਸਾਰੰਗੀ ਦੀ ਸੁਰ ਉੱਤੇ ਆਪਣੇ ਗਾਉਣ ਗਾ ਗਾ ਕੇ ਅਜਿਹੇ ਢੰਗ ਨਾਲ ਪੇਸ਼ ਕਰਦੇ ਹਨ ਕਿ ਗਲੀ ਅਤੇ ਮੁਹੱਲਿਆਂ ਵਿਚ ਛਹਿਬਰ ਲੱਗ ਜਾਂਦੀ ਹੈ। ਪਿੰਡ ਦੇ ਨਿਆਣਿਆਂ ਦਾ ਤਕੜਾ ਜਥਾ ਇਹਨਾਂ ਦੀ ਸਾਰੰਗੀ ਸੁਣ ਸੁਣ ਕੇ ਨਾਲ ਹੀ ਟੁਰਦਾ ਫਿਰਦਾ ਹੈ।

ਤਿਆਗ ਅਤੇ ਦਾਨ ਦੇ ਮਜ਼ਮੂਨ ਬਾਰੇ ਆਪੇ ਬਣਾਏ ਲੋਕ-ਗੀਤਾਂ ਜਿਹੇ ਟੋਟਕਿਆਂ ਰਾਹੀਂ ਚੰਗੇ ਕੰਮਾਂ ਤੇ ਦਾਨ ਪੁੰਨ ਕਰਨ ਵਾਲਿਆਂ ਦੇ ਜਸ ਗਾ ਗਾ ਕੇ ਸ਼ਰਧਾਲੂਆਂ ਦੇ ਮਨ ਮੋਮ ਵਾਂਗ ਪਿਘਲ੍ਹਾ ਲੈਂਦੇ ਹਨ। ਨਾਲ ਦਮਯੰਤੀ ਦੀ ਕਥਾ ਗਾਉਂਦੇ ਆਖਦੇ ਹਨ:

'ਦਮਯੰਤੀ ਰਾਣੀ ਆਖਦੀ ਸੁਣ ਰਾਜਾ ਮੇਰੀ ਬਾਤੁ,
ਪੀਆ ਕੀ ਸੇਜ ਨਾ ਸੁਤੀਆਂ ਧਿਰਗ ਚੜ੍ਹੀ ਇਹ ਰਾਤ।'

ਕਦੇ ਗੋਪੀ ਚੰਦ ਅਤੇ ਭਰਥਰੀ ਦਾ ਰਾਜ ਕਾਜ ਛੱਡ ਕੇ ਆਪਣੀਆਂ ਰਾਣੀਆਂ ਦੇ ਰਣਵਾਸਾਂ ਵਿਚ ਭਿਖਿਆ ਮੰਗਣ ਦੀ ਲੋੜ ਛੋਹ ਲੈਂਦੇ ਹਨ:

ਗੋਪੀ ਚੰਦ ਹੱਥ ਕਾਸਾ ਫੜਿਆ, ਜਾ ਕੇ ਅਲਖ ਜਗਾਈ।
ਆਪਣੀ ਰਾਣੀ ਨੂੰ ਆਖਣ ਲੱਗਾ, ਭਿਖਿਆ ਪਾ ਮੇਰੀ ਮਾਈ।

ਭਰਥਰੀ ਦੀ ਰਾਣੀ ਦੇ ਬੇਵਫ਼ਾ ਨਿਕਲ ਜਾਣ ਤੋਂ ਉਦਾਸ ਹੋ ਕੇ ਜੋਗ ਲੈਣ ਦਾ ਵਿਰਤਾਂਤ ਜਦ ਇਹ ਗਾਉਦੇ ਹਨ, ਜ਼ਨਾਨੀਆਂ ਆਪਣੀ (ਇਸਤ੍ਰੀ) ਜਾਤੀ ਦੇ ਮਾੜੇ ਹੋਣ ਦੀ ਕਥਾ ਸੁਣ ਕੇ ਸ਼ਰਮ ਨਾਲ ਪਾਣੀ ਪਾਣੀ ਹੋ ਜਾਂਦੀਆਂ ਹਨ। ਪਰ ਉਹ ਗਾਉਂਦੇ ਰਹਿੰਦੇ ਹਨ:-

ਏਨ੍ਹਾਂ ਰੰਨਾਂ ਦਾ ਵਿਸਾਹ ਨਾ ਕਰੀਏ, ਵਿਹੁ ਦੀਆਂ ਗੰਦਲਾਂ ਭਰੀਆਂ।
ਭਰਥਰੀ ਜੇਹੇ ਸਾਧ ਬਣਾਏ, ਏਨ੍ਹਾਂ ਰਾਤੀਂ ਨਢੀਆਂ ਤੇਰੀਆਂ।

ਹਰੀ ਚੰਦ ਦੀ ਸਲੋਚਨਾ ਰਾਣੀ ਦੇ ਦੁਖ ਤੇ ਰਾਜੇ ਦੇ ਸੱਚ ਧਰਮ ਪਾਲਣ ਦੀ ਗਲ, ਸਿਵਿਆ ਵਿਚ ਆਪਣੇ ਪੁੱਤਰ ਨੂੰ ਵੀ ਪੈਸੇ ਲਏ ਬਿਨਾਂ ਨ ਫੂਕਣ ਦੀ ਕਥਾ, ਇਸ ਤਰ੍ਹਾਂ ਸੋਜ਼ ਵਿਚ ਗਾਉਂਦੇ ਹਨ। ਉਹਨਾਂ ਨੂੰ ਸੁਣ ਕੇ ਕਈ ਮਰਦਾਂ ਅਤੇ ਤੀਵੀਆਂ ਦੀਆਂ

ਧਾਹਾਂ ਨਿਕਲ ਜਾਂਦੀਆਂ ਹਨ:

ਚੰਡਾਲਾਂ ਦੇ ਘਰ ਵਿਕ ਕੇ ਰਾਣੀ, ਉਨ੍ਹਾਂ ਦਾ ਹੋਇਆ ਦਾਸ।
ਨਾ ਤੂੰ ਮੇਰੀ ਨਾ ਪੁੱਤ ਮੇਰਾ, ਬਿਨ ਪੈਸੇ ਨਾ ਸੜੇ ਲਾਸ਼।

ਗੋਰਖ ਨਾਥ ਦੇ ਗੁਰੂ ਮਛੰਦਰ ਨਾਥ ਦਾ ਸਿੰਗਲਾਦੀਪ ਵਿਚ ਇਕ ਰਾਣੀ ਨਾਲ ਵਿਆਹ ਕਰਾਕੇ ਰਹਿਣ ਤੋਂ, ਜਲੰਧਰ ਨਾਥ ਦੀ ਗੁਰੂ ਗੋਰਖ ਨਾਥ ਨੂੰ ਮਾਰੀ ਬੋਲੀ ਨਾ ਝੱਲ ਕੇ, ਆਪਣੇ ਗੁਰੂ ਨੂੰ ਮੋਹ ਮਾਇਆ ਦੇ ਜੰਜਾਲ ਤੋਂ ਕੱਢਣ ਦੀ ਕਥਾ, ਕਾਲੀਦਾਸ ਗੁਜਰਾਂਵਾਲੀਏ ਦੇ ਸ਼ਬਦਾਂ ਵਿਚ ਜਦੋਂ ਗਾਉਂਦੇ ਹਨ, ਜ਼ਨਾਨੀਆਂ ਤੇ ਮੁਟਿਆਰਾਂ ਮੋਹ ਮਮਤਾ ਤੋਂ ਉਚੀਆਂ ਉੱਠ ਕੇ ਦਾਨਿਆਂ ਦੀਆਂ ਝੋਲੀਆਂ ਭਰ ਲਿਆਉਂਦੀਆਂ ਹਨ:

ਭਰੀ ਸਭਾ ਵਿਚ ਇਕ ਦਿਨ ਗੋਰਖ, ਤਬਲੇ ਨੂੰ ਖੜਕਾਇਆ।
ਤਬਲਾ ਬੋਲੇ ਜਾਗ ਮਛੰਦਰ ਗੋਰਖ ਜੋਗੀ ਆਇਆ।

ਸਭ ਤੋਂ ਵੱਧ ਮਾਤਰਾ ਅਤੇ ਮਧੁਰ ਸੁਰ ਨਾਲ ਜਗਤ ਨੂੰ ਨਾਸ਼ਵਾਨ ਦੱਸਣ ਵਾਲੀਆਂ ਵੈਰਾਗ ਭਰੀਆਂ ਸਾਧੂ ਈਸ਼ਰਦਾਸ ਦੀਆਂ ਕਾਫ਼ੀਆਂ ਜਿਉਂ ਜਿਉਂ ਉਹ ਗਲੀਆਂ ਵਿਚ ਗਾਉਂਦੇ ਲੰਘਦੇ ਹਨ। ਜ਼ਨਾਨੀਆਂ ਉਸਦੇ ਬੱਕਰੇ ਦੀ ਖਲ ਦੇ ਬਣਾਏ ਖਲ੍ਹੜ ਦਾ ਮੂੰਹ ਡੱਕ (ਭਰ) ਦਿੰਦੀਆਂ ਹਨ। ਵੇ ਭਾਈ ਜੇ ਥੋੜਾ ਜਿਹਾ ਖੜਕੇ ਗੀਤਾ ਹੋਰ ਗਾ ਜਾਏ ਫੇਰ ਕੀ ਹੋਜੂ? ਤੈਨੂੰ ਏਥੇ ਈ ਹੋਰ ਦਾਣੇ ਪਾ ਦਿੰਦੀਆਂ ਹਾਂ?' ਪਿੰਡ ਦੀਆਂ ਜ਼ਨਾਨੀਆਂ ਆਪਣੇ ਅੰਦਰੋਂ ਸੁੱਤੀ ਉਠੀ ਸੰਗੀਤਕ ਭੁੱਖ ਨੂੰ ਤ੍ਰਿਪਤ ਕਰਨ ਲਈ ਆਪਣੀ ਸਿਫ਼ਾਰਸ ਨਾਲ ਕਿਸੇ ਹੋਰ ਕਥਾ ਗਾਉਣ ਸੁਣਾਉਣ ਲਈ ਮਜ਼ਬੂਰ ਕਰ ਦਿੰਦੀਆਂ ਹਨ। ਜਿਨ੍ਹਾਂ ਘਰਾਂ ਵਿਚ ਕੋਈ ਛੋਟੇ ਵੱਡੇ ਮੋਏ ਮੁੰਡੇ ਦਾ ਸਾਰੰਗੀ ਵਾਲੇ ਨੂੰ ਪਤਾ ਹੁੰਦਾ ਹੈ, ਉਹਨਾਂ ਦੇ ਅੱਲੇ, ਘਾਵਾਂ ਨੂੰ ਮੁੜ ਆਪਣੀ ਸਾਰੰਗੀ ਦੀ ਡੰਡੀ ਤੇ ਈਸ਼ਰਦਾਸ ਦੀਆਂ ਕਾਫ਼ੀਆਂ ਨਾਲ ਉੱਚੇੜ ਦਿੰਦਾ ਹੈ:

ਰੋ ਰੋ ਕਰਨ ਸਿਆਪੇ ਭੈਣਾਂ ਮਿਲ ਜਾ ਜਾਂਦੀ ਵਾਰਾਂ ਦੇ।
ਆਖ਼ਰ ਮੇਲੇ ਕਦੋਂ ਹੋਣਗੇ ਭਾਈਆਂ ਬਰੁਖ਼ਰਦਾਰਾਂ ਦੇ।

ਏਸ ਵਿਛੋੜੇ ਨਾਲੋਂ ਵੀਰਾਂ ਫੱਟ ਭਲੇ ਤਲਵਾਰਾਂ ਦੇ।
ਕੰਤਾਂ ਬਾਝੋਂ ਕੌਣ ਵੰਡਾਏ ਦੁਖ ਪਏ ਸਿਰ ਨਾਰਾਂ ਦੇ।

ਖਿੜੀਆਂ ਕਲੀਆਂ ਛੋਡ ਚਲੇ ਹੁਣ, ਉਡੇ ਭੌਰ ਗੁਲਜ਼ਾਰਾਂ ਦੇ।
ਮੌਤ ਨਿਮਾਣੀ ਖਾਲੀ ਕੀਤੇ ਰੱਤੇ ਪਲੰਘ ਨਿਵਾਰਾਂ ਦੇ।

ਪਾਣੀ ਬਾਝੋਂ ਮਰ ਗਏ ਲੋਕੋ ਮਾਲਕ ਸ਼ਾਹੂਕਾਰਾਂ ਦੇ।
ਦੀਵਾ ਬਲਦਾ ਗੁੱਲ ਹੋ ਗਿਆ ਛੁਟੇ ਵਣਜ ਹਜ਼ਾਰਾਂ ਦੇ।

ਤੇਰੇ ਬਾਝੋਂ ਕੰਤ ਪਿਆਰਿਆ ਸੁੰਞੇ ਹੱਟ ਬਜ਼ਾਰਾਂ ਦੇ।
ਮੀਂਹ ਤੁਫ਼ਾਨ ਹਨੇਰੀ ਬਾਝੋਂ ਝਾੜੇ ਫੁੱਲ ਅਨਾਰਾਂ ਦੇ।
ਈਸ਼ਰ ਦਾਸਾ ਕਾਲ ਹੇੜੀ ਨੇ ਮਿਰਗ ਵਿਛੋੜੇ ਡਾਰਾਂ ਦੇ।

ਗਾਉਣ ਵਾਲਾ ਮੰਗਤਾ ਜਿਥੇ ਮੁਟਿਆਰ ਦਾ ਇਕੱਠ ਖੜਾ ਦੇਖਦਾ ਹੈ ਉਥੇ ਉਸ ਭਾਵ ਦੀ ਕਾਫ਼ੀ ਛੇੜ ਲੈਂਦਾ ਹੈ:

ਬਾਬਲ ਤੇਰੇ ਵਿਆਹ ਰਚਾਇਆ ਕੱਠਾ ਕੀਤਾ ਮੇਲ ਕੁੜੇ।
ਰਲ ਮਿਲ ਸਈਆਂ ਗੀਤ ਗਾਉਂਦੀਆਂ, ਥਿਆ ਕੜਾਹੀ ਤੇਲ ਕੁੜੇ।
ਮਾਈ ਬਾਬਲ ਵਰਜ ਰਹੇ ਸੀ, ਨਾ ਫਿਰ ਖਰੀ ਅਲੇਲ ਕੁੜੇ।

ਕਮਲੀ ਝੱਲੀ ਫਿਰਦੀ ਹੈ ਕੋਈ ਭਲੇ ਵੇਲਣੇ ਵੇਲ ਕੁੜੇ।
ਖਰੀ ਸੁਚੱਜੀ ਹੋਵੇਗੀ ਤਾਂ ਸਦਾ ਕਰੇਗੀ ਕੇਲ ਕੁੜੇ।
ਖਰੀ ਅਲੋਕੀ ਫਿਰਦੀ ਸੈਂ, ਹੁਣ ਪੈ ਗਈ ਨੱਕ ਨਕੇਲ ਕੁੜੇ।
ਈਸ਼ਰ ਦਾਸ ਸੁਹਾਗਣ ਪਹਿਨੇ, ਕੁੜੀਆ ਹੱਸ ਹਮੇਲ ਕੁੜੇ।

ਸਾਰੰਗੀ ਵਾਲਾ ਓਥੋਂ ਗਾਉਣ ਗਾ ਕੇ ਫਿਰ ਅਗਲੇ ਘਰਾਂ ਵਲ 'ਹਰਿ ਸਿਮਰਨ' ਦੇ ਉਪਦੇਸ਼ ਵਾਲੀ ਸਾਂਝੀ ਤੇ ਵਿਆਪਕ ਸੁਰ ਛੇੜ ਲੈਂਦਾ ਹੈ:

ਮਾਨਸ ਦੇਹ ਨਿਆਮਤ ਬੰਦੇ ਨਾਮ ਬਿਨਾਂ ਕਿਉਂ ਖੋਵੇਂਗਾ।
ਰਾਮ ਨਾਮ ਦੇ ਸਿਮਰਨ ਬਾਝੋਂ ਨੈਣ ਭਰੇ ਭਰ ਸੋਵੇਂਗਾ।
ਲੱਖ ਚੌਰਾਸੀ ਭੌਂਦਾ ਕੀਕਰ ਨੀਂਦ ਭਰੇ ਭਰ ਸੋਵੇਂਗਾ।
ਪਾਪ ਕਰੇ ਕਰ ਪਛੋਤਾਵੇ ਆਪਣਾ ਆਪ ਵਿਗੋਵੇਗਾ।
ਮਾਰ ਜਮਾਂ ਦੀ ਪਵੇ ਚੁਫ਼ੇਰੇ ਕਿਥੇ ਸੀਸ ਘਸੋਵੇਂਗਾ।
ਸਤਿਗੁਰ ਬਾਂਝ ਨਾ ਬੇਲੀ ਕੋਈ, ਖੜਾ ਨਿਮਾਣਾ ਰੋਵੇਗਾ।
ਈਸ਼ਰ ਦਾਸਾ ਨਾਮ ਵਿਹੂਣਾ, ਕਿਥੇ ਜਾਏ ਖਲੋਵੇਗਾ।

ਗੋਹਾ ਕੂੜਾ ਕਰਦੀਆਂ, ਪਾਣੀ ਭਰਦੀਆਂ, ਭੱਤਿਆਂ ਨੂੰ ਆਉਂਦੀਆਂ ਜਾਂਦੀਆਂ ਸਵਾਣੀਆਂ ਪਰ੍ਹੇ ਬੰਨ ਕੇ ਖੜ ਜਾਂਦੀਆਂ ਹਨ। ਪਿੰਡ ਦੇ ਨਿਆਣੇ ਆਪੋ ਆਪਣੇ ਘਰਾਂ ਦੀਆਂ ਜ਼ਨਾਨੀਆਂ ਦੇ ਮਾਵਾਂ ਭੈਣਾਂ ਦੇ ਕਪੜੇ ਮਰੋੜਦੇ ਉਹਨਾਂ ਦੇ ਜਾਂ ਆਪਣੇ ਝੱਗਿਆਂ ਦੇ ਲੜ ਮੂੰਹਾਂ ਵਿਚ ਚੱਬਦੇ ਵੱਖ ਭਮੱਤਰੇ ਖੜੇ ਹੁੰਦੇ ਹਨ। ਓਧਰ ਸਾਰੰਗੀ ਵਾਲਾ ਜਦੋਂ ਆਪਣੀ ਮਧੁਰ ਬੀਨਾਂ ਨਾਲ ਸੁਰ ਕੀਤੀ ਆਵਾਜ਼ ਮਿਲਾਉਂਦਾ ਹੈ ਇਕ ਵਾਰੀ ਤਾਂ ਸਭਨਾਂ ਦੇ ਮਨ ਤਿਆਗ ਵੈਰਾਗ ਦੇ ਰੱਸ ਵਿਚ ਸਮੋ ਛਡਦਾ ਹੈ। ਇਸ ਰੱਸ ਦੇ ਪ੍ਰਭਾਵ ਪੈਦਾ ਕਰੇ ਬਿਨਾਂ ਉਸ ਨੂੰ ਕੌਣ ਥਾਲੀਆਂ ਭਰ ਭਰ ਕੇ ਪਾਵੇ?

'ਵੇ ਭਾਈ ਫੇਰ ਕਦੋਂ ਆਵੇਂਗਾ? ਇਸ ਬੁਢੇ ਗਵਈਏ ਨੂੰ ਅਗਲੇ ਇਕਰਾਰ ਦੇ ਵਾਅਦੇ ਬਿਨਾਂ ਟੁਰਨ ਨਹੀਂ ਦਿੱਤਾ ਜਾਂਦਾ। ਉਹ ਵੀ ਹਫ਼ਤੇ ਕੁ ਪਿੱਛੋਂ ਇਕ ਚੱਕਰ ਕੱਢ ਕੇ ਆਪਣੀ ਤਿਆਗ ਵੈਰਾਗ ਦੇ ਭਾਵਾਂ ਦੀ ਲਗਾਈ ਫੁਲਵਾੜੀ ਨੂੰ ਸਿੰਜਦਾ ਸਵਾਰਦਾ ਤੇ ਵਧਦੀ ਫੁਲਦੀ ਦੇਖ ਕੇ ਆਪਣੀ ਸਾਰੰਗੀ ਦੀਆਂ ਤਾਰਾਂ ਨੂੰ ਕੱਸਦਾ ਅਤੇ ਹੋਰ ਬਰੋਜਾ ਮਾਰ ਮਾਰ ਕੇ ਸੁਰ ਕਰਦਾ ਰਹਿੰਦਾ ਹੈ।

ਤਿਆਗ ਵੈਰਾਗ ਦੇ ਇਸ ਤਰ੍ਹਾਂ ਦਾ ਰੱਸ-ਰੰਗ ਭਰਿਆ ਵਾਯੂ ਮੰਡਲ, ਪੁੰਨ ਦਾਨ ਤੇ ਚੰਗੇ ਕਰਮ ਧਰਮ ਕਰਨ ਦੇ ਭਾਵਾਂ ਨਾਲ ਭਰੇ ਮਨਾਂ ਨੂੰ ਭਾਂਤ ਸੁਭਾਂਤੀਆਂ ਅਸੀਸਾਂ ਦੀਆਂ ਗੂੰਜਦੀਆਂ ਧੁਨਾਂ ਵਿਚ ਜਿਉਂ ਜਿਉਂ ਚੜ੍ਹ ਰਿਹਾ ਸੂਰਜ ਦੁਪਹਿਰਾਂ ਦੇ ਨੇੜੇ ਢੁਕਦਾ ਜਾਂਦਾ ਹੈ ਮੰਗਤਿਆਂ ਦੀਆਂ ਫੇਰੀਆਂ ਘਟਦੀਆਂ ਘਟਦੀਆਂ ਅੰਤ ਨੂੰ ਸਮਾਪਿਤ ਹੋ ਜਾਂਦੀਆਂ ਹਨ।

ਮੰਗਤੇ ਬਿਨਾਂ ਕਿਸੇ ਸਕੂਲ ਕਾਲਜ, ਤੋਂ ਟ੍ਰੇਨਿੰਗ ਲਿਆ ਹੀ ਆਪਣੇ ਤਜਰਬੇ ਨਾਲ ਇਤਨੇ ਸਿਆਣੇ ਅਤੇ ਸ਼ਹਿਣਸ਼ੀਲ ਹੋਏ ਹੁੰਦੇ ਹਨ ਕਿ, ਉਹ ਹਰ ਥਾਂ ਠੰਢੀਆਂ ਤੱਤੀਆਂ ਜਰ ਜਾਂਦੇ ਹਨ। ਪਰ ਆਪਣੇ ਨਿਸ਼ਾਨੇ ਦੇ ਏਨੇ ਪੱਕੇ ਰਹਿੰਦੇ ਹਨ ਵਈ ਬਗਲੀ ਭਰੇ ਬਿਨਾਂ ਵਾਪਸ ਨਹੀਂ ਪਰਤਦੇ। ਕਈ ਅਣਖੀਲਿਆਂ ਨੂੰ ਅਜੇਹੇ ਸਮਿਆਂ ਉਤੇ 'ਬੋਲੀ' ਵੀ 'ਗੋਲੀ' ਵਾਂਗ ਲੱਗਦੀ ਹੈ। ਇਕ ਸਾਧੂ ਨੂੰ ਇਕ ਤੀਵੀਂ ਨੇ ਅਜੇਹੀ ਬੋਲੀ ਮਾਰੀ, ਕਿ 'ਚੰਗਾ ਭਲਾ ਹੱਟਾ ਕੱਟਾ ਹੈਂ ਕਮਾ ਕੇ ਨਹੀਂ ਖਾ ਹੁੰਦਾ।' ਲੋਕਾਂ ਦੀਆਂ ਤੀਵੀਂਆਂ ਤਾੜਨ ਲਈ ਸਾਧ ਬਣਿਆ ਫਿਰਦੈ।'

ਅਖੇ! ਜੀ ਇਸ ਬੋਲੀ ਨੇ ਉਸ ਨੂੰ ਅਜੇਹੀ ਕਾਟ ਕੀਤੀ ਉਸ ਨੇ ਝੱਟ ਚਿੱਪੀ

ਵਗਾਹ ਮਾਰੀ ਤੇ ਭਗਵੇ ਕਪੜੇ ਪਰੇ ਸੁੱਟ ਕੇ, ਆ ਹਲ ਦਾ ਮੁੰਨਾ ਫੜਿਆ। ਵਿਆਹ ਕਰਾ ਕੇ ਸੋਹਣਾ ਘਰ ਵਸਾਇਆ, ਪੁੱਤਾਂ ਧੀਆਂ ਵਾਲਾ ਹੋ ਕੇ ਅਜੇਹਾ ਕਬੀਲਦਾਰ ਬਣਿਆ ਕਿ ਪਿੰਡ ਦਾ ਮਰੈਲ੍ਹੀ ਮੰਨਿਆਂ ਜਾਣ ਲੱਗ ਪਿਆ। ਸਿਆਣਿਆਂ ਨੇ ਠੀਕ ਕਿਹਾ ਹੈ:-

'ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨਾ ਜਾਇ।'

ਏਸ ਲੋਕ ਵੇਦ ਦੇ ਸੂਤ੍ਰ ਦੀ ਕਥਾ ਉਸ ਨੇ ਜੀਵਨ ਭਰ ਅਜੇਹੀ ਵਿਆਖਿਆ ਨਾਲ ਸੁਣਾਉਣੀ ਕਿ, ਸਰੋਤਿਆਂ ਦੇ ਉਚਾਟ ਹੋਏ ਮਨ ਵੀ ਗ੍ਰਹਸਥ ਵਿਚ ਮੁੜ ਆ ਲਗਣੇ । ਇਹ ਜੀਵਨ ਤਜਰਬਾ ਘੱਟ ਲਾਭਵੰਦਾ ਨਹੀਂ ਕਿਹਾ ਜਾ ਸਕਦਾ।

♣



# ਮੇਰੇ ਪਿੰਡ ਦੇ ਇਸ਼ਟ

ਕੁਝ ਅੰਨ ਦੇ ਕੁਝ ਧਨ ਦੇ ਕੁਝ ਪਹਾੜਾਂ ਵਾਲੀ ਰੰਨ ਦੇ।
ਢੋਲ ਢਮੱਕਾ ਸਰਵਰ ਦਾ, ਕੁਝ ਹਿੜਵਸ ਬਾਬੇ ਨਾਨਕ ਦਾ।

ਮੇਰੇ ਪਿੰਡ ਦੇ ਲੋਕਾਂ ਦੇ ਕਈ ਛੋਟੇ ਵੱਡੇ ਇਸ਼ਟ ਹਨ। ਸਾਰੇ ਪਿੰਡ ਦਾ ਸੁਮੇਤ ਮੁਸਲਮਾਨਾਂ ਦੇ ਵੱਡਾ ਪੂਜਨੀਕ ਸਥਾਨ ਗੁਰੂ ਗਰੰਥ ਸਾਹਿਬ ਦਾ ਗੁਰਦੁਵਾਰਾ ਹੈ। ਹਰ ਗੋਤ ਦੇ ਘਰਾਂ ਦੇ, ਆਪੋ ਆਪਣੇ ਵੱਡੇ ਵਡੇਰਿਆਂ ਦੀਆਂ ਵੱਖੋ ਵੱਖਰੀਆਂ ਸਮਾਧਾਂ ਅਤੇ ਮਟੀਆਂ ਹਨ। ਹਰ ਗਲੀ ਸਾਹਮਣੇ ਲੱਗਿਆ ਖੂਹ, ਖਵਾਜਾ ਪੀਰ ਤੇ ਹਰ ਮੁਹੱਲੇ ਖੜਾ ਪਿੱਪਲ, ਬ੍ਰਹਮਾ ਦਾ ਅਵਤਾਰ ਅਤੇ ਹਰ ਘਰ ਵਿਚ ਗਊ, ਇਕ ਤਰ੍ਹਾਂ ਦਾ ਜੇਬੀ ਇਸ਼ਟ ਹੈ। ਗੱਲ ਕੀ, ਖੂਹ, ਪਿੱਪਲ, ਗਊਆਂ, ਟੋਏ, ਟਿੱਬੇ, ਛੱਪੜੀਆਂ ਸਭੇ ਚੀਜ਼ਾਂ ਪੂਜਨੀਕ ਹਨ।

ਕੁਝ ਘਰ ਚਿਲਣ ਵਾਲੇ ਟੋਬੇ ਉਤੇ ਬਣੀਆਂ ਹੋਈਆਂ ਮਾਤਾ ਰਾਣੀ ਦੀਆਂ ਮੱਟੀਆਂ ਦੀ ਹਰ ਮੰਗਲਵਾਰ ਪੂਜਾ ਕਰਦੇ ਹਨ। ਮਹਿੰ ਗਾਂ ਦਾ ਦੁਧ, ਜਿਤਨਾ ਚਿਰ ਮਾਤਾ ਰਾਣੀ ਦੀ ਮਟੀ ਦੀ ਮੰਮਟੀ (ਗੁੰਬਦੀ) ਦਾ ਇਸ਼ਨਾਨ ਨਾ ਕਰਾ ਲੈਣ, ਰਿੜਕਣੇ ਵਿਚ ਨਹੀਂ ਪਾਉਂਦੇ।

ਪਿੰਡ ਵਿਚ ਕਿਸੇ ਜੀਅ ਦੀ ਖ਼ੂਨ ਦੀ ਕਿਸੇ ਤਰ੍ਹਾਂ ਦੀ ਖ਼ਰਾਬੀ ਨਾਲ ਫੋੜੇ ਫਿਨਸੀਆਂ ਜਾਂ ਛਾਲੇ ਅਤੇ ਪਿਲਕਰੇ ਨਿਕਲ ਆਉਣ ਉਸ ਨੂੰ ਧੱਕੇ ਨਾਲ ਹੀ 'ਮਾਤਾ ਨਿਕਲੀ' ਬਣਾ ਦਿੱਤਾ ਜਾਂਦਾ ਹੈ।

ਫਿਰ ਪਿੰਡ ਦੀਆਂ ਸੱਤਰੀਆਂ ਬਹੱਤਰੀਆਂ ਬੁੜੀਆਂ ਆਪਣੇ ਬੋੜੇ ਮੂੰਹਾਂ ਅਤੇ



ਚੁੰਨੀਆਂ ਅੱਖਾਂ ਨਾਲ ਮਾਤਾ ਦੀਆਂ ਕਿਸਮਾਂ ਲੱਭਣ ਲਈ ਪੂਰੇ ਜੌਹਰ ਦਿਖਾਲਦੀਆਂ ਹਨ। ਹੱਥ ਉਤੇ ਹੱਥ ਮਾਰ ਮਾਰ ਕੇ ਠੋਸੇ ਦਿਖਾ ਦਿਖਾ ਕੇ, ਇਕ ਦੂਜੀ 'ਤੇ ਆਪਣੀ ਅਕਲ ਦਾ ਰੋਹਬ ਜਮਾਉਂਦੀਆਂ ਖੂਬ 'ਸਿਆਣਪਾ' ਘੋਟਦੀਆਂ ਹਨ।

ਇਕ 'ਸਿਆਣੀ' ਆਖ ਰਹੀ ਹੁੰਦੀ ਹੈ, 'ਇਹ ਵਿਹੁ ਮਾਤਾ ਹੈ, ਦੂਜੀ ਕਹੁ ਕੁਆਰੀ ਮਾਤਾ ਹੈ।' 'ਨਹੀਂ ਨੀ ਨਹੀਂ' ਇਹ ਤਾਂ ਦਾਣੇਦਾਰ ਮਾਤਾ ਹੈ।' ਨਾ ਭਾਈ! ਇਹ ਤਾਂ ਵਿਚਾਰੀ ਜਲ ਮਾਤਾ ਹੈ।' ਫੁੱਲ ਮਾਤਾ, ਛੋਟੀ ਮਾਤਾ, ਅੰਨੀ ਮਾਤਾ, ਪਾਣੀ ਝਾਰਾ, ਖਸਰਾ, ਵਗ਼ੈਰਾ, ਦੀਆਂ ਕਈ ਕਿਸਮਾਂ ਦੀਆਂ ਬਰੀਕੀਆਂ ਸਮਝਾ ਕੇ ਘਰ ਦੇ ਇਕ ਦੋ ਜੀਆਂ ਨੂੰ ਯਕੀਨ ਕਰਾ ਦਿੱਤਾ ਜਾਂਦਾ ਹੈ ਕਿ ਘਰੇ ਮਾਤਾ ਰਾਣੀ ਦੀ ਆਮਦ ਹੈ ਫਿਰ ਉਸਦੇ ਸੁਵਾਗਤ ਲਈ ਯਤਨ ਸ਼ੁਰੂ ਹੋ ਜਾਂਦੇ ਹਨ।

ਮਰੀਜ਼ ਨੂੰ ਅੰਦਰਲੇ ਨੀਰੇ ਵਾਲੇ ਕੋਠੇ ਵਿਚ ਡੱਕ ਦਿੱਤਾ ਜਾਂਦਾ ਹੈ। ਘਰ ਦੇ ਸਰਕੜੇ ਦੇ ਤੀਲੇ ਪਾ ਪਾ ਕੇ ਬਣਾਏ ਗੋਲ ਰੋਸ਼ਨਦਾਨਾਂ ਅਤੇ ਮੋਰੀਆਂ ਵਿਚ ਲੀਰਾਂ ਤੁੰਨ ਦਿੱਤੀਆਂ ਜਾਂਦੀਆਂ ਹਨ। ਵਿਰਲਾ ਵਾਲੇ ਤਖ਼ਤਿਆਂ ਵਿਚ ਗੋਹਾ ਭਰ ਕੇ ਰੌਸ਼ਨੀ ਤੇ ਹਵਾ ਬੰਦ ਕਰ ਦਿੱਤੀ ਜਾਂਦੀ ਹੈ। ਅਖੇ, ਜੇ ਇਸ ਤਰ੍ਹਾਂ ਨਾ ਕੀਤਾ ਤਾਂ ਮਾਤਾ ਰਾਣੀ ਨੂੰ 'ਚਲਕੋਰ' ਲੱਗ ਜਾਵੇਗੀ।

ਇਨ੍ਹਾਂ ਦਿਨਾਂ ਵਿਚ ਜੇ ਕਿਧਰੇ ਮੀਂਹ ਪੈਣ ਲੱਗ ਜਾਵੇ, ਬਿਜਲੀ ਕੜਕਦੀ ਹੋਵ ਤਾਂ ਸਾਰਾ ਟੱਬਰ ਆਹਣ ਉਡਾਣ ਵਾਲਿਆਂ ਵਾਂਗ ਜੰਗੀ ਤਰੀਕੇ ਨਾਲ ਡੱਟ ਕੇ ਹੱਲਾ ਦਿੰਦਾ ਹੈ ਬੁੜੀਆਂ ਚੱਕੀ ਝੋ ਲੈਂਦੀਆਂ ਹਨ, ਆਦਮੀ ਦੇ ਬੱਚੇ,ਬੁੱਢੇ, ਕੋਈ ਡੱਬਾ, ਕੋਈ ਪੀਪਾ ਅਤੇ ਕੋਈ ਘਰ ਦੇ ਭਾਂਡੇ, ਬਾਟੀਆਂ ਅਤੇ ਕਾਂਸੀ ਦੀਆਂ ਥਾਲੀਆਂ ਨੂੰ ਵੱਟਿਆਂ ਅਤੇ ਲੋਹੇ ਦਿਆਂ ਸਰੀਆਂ, ਜੇ ਹੋਰ ਕੁਝ ਨਾ ਮਿਲੇ ਤਾਂ ਖੁਰਚਣਿਆਂ ਨਾਲ ਹੀ ਖੜਕਾਉਣ ਲੱਗ ਜਾਂਦੇ ਹਨ।

ਇਹ ਸਾਰਾ ਪਸਾਰਾ ਇਸ ਲਈ ਕੀਤਾ ਜਾਂਦਾ ਹੈ। ਕਿ ਬਿਜਲੀ ਦੀ ਕੜਕ ਤੇ ਬੱਦਲ ਦੀ ਗਰਜ਼ ਜੇ ਕਿਧਰੇ ਮਾਤਾ ਰਾਣੀ ਨੂੰ ਸੁਣ ਗਈ ਤਾਂ ਬੀਮਾਰ ਦੇ ਛਲ੍ਹ ਪੈ ਜਾਵੇਗੀ ਤੇ ਨਾਲੇ ਮਾਤਾ ਰਾਣੀ ਬ੍ਰੀਚਰ ਜਾਵੇਗੀ। ਫਿਰ ਮਾਤਾ ਰਾਣੀ ਟੱਬਰ ਦੇ ਕਿਸੇ ਜੀਅ ਦੇ ਨਿਕਲੀ ਹੈ, ਉਸਦਾ ਇਕ ਅੱਧਾ ਅੰਗ ਭੰਗ ਕਰੇ ਬਿਨਾਂ ਤਾਂ ਬਿਲਕੁਲ ਹੀ ਨਹੀਂ ਜਾਵੇਗੀ। ਹੋਰ ਕਿਸੇ ਚੀਜ਼ ਨੂੰ ਘਰੋਂ ਕੱਢਣਾ ਹੋਵੇ, ਤਾਂ ਆਨਿਆਂ ਬਹਾਨਿਆਂ ਨਾਲ ਤੰਗ ਕੀਤਾ ਜਾਂਦਾ ਹੈ। ਪਰ ਇਹ 'ਮਾਤਾ ਰਾਣੀ' ਇਕ ਅਜਿਹੀ ਚੀਜ਼ ਹੈ, ਜਿਸ ਨੂੰ ਘਰੋਂ ਭੇਜਣ ਲਈ ਖੁਸ਼ ਰੱਖਿਆ ਜਾਂਦਾ ਹੈ। ਹੈ ਨਾ ਭਾਣਾ ਮਿੱਠਾ ਮੰਨਣ ਦਾ ਕਮਾਲ!

ਜੇ ਮਰੀਜ਼ ਬਿਨਾਂ ਹੀਮ ਕੀਮ ਤੋਂ ਨੌਂ ਬਰ ਨੌਂ ਹੋ ਜਾਵੇ ਤਾਂ ਜਿਸ ਬੁੜੀ ਨੇ ਮਾਤਾ ਦੀ ਕਿਸਮ ਦੱਸੀ ਹੁੰਦੀ ਹੈ, ਉਸ ਦਾ ਹਰ ਗਲੀ ਮੁਹੱਲੇ ਵਿਚ ਥਾਂ ਥਾਂ ਅਦਬ ਕੀਤਾ ਜਾਂਦਾ ਹੈ।

ਜੇ ਮਰੀਜ਼ ਵਿਚ ਕੋਈ ਕੱਜ ਪੈ ਜਾਵੇ ਤਾਂ ਦੂਜੀਆਂ ਬੁੜ੍ਹੀਆਂ ਆਖਣ ਲਗ ਜਾਂਦੀਆਂ ਹਨ-

ਮੈਂ ਤਾਂ ਪਹਿਲਾਂ ਕਹਿੰਦੀ ਸੀ ਵਈ ਇਹ ਵਿਹੁ ਮਾਤਾ ਹੈ। ਐਵੇਂ ਸੋਭੀ ਦੇ ਆਖੇ ਲੱਗ ਕੇ ਫੁਲ ਮਾਤਾ ਦਾ ਉਪਾਓ ਕਰਾਉਂਦੇ ਰਹੇ। ਵਿਚਾਰੀ ਕੁਆਰੀ ਮਾਤਾ (ਵਿਹੁ ਮਾਤਾ ਨੂੰ ਅਣ-ਵਿਆਹੀ ਕਿਹਾ ਜਾਂਦਾ ਹੈ) ਨੂੰ ਐਵੇਂ ਛੇੜ ਬੈਠੇ ਜੇ ਉਹ ਖਿਝ ਕੇ ਗੁੱਸਾ ਨਾ ਕਰਦੀ ਤਾਂ ਹੋਰ ਵਿਚਾਰੀ ਕੀ ਕਰਦੀ। ਅੱਜ ਕਲ੍ਹ ਤਾਂ ਹਰੇਕ ਬੁੜ੍ਹੀ ਸਿਆਣੀ ਬਣੀ ਫਿਰਦੀ ਹੈ।' ਮਾਤਾ ਨਿਕਲੀ ਵਾਲੇ ਮਰੀਜ਼ ਬਾਰੇ ਦਵਾਈ ਬੂਟੀ ਦੀ ਗੱਲ ਕਰਨੀ ਵੀ ਪਾਪ ਸਮਝਿਆ ਜਾਂਦਾ ਹੈ, ਜੇ ਕਿਸੇ ਦੇ ਮਾਤਾ ਨਿਕਲਣ ਦਾ ਸ਼ੱਕ ਵੀ ਪੈ ਜਾਵੇ-ਭਾਵੇਂ ਤਾਪ

ਹੀ ਚੜ੍ਹ ਰਿਹਾ ਹੋਵੇ, ਤਾਂ ਅਜਿਹੇ ਮਰੀਜ਼ ਨੂੰ ਡਾਕਟਰ ਜਾਂ ਵੈਦ ਨੂੰ ਦਿਖਾਉਣਾ 'ਬੁਰਾ' ਮੰਨਿਆਂ ਜਾਂਦਾ ਹੈ।

ਇਹ ਤਾਂ ਅੱਜ ਭਲਕ ਮਾਤਾ ਰਾਣੀ ਦਾ 'ਖੋਤੜਾ' ਬਣਨ ਵਾਲਾ ਹੈ, ਐਵੇਂ ਡਾਕਟਰਾਂ ਹਕੀਮਾਂ ਦੇ ਕਾਹਨੂੰ ਘਸੀਟੀ ਫਿਰੀਏ। ਅਖੇ! ਨਾਲੇ ਮਾਤਾ ਨਿਕਲੀ ਵੇਲੇ ਕੋਈ ਦਵਾ ਦਾਰੂ ਕਰਨਾ ਉਂ ਮਾੜਾ ਹੁੰਦਾ ਹੈ। ਤਾਪ ਲੰਮਾ ਹੁੰਦਾ ਜਾਵੇ, ਮਰੀਜ਼ ਮਰ ਜਾਵੇ, ਕੋਈ ਪ੍ਰਵਾਹ ਨਹੀਂ, ਪਰ ਮਾਤਾ ਰਾਣੀ ਨੂੰ ਗੁੱਸੇ ਨਹੀਂ ਹੋਣ ਦਿੱਤਾ ਜਾਂਦਾ।

ਜਿਸ ਜੀਅ ਦੇ ਮਾਤਾ ਨਿਕਲੀ ਹੋਵੇ, ਬੁੱਢਾ ਹੋਵੇ ਜਾਂ ਸਿਆਣਾ, ਮਰਦ ਹੋਵੇਂ ਜਾਂ ਜ਼ਨਾਨੀ ਉਸ ਨੂੰ ਮਾਤਾ ਰਾਣੀ ਦੇ ਖੋਤੜੇ 'ਪਦਮ ਵਿਭੂਸ਼ਨੀ' ਉਪਾਧੀ ਨਾਲ ਭੂਸ਼ਤ ਕੀਤਾ ਜਾਂਦਾ ਹੈ। ਅਖੇ ਮਾਤਾ ਰਾਣੀ ਖੋਤੇ ਦੀ ਸਵਾਰੀ ਕਰਦੀ ਹੈ। ਇਸ ਲਈ ਉਸ ਨੂੰ ਇਹ ਨਾਂ ਪਿਆਰਾ ਲੱਗਦਾ ਹੈ। ਜਿਸ ਜੀਅ ਦੇ ਨਿਕਲੀ ਹੋਵੇ ਜੇ ਉਸ ਨੂੰ ਮਾਤਾ ਰਾਣੀ ਦਾ ਖੋਤਾ (ਹੋਰ ਲਾਡ ਨਾਲ ਖੋਤੜਾ) ਕਿਹਾ ਜਾਵੇ ਤਾਂ ਉਹ ਛੇਤੀ ਹੀ ਖੁਸ਼ ਹੋ ਕੇ ਛੱਡ ਜਾਂਦੀ ਹੈ।

ਜੇ ਉਸ ਵੇਲੇ ਟੱਬਰ ਦੇ ਜੀਆਂ ਵਿਚੋਂ ਕੋਈ ਮਰੀਜ਼ ਦਾ ਹਾਲ ਚਾਲ ਪੁੱਛੇ, ਤਾਂ ਜਿਵੇਂ ਕਈ ਬਹੂਆਂ ਜੇਠ ਦਾ ਨਾਂ ਨਹੀਂ ਲੈਂਦੀਆਂ ਉਸੇ ਤਰ੍ਹਾਂ ਮਾਤਾ ਦਾ ਨਾਉਂ ਲੈ ਕੇ ਜ਼ਿਕਰ ਨਹੀਂ ਕੀਤਾ ਜਾਂਦਾ। 'ਵਿਚਾਰੀ ਜਾਣ ਵਾਲੀ ਹੈ, ਹੁਣ ਤਾਂ ਘੂੰਗਰੂਆਂ ਵਾਂਗ ਭਰੀ ਪਈ ਹੈ।' ਭਾਵੇਂ ਮਰੀਜ਼ ਲੇਰਾ ਮਾਰਦਾ ਹੋਵੇ, ਘਰ ਦੇ ਮਾਤਾ ਰਾਣੀ ਦੇ ਗੁੱਸੇ ਤੋਂ ਡਰਦੇ ਇਹੀ ਕਹਿਣਗੇ-'ਵਿਚਾਰੀ ਨੇ ਪੰਗ ਦੀ ਨਹੀਂ ਲਾਈ, ਹਸਦੀ ਖੇਡਦੀ ਆਈ ਹੈ ਹੱਸਦੀ ਖੇਡਦੀ ਜਾ ਰਹੀ ਹੈ।' ਮਾਤਾ ਦੇ ਮੁੜ ਜਾਣ ਤੋਂ ਜਦੋਂ ਛਾਲੇ ਅਤੇ ਪਿਲਕਾਰੇ ਜਿਹੇ ਫਿਸ ਜਾਂਦੇ ਹਨ। ਮਾਤਾ ਰਾਣੀ ਦਾ 'ਥਾਨ' ਅਰਥਾਤ ਚੜ੍ਹਾਵਾ ਦਿੱਤਾ ਜਾਂਦਾ ਹੈ। ਸਰੋਂ ਦੇ ਤੇਲ ਵਿਚ ਗੁੜ੍ਹ ਦੇ ਮਿੱਠੇ ਗੁਲਗੁਲੇ ਪਕਾਏ ਜਾਂਦੇ ਹਨ। ਤੇਲ ਪੂਰਨ ਵੇਲੇ ਖ਼ਾਸ ਖਿਆਲ ਰੱਖਿਆ ਜਾਂਦਾ ਹੈ ਕਿ ਕਿਧਰੇ ਪਹਿਲ ਪਲੇਠੀ ਦਾ ਕੋਈ ਜੀਅ ਨਾ ਇਸ ਵੇਲੇ ਆ ਜਾਵੇ, ਘਰ ਦੇ ਜੇਠੇ ਪੁੱਤ ਧੀ ਘਰੋਂ ਕੱਢ ਦਿੱਤੇ ਜਾਂਦੇ ਹਨ। ਟੱਬਰ ਜਾਂ ਆਂਢ ਗੁਆਂਢ ਤੋਂ ਕਿਸੇ ਭਾਗ ਵਾਲੇ ਜੀਅ ਖਾਸ ਕਰਕੇ ਛੋਟੇ ਅਤੇ ਅਣਭੋਲ ਬੱਚਿਆਂ ਵਿਚੋਂ ਇਕ ਨੂੰ ਖੜਾ ਕੀਤਾ ਜਾਂਦਾ ਹੈ। ਬਾਕੀ ਸਾਰੇ ਹੁਕਮਰਾਨਾ ਬਿਠਾ ਦਿੱਤੇ ਜਾਂਦੇ ਹਨ ਤਾਂ ਜੋ ਪੈੜਾ ਚੰਗਾ ਆਵੇ। ਜਿੰਨਾ ਚਿਰ ਮਾਤਾ ਨਿਕਲਣ ਵਾਲੇ ਜੀਅ ਨੂੰ ਨਾਲ ਲੈ ਕੇ ਮਾਤਾ ਰਾਣੀ ਦੀ ਮੱਟੀ ਤੇ ਗੁਲਗੁਲੇ ਚੜ੍ਹਾ ਕੇ ਗੱਧੇ ਨੂੰ ਭੋਗ ਨਹੀਂ ਲਵਾਇਆ ਜਾਂਦਾ, ਉਤਨਾ ਚਿਰ ਟੱਬਰ ਦਾ ਕੋਈ ਵੀ ਜੀਅ ਇਹਨਾਂ ਨੂੰ ਜੂਠੇ ਨਹੀਂ ਕਰਦਾ। ਮਾਤਾ ਰਾਣੀ ਦਾ ਡਰ ਕਿਤੇ ਮਾੜੀ ਮੋਟੀ ਚੀਜ਼ ਹੈ! ਵਿਚਾਰੀ ਭਲੀ ਹੀ ਕਰੇ।

ਪਾਣੀ ਝਾਰੇ ਅਤੇ ਖ਼ਸਰਾ ਹਟਾਉਣ ਲਈ ਹਥੌਲੇ ਕਰਾਏ ਜਾਂਦੇ ਹਨ। ਇਹ ਚਾਲੀ ਰੋਜ਼ਾ ਹੈ, ਇਹ ਪੰਜਾਹ ਰੋਜ਼ਾ ਹੈ, ਦੱਸ ਕੇ-ਜੰਤਰ ਮੰਤਰ ਕਰਨ ਵਾਲਾ 'ਸਿਆਣਾ ਗਾਰੜੂ' ਘਰ ਦਿਆਂ ਨੂੰ ਪਰਚਾਈ ਰੱਖਦਾ ਹੈ। ਪਿੰਡ ਵਿਚ ਕੋਈ ਜੀਅ ਡੌਰ ਭੌਰਾ ਜਿਹਾ ਹੋ ਜਾਵੇ, ਕੋਈ ਡੇਰਿਓਂ ਜਾਂ ਗੁਰਦੁਵਾਰਿਓਂ ਵੱਧ ਸੁੱਖਾ ਪੀ ਕੇ ਅਟਕਲ ਗੱਲਾਂ ਕਰ ਬੈਠੇ, ਵਧੇਰੇ ਗ਼ਰਮੀ ਖ਼ੁਸ਼ਕੀ ਜਾਂ ਹੋਰ ਕਿਸੇ ਤਰ੍ਹਾਂ ਦੀ ਬੀਮਾਰੀ ਤੇ ਤਾਪ ਚੜ੍ਹਣ ਨਾਲ ਕੋਈ ਬਰੜਾਉਣ ਲੱਗ ਜਾਵੇ, ਬਿਨਾਂ ਕਿਸੇ ਰੇਖ ਦੇਖ ਦੇ ਹੀ ਸਾਰੇ ਪਿੰਡ ਵਿਚ ਧੁੰਮ ਜਾਂਦੀ ਹੈ, 'ਉਸ ਨੂੰ ਤਾਂ ਭਾਈ 'ਛਾਇਆ' ਹੋ ਗਈ ਹੈ।' ਜਿਹੜੀ ਝਿੜੀ ਵਾਲੇ ਟੋਭੇ ਦੇ ਪਿੱਪਲ ਤੇ ਭੂਤ ਰਹਿੰਦੀ ਹੈ ਨਾ, ਇਸ ਵਿਚ ਤਾਂ ਉਹ ਵੜ ਗਈ ਹੈ। ਜ਼ਰੂਰ ਕੋਈ ਤਕੜੀ ਪੌਣ ਆਈ ਹੈ ਨਹੀਂ ਤਾਂ ਇਹ ਮਾੜੀ ਮੋਟੀ ਕਿਸੇ ਚੀਜ਼ ਨੂੰ ਉਈ ਬਿਦਣ ਵਾਲਾ ਨਹੀਂ।'

ਕੋਈ ਆਖਦੀ ਹੈ-'ਓਹ ਜੋ ਤਕੀਏ ਵਾਲਾ ਕਰੜਾ ਥਾਉਂ ਹੈ, ਇਥੋਂ ਦੀ ਬੇ

ਪਨੀਤ ਲੰਘ ਗਿਆ ਹੋਣੈ, ਜ਼ਰੂਰ ਓਥੋਂ ਈ ਕੁਝ ਹੋਇਆ ਹੋਣੈ।'

'ਨਹੀਂ ਭਾਈ ਇਹ ਬਲਾ ਤਾਂ ਸਾਧਾਂ ਵਾਲੇ ਖੂਹ ਤੋਂ ਚਿੰਮੜੀ ਹੈ।' ਜ਼ਨਾਨੀਆਂ ਦੀ ਖ਼ਿਆਲ ਉਡਾਰੀ ਇਸ ਤੋਂ ਵੱਖਰੀ ਹੁੰਦੀ ਹੈ-

ਇਕ ਕਹਿੰਦੀ ਹੈ-'ਉਹ ਜਿਹੜੀ ਸੀ ਨਾ ਗਿੱਲਾਂ ਦੀ ਬਹੂ, ਉਹ ਕੁਚੀਲ ਮਰ ਗਈ ਸੀ ਮੈਂ ਕਹਿੰਦੀ ਹਾਂ, ਇਸ ਵਿਚ ਓਹੋ ਆਈ ਹੋਵੇਗੀ।'

ਦੂਜੀ ਆਖਦੀ ਹੈ-'ਨੀ ਨਹੀਂ ਤੈਨੂੰ ਨੀ ਪਤਾ ਇਸ ਵਿਚ ਤਾਂ ਇਹਦੀ ਲੌਂਗੋਵਾਲ ਵਾਲੀ ਪਤੀਹਸ ਆਈ ਹੋਣੀ ਐਂ।' ਉਹ ਇਸ ਨਾਲ ਬੜਾ ਮੋਹ ਰੱਖਦੀ ਸੀ। ਬਾਲ੍ਹਾ ਮੋਹ ਵੀ ਐਵੇਂ ਜਾਨ ਦਾ ਖੌਹ ਹੁੰਦਾ ਹੈ ਭੈਣ।

'ਭਾਈ ਵੱਡਿਆ ਵਡੇਰਿਆਂ ਨੇ ਵੀ ਤਾਂ ਆਪਣੀ ਮੰਨਤ ਕਰਾਉਂਣੀ ਹੋਈ,ਇਹ ਵੀ ਮੰਨਦੇ ਨਹੀਂ ਸੀ। ਹੁਣ ਨਾਂ ਮੰਨਣ ਤਾਂ, ਦੇਖੋ ਕਿਵੇਂ ਸਾਰਾ ਟੱਬਰ ਸਿਆਣਿਆਂ ਮਗਰ ਭਜਿਆ ਫਿਰਦਾ ਹੈ।' ਆਦਿਕ ਆਵਾਜ਼ੇ ਕੱਸੇ ਜਾਂਦੇ ਹਨ।

'ਨਹੀਂ ਨਹੀਂ! ਇਹ ਤਾਂ ਇਸ ਦੇ ਸਹੁਰਿਆਂ ਨੇ ਜਿਹੜੀ ਸਿੱਟ ਸੁੱਟੀ ਹੈ। ਪਰਸੋਂ ਰਾਤ ਨੂੰ ਮੈਂ ਕੋਠੇ 'ਤੇ ਚੜੀ ਤਾਂ ਸ਼ਾਂ ਸ਼ਾਂ ਕਰਦੀ ਜਾਂਦੀ ਦੇਖੀ ਸੀ।'

ਬੀਮਾਰ ਨੂੰ ਦਵਾ ਦਾਰੂ ਦੇਣ ਦੀ ਥਾਂ ਟੂਣੇ ਝਾੜੇ ਕਰਨ ਵਾਲੇ ਸਾਂਈ, ਝਿਉਰ ਜਾਂ ਭਰਾਈ ਆਦਿ 'ਸਿਆਣੇ' ਲਿਆ ਲਿਆ ਕੇ ਗੁੱਗਲ ਤੇ ਗੰਦੇ ਦੀਆਂ ਧੂਣੀਆਂ ਦੀਆਂ ਮਹਿਕਾਂ ਨਾਲ ਵਾਯੂ ਮੰਡਲ 'ਸੁਗੰਧਤ' ਕੀਤਾ ਜਾਂਦਾ ਹੈ।

ਚਿਮਟਾ, ਖੁਰਚਣਾ, ਪੁੱਠਾਂ ਰੜਕਾ ਜਾਂ ਸੂਹਣ ਫੜ ਕੇ ਸਿਆਣੇ ਫਰਰ ਫਰਰ ਬੁੱਲ ਹਿਲਾਉਂਦੇ, ਮੰਤਰਾਂ ਦੇ ਜਾਪ ਕਰਕੇ ਲੰਮੀਆਂ ਲੰਮੀਆਂ ਫੂਕਾਂ ਮਾਰ ਕੇ ਮਰੀਜ਼ ਤੋਂ 'ਛਾਇਆ' ਦੂਰ ਕਰਦੇ ਹਨ।

ਕਾਲਾ ਬੱਕਰਾ ਜਾਂ ਕੁੱਕੜ, ਅੱਧ ਵੱਡ ਕੇ ਇਸ 'ਬਲਾ' ਨੂੰ ਚੜ੍ਹਾਇਆ ਜਾਂਦਾ ਹੈ। ਲਾਲ ਖੰਮਣੀਆਂ ਬੰਨ੍ਹ ਕੇ ਕੋਰਾ ਤਪਲਾ ਸਤਨਾਜੇ ਨਾਲ ਭਰ ਕੇ ਪਿੰਡ ਦੇ ਚੁਰਸਤੇ ਵਿਚ ਭੰਨਣਾ-ਜੇ ਜ਼ਨਾਨੀ ਵਿਚ ਭੂਤ ਆਇਆ ਹੋਵੇ ਤਾਂ ਤਨ ਦੇ ਸਾਰੇ ਹੀ ਕੱਪੜੇ ਉੱਥੇ ਹੀ ਨਹਾ ਕੇ ਸੁੱਟ ਆਉਂਣੇ, ਵੱਡੇ ਉਪਾਓ ਸਮਝੇ ਜਾਂਦੇ ਹਨ।

'ਜੀਅ ਰੁਧਿਆ ਹੋਇਆ ਹੈ, ਉਪਾਓ ਹੋ ਗਿਆ ਹੈ, ਇਕ ਦੋ ਦਿਨਾਂ ਵਿਚ ਠੀਕ ਹੋ ਜਾਵੇਗਾ, ਵੱਡੇ ਵਡੇਰਿਆਂ ਨੇ ਕਿਸੇ ਬਹਾਨੇ ਆਪਣੀ ਮੰਨਤ ਕਰਾਉਂਣੀ ਹੁੰਦੀ ਹੈ, ਉਹਨਾਂ ਨੂੰ ਭੁੱਲਣਾ ਨਹੀਂ ਚਾਹੀਦਾ।' ਹਰ ਸਿਆਣਾ ਜਾਂਦਾ ਹੋਇਆ ਟੱਬਰ ਦੇ ਇਕ ਦੋ ਮੋਹਰੀ ਬੰਦਿਆਂ ਨੂੰ ਸੱਦ ਕੇ ਸਮਝੌਤੀ ਦੇ ਜਾਂਦਾ ਹੈ।

'ਜੀ ਅਸੀਂ ਕੇਹੜਾ ਕਿਸੇ ਗੱਲੋਂ ਨਾਬਰ ਆਂ। ਹਰ ਦਸਮੀ ਨੂੰ ਨਿਉਂਦਾ ਖੁਆਂਦੇ ਹਾਂ। ਬੋਹਲ ਵਿਚੋਂ ਪਹਿਲਾਂ ਹਿੱਸਾ ਵਡਿਆਂ ਵਡੇਰਿਆਂ ਦਾ ਕੱਢਦੇ ਹਾਂ, ਦੀਵਾਲੀ ਨੂੰ ਸਿਵਿਆਂ ਤੇ ਚਰਾਗ਼ ਜਗਾ ਕੇ ਆਉਂਦੇ ਹਾਂ ਵੀਰਵਾਰ ਨੂੰ ਤਕੀਏ ਚੂਰਮਾ ਚੜ੍ਹਾਉਂਦੇ ਹਾਂ, ਖ਼ਬਰੇ ਸਾਡੇ ਉਤੇ ਵਿਚਾਰੇ ਕਿਉਂ ਕਰੋਪ ਹੋ ਗਏ ਨੇ।' 'ਕੀ ਪਤੈ ਸਾਡੇ ਕਿਹੜੇ ਜੀਅ ਤੋਂ ਭੁੱਲ ਹੋਈ ਹੋਣੀ ਐ, ਨਹੀਂ ਤਾਂ ਇਹ ਵਿਚਾਰੇ ਅੱਗੇ ਕਿਉਂ ਨਾ ਕਰੋਪੀ ਦੇ ਘਰ ਆ ਗਏ। ਇਨ੍ਹਾਂ ਦਾ ਕਿਹੜਾ ਆਪਣੇ ਟੱਬਰ ਨੂੰ ਦੁੱਖ ਦੇਣ ਨੂੰ ਜੀਅ ਕਰਦੈ?' ਘਰ ਦੇ ਅਗੋਂ ਸਾਰੇ ਹਾਲਾਤ ਉਤੇ ਨਜ਼ਰਸਾਨੀ ਕਰਕੇ ਬਿਨਾਂ ਆਪਣੇ ਸਭ ਨੂੰ ਨਿਰਦੋਸ਼ ਕਰਾਰ ਦਿੰਦੇ ਰਹਿੰਦੇ ਹਨ।

ਕਈ ਵਾਰ ਮਰੀਜ਼ ਨੂੰ ਲੋਹੇ ਦੀ ਛੜੀਆਂ ਨਾਲ ਝੰਬਿਆਂ ਤੇ ਲੱਪੜਾਂ ਨਾਲ ਕੁਟਿਆ ਜਾਂਦਾ ਹੈ। ਅਖੇ! ਭੂਤ ਕਰੜਾ ਹੈ, ਜਿਤਨਾ ਚਿਰ ਇਉਂ ਨਾ ਕੀਤਾ ਜਾਵੇ ਇਸ ਜੀਅ ਦਾ ਖਹਿੜਾ ਨਹੀਂ ਛੱਡਣਾ।

ਮੇਰੇ ਪਿੰਡ ਦੇ ਚੜ੍ਹਦੇ ਪਾਸੇ ਇਕ ਸੰਘਣੇ ਬਰੋਟਿਆਂ ਵਾਲਾ ਤਕੀਆ ਹੈ, ਜਿਸ ਵਿਚ ਇਕ ਛੋਟੀ ਜਿਹੀ ਖ਼ਾਨਗ਼ਾਹ ਹੈ। ਏਥੇ ਜੁੰਮੇ ਰਾਤ ਨੂੰ ਮੁਸਲਮਾਨ ਨਮਾਜ਼ਾਂ ਪੜ੍ਹਦੇ ਤੇ ਬਾਗਾਂ ਦਿੰਦੇ ਹਨ। (ਮੇਰਾ ਪਿੰਡ ਮਲੇਰਕੋਟਲੇ ਰਿਆਸਤ ਵਿਚ ਹੋਣ ਕਰਕੇ ਓਥੇ ਮੁਸਲਮਾਨ ਪਹਿਲਾਂ ਦੀ ਤਰ੍ਹਾਂ ਵਸਦੇ ਹਨ। ੧੯੪੭ ਦੇ ਘਲੂ ਘਾਰਿਆਂ ਸਮੇਂ ਇਹਨਾਂ ਨੂੰ ਕਿਸੇ ਨੇ ਇਸ ਲਈ ਕੁਝ ਨਹੀਂ ਸੀ ਕਿਹਾ ਕਿ ਕੋਟਲੇ ਦੇ ਨਵਾਬ ਦੇ ਵਡੇ ਵਡੇਰਿਆਂ ਨੇ ਛੋਟੇ ਸ਼ਾਹਿਬਜ਼ਾਦਿਆਂ ਨੂੰ ਸਰਹਿੰਦ ਵਿਚ ਸ਼ਹੀਦ ਕਰਨ ਵੇਲੇ ਹਾਅ ਦਾ ਨਾਅਰਾ ਮਾਰਿਆ ਸੀ) ਪਿੰਡ ਦੇ ਕਈ ਹਿੰਦੂ ਘਰ ਵੀਰਵਾਰ ਵਾਲੇ ਦਿਨ ਤਕੀਏ ਚੂਰਮਾ ਚੜ੍ਹਾਉਂਦੇ ਹਨ।

ਹਰ ਚੜ੍ਹਦੇ ਵਾਰ ਨੂੰ ਪਿੰਡ ਦਾ ਭਰਾਈ, ਕੋਟਲੇ ਵਾਲੇ ਪੀਰ ਹੈਦਰ ਸੇਖ਼ ਦਾ ਰੋਟ ਪਕਾਉਂਦਾ ਹੈ। ਰੋਟ ਲਈ ਸਵਾ ਮਣ ਆਟਾ ਤੇ ਸਵਾ ਮਣ ਗੁੜ ਦੀ 'ਦਰਗਾਹੀ ਰਸ਼ਦ' ਤਿਆਰ ਕੀਤੀ ਜਾਂਦੀ ਹੈ। ਕਈ ਵਾਰ ਇਹ ਰਸ਼ਦ ਕਈ ਘਰ ਮਿਲ ਕੇ ਦਿੰਦੇ ਹਨ ਤੇ ਕਈ ਵਾਰ ਇਕੱਲਾ ਘਰ ਹੀ। ਰਸ਼ਦ ਤਿਆਰ ਕਰਨ ਪਿੱਛੋਂ ਪਾਥੀਆਂ ਦਾ ਇਕ ਖ਼ਾਸਾ ਵੱਡਾ ਗੁਹਾਰਾ ਧਰਤੀ ਦਾ ਥੱਲਾ ਪੱਧਰਾ ਕਰਕੇ–ਰੋੜਾਂ ਨੂੰ ਭੰਨ ਕੇ ਚੂਨਾ ਬਣਾਉਣ ਵਾਲੀ ਭੱਠੀ ਦੀ ਤਰ੍ਹਾਂ–ਮਘਾ ਦਿਤਾ ਜਾਂਦਾ ਹੈ। ਜਦੋਂ ਧਰਤੀ ਦਾ ਥੱਲਾ ਲੁਹਾਰ ਦੇ ਭਖਦੇ ਲੋਹੇ ਜਿਹਾ ਹੋ ਜਾਂਦਾ ਹੈ। ਤਾਂ ਸਬਰ ਗੱਤੇ ਤੇ ਕਹੀਆਂ ਨਾਲ ਘਾਣੀ ਵਾਂਗ ਮਿਧ ਮਿਧ ਕੇ ਗੁੰਨੇ ਆਟੇ ਦਾ ਚਾਰ ਉਂਗਲ ਮੋਟਾ ਥਰ ਜਮਾ ਕੇ ਇਕ ਪਾਥੀਆਂ ਦਾ ਗੁਹਾਰਾ ਉਤੇ ਮਘਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਇਕ ਦਿਨ ਅਤੇ ਇਕ ਰਾਤ ਵਿਚ ਗੱਡੇ ਦੇ ਪਹੀਏ ਜੇਡਾ ਲੰਮਾ ਚੌੜਾ ਅਤੇ ਚਾਰ ਉਂਗਲ ਮੋਟਾ ਰੋਟ, ਚਿਮਟਿਆਂ ਅਤੇ ਛੱਲਿਆਂ ਵਾਲਿਆਂ ਲੋਹੇ ਦੀਆਂ ਖੂੰਡੀਆਂ ਦੀ ਛਣਕਾਰ, ਜੈ ਅਲੀ ਤੇ ਜੈ ਪੀਰ ਹੈਦਰ ਸੇਖ਼ ਦੀ ਦੇ ਨਾਹਰਿਆਂ ਦੀ ਗੁੰਜਾਰ ਵਿਚ ਪੂਰ ਚੜ੍ਹਦਾ ਹੈ। ਹਾੜ੍ਹੀ ਵੱਢਣ ਵਾਲੀ ਦਾਤੀ ਅਤੇ ਘੁਲਾੜ੍ਹੀ ਦੇ ਗੰਡ ਵਿਚ ਗੁੜ ਉਦਲਣ ਵਾਲੇ ਖੌਂਚੇ ਤੇ ਕਈ ਵਾਰ ਕਹੀਆਂ ਨਾਲ ਪੱਕੇ ਹੋਏ ਰੋਟ ਦੇ ਟੁਕੜੇ ਕਰਕੇ ਪਿੰਡ ਦੇ ਹਰ ਘਰ ਬੁਰਕੀ ਬੁਰਕੀ ਭੇਜੀ ਜਾਂਦੀ ਹੈ। ਨਿਆਣਿਆਂ ਵਿਚ ਵੰਡਣ ਪਿੱਛੋਂ ਰਹਿੰਦਾ ਹਿੱਸਾ ਹੈਦਰ ਸੇਖ਼ ਦੇ ਭਗਤਾਂ ਅਤੇ ਭਰਾਈ ਦੇ ਤਾਣੇ ਪੇਟੇ ਪੈ ਜਾਂਦਾ ਹੈ।

ਜੇ ਇਸ ਰੋਟ ਲਈ ਅੰਨ ਤੇ ਗੁੜ ਖ਼ਰਾਬ ਕਰਨ ਦਾ ਕਿਸੇ ਇਕ ਹੀ ਘਰ ਨੇ ਹੌਸਲਾ ਕੀਤਾ ਹੋਵੇ ਤਾਂ ਉਸ ਘਰ, ਸ਼ਰੀਕੇ ਕਬੀਲੇ ਦੇ ਲੋਕ ਬਾਟੀ ਬਾਟੀ ਦਾਣੇ ਭਰਾਈ ਨੂੰ ਚੜ੍ਹਾਵਾ ਚੜ੍ਹਾ ਕੇ ਜਾਂਦੇ ਹਨ।

ਆਮ ਤੌਰ 'ਤੇ ਕੋਟਲੇ ਵਾਲੇ ਹੈਦਰ ਸੇਖ਼ ਜੀ ਲੋਕਾਂ ਨੂੰ ਪੁੱਤ ਹੀ ਦਿੰਦੇ ਹਨ। ਜੇ ਕਿਸੇ ਦੇ ਧੀ ਜੰਮ ਪਵੇ ਤਾਂ ਸਮਝਿਆ ਜਾਂਦਾ ਹੈ ਕਿ ਪੂਰੀ ਤਰ੍ਹਾਂ ਰੱਖ ਨਾ ਰੱਖੇ ਜਾਣ ਕਰਕੇ ਪੀਰ ਖੁਸ਼ ਨਹੀਂ ਹੋਇਆ। ਜਿਸ ਦੀ ਸੁੱਖ ਪੂਰੀ ਹੋ ਜਾਵੇ–ਜਾਣੀ ਜਦੋਂ ਕਿਸੇ ਦੇ ਘਰ ਪੁੱਤ ਜੰਮ ਪਏ, ਤਾਂ ਸਾਰਾ ਟੱਬਰ ਹੈਦਰ ਸੇਖ਼ ਦੀ ਚੌਂਕੀ ਭਰਨ ਜਾਂਦਾ ਹੈ। ਰਾਹ ਵਿਚ ਰਾਤ ਪੈ ਜਾਵੇ ਜਾਂ ਹੈਦਰ ਸ਼ੇਖ਼ ਦੀ ਕਬਰ ਤੇ ਰਾਤ ਕੱਟਣੀ ਪੈ ਜਾਵੇ ਤਾਂ ਭੁੰਜੇ ਪੈਂਦੇ ਹਨ। ਉਂਞ ਤਾਂ ਹਰ ਚਾਨਣੀ ਇਕਾਦਸ਼ੀ ਨੂੰ ਹੀ, ਪਰ ਨਿਮਾਣੀ ਇਕਾਦਸ਼ੀ ਨੂੰ ਖ਼ਾਸ ਤੌਰ 'ਤੇ ਹੈਦਰ ਸੇਖ਼ ਦੀ ਕਬਰ ਉਤੇ ਕੋਟਲੇ ਭਾਰੀ ਮੇਲਾ ਲੱਗਦਾ ਹੈ। ਇਹ ਨਜ਼ਾਰਾ ਦੇਖਣ ਨਾਲ ਹੀ ਸੰਬੰਧ ਰਖਦਾ ਹੈ, ਕਿ ਕਿਵੇਂ ਹੈਦਰ ਸੇਖ਼ ਦੇ ਭਗਤ ਨੰਗੇ ਪੈਰੀਂ ਮੈਂ ਮੈਂ ਕਰਦੇ ਕੁਰਬਾਨੀ ਦੇ ਕਾਲੇ ਬੱਕਰਿਆਂ ਨੂੰ ਬਲੀ ਚੜ੍ਹਾਉਣ ਲਈ ਇਕ ਦੂਜੇ ਤੋਂ ਅੱਗੇ ਹੋ ਕੇ ਵੱਢਣ ਲਈ ਧੂਹੀ ਫਿਰਦੇ ਹੁੰਦੇ ਹਨ। ਤੇ ਭਗਤ ਚੜ੍ਹਾਵੇ ਚੜ੍ਹਾ ਰਹੇ ਹੁੰਦੇ ਹਨ।

ਮੇਰੇ ਪਿੰਡ ਦੇ ਲੋਕਾਂ ਦਾ ਖਾਸਾ ਵੱਡਾ ਜਥਾ ਹਰ ਦਿਵਾਲੀ ਨੂੰ ਮਰਿਆਂ ਜੀਆਂ ਦੀ ਗਤੀ ਲਈ ਪਹੋਏ ਵੀ ਨਹਾਉਣ ਜਾਂਦਾ ਹੈ, ਸਾਉਣ ਦੇ ਮਹੀਨੇ ਉਚੇ ਭੌਣ ਦੇਵੀਏ ਤੇਰੇ ਦਿਸਦੇ ਆਨੰਦਪੁਰ ਤੋਂ।' ਗਾਉਂਦੇ ਨੈਣਾਂ ਦੇਵੀ ਦੇ ਭੌਣ (ਮੰਦਿਰ) ਦੇ ਦਰਸ਼ਨਾਂ ਨੂੰ ਵੀ

ਕਈ ਭਗਤ ਜਨ ਜਾਂਦੇ ਹਨ।

ਚੰਡੀਗੜ੍ਹ ਲਾਗੇ ਚੰਡੀ ਦੇ ਮੰਦਿਰ ਉਤੇ ਮਨਸਾ ਦੇਵੀ ਦਾ ਨਾਉਣ ਕਰਨ ਵੀ ਪਿੰਡ ਦੇ ਖ਼ਾਸੇ ਬੁੱਢੇ ਠੇਰੇ ਮਿੱਠੀਆਂ ਰੋਟੀਆਂ ਤੇ ਸਫ਼ਰ ਜੋਗੀ ਚੂਰੀ ਤੇ ਪੰਜੀਰੀ ਲੈ ਕੇ ਟੁਰਦੇ ਹਨ।' ਨਾਲੇ ਮੁੰਜ ਬਗੜ ਦਾ ਸੌਦਾ, ਨਾਲੇ ਮਨਸਾ ਦੇਵੀ ਦਾ ਨਾਉਣ।' ਵਾਲਾ ਮੁਹਾਵਰਾ, ਮੇਰੇ ਪਿੰਡ ਦੇ ਲੋਕ ਗੱਲਾਂ ਕਰਨ ਵਿਚ ਤਾਂ ਵਰਤਦੇ ਹਨ। ਪਰ ਸੌਦਾ ਉਹਨਾਂ ਕੀ ਕਰਨਾ ਹੋਇਆ ਉਨ੍ਹਾਂ ਦਾ ਨ੍ਹਾਉਣ ਹੀ ਹੋ ਜਾਵੇ ਤਾਂ ਬੜਾ ਹੈ! ਮੇਰੇ ਪਿੰਡ ਵਿਚ ਪਹਿਲਾਂ ਸੁਲਤਾਨੀਆਂ ਦੇ ਪੀਰ ਦੇ ਚੇਲਿਆਂ ਦੇ ਵੀ ਕਾਫ਼ੀ ਘਰ ਸਨ, ਜਿਹੜੇ ਜਥੇ ਬਣਾ ਕੇ ਭਰਾਈ ਦੀ ਜਥੇਦਾਰੀ ਹੇਠਾਂ ਮੁਲਤਾਨ ਦੇ ਨੇੜੇ ਧੌਂਕਲ ਵਾਲੇ ਪੀਰ ਦਾ ਸੰਗ ਕਰਨ ਜਾਂਦੇ ਸਨ। ਹੁਣ ਉਸ ਦੀ ਥਾਂ ਇਕ ਜਗਰਾਉਂ ਵਾਲਾ ਹੋਰ ਪੀਰ ਲੱਭ ਲਿਆ ਹੈ। ਸੈਕੂਲਰ ਹੋਣ ਲਈ ਇਕ ਮੁਸਲਮਾਨ ਪੀਰ ਹੀ ਚਾਹੀਦਾ ਹੈ ਚਲੋ ਕੋਈ ਹੋਇਆ! ਰੌਸ਼ਨੀ ਦੇ ਮੇਲੇ ਤੋਂ ਦੋ ਦਿਨ ਪਹਿਲਾਂ ਹੁਣ ਜਗਰਾਉਂ ਨੂੰ ਏਥੋਂ ਕਾਫ਼ੀ ਸੰਗ ਜਾਂਦਾ ਹੈ।

ਚਮਾਰਾਂ ਦੇ ਘਰਾਂ ਵਿਚ ਜਗਰਾਵਾਂ ਵਾਲੇ ਮੁਹਕਮਦੀਨ ਪੀਰ ਤੇ ਉਸ ਦੇ ਚੇਲੇ ਪੋਨਿਆਂ ਵਾਲੇ ਪੀਰ ਦੀ ਮਿੱਟੀ ਲਿਆ ਕੇ ਬਣਾਈ ਇਕ ਨਿੰਮ ਹੇਠਾਂ ਸਮਾਧ ਹੈ, ਜਿਥੇ ਸਾਲ ਪਿੱਛੋਂ ਦੀਵਾਲੀ ਦੇ ਦਿਨ ਵੀਹ ਵੀਹ ਕੋਹ ਤੋਂ ਲੋਕ ਆਉਂਦੇ ਤੇ ਸਾਰੀ ਸਾਰੀ ਰਾਤ ਗੀਤ ਤੇ ਭੇਟਾ ਗਾਉਂਦੇ ਰਹਿੰਦੇ ਹਨ। ਉਸ ਪੀਰ ਦੀ ਸਾਡੇ ਪਿੰਡ ਵਾਲੀ ਗੱਦੀ ਦਾ ਮੁਖੀਆ ਰਾਤ ਨੂੰ ਸਿਰ ਮਾਰ ਮਾਰ ਕੇ ਖੇਡਦਾ ਹੈ। ਕਹਿੰਦੇ ਨੇ, ਉਦੋਂ ਮਨ ਵਿਚ ਕੋਈ ਖੋਟੀ ਨੀਅਤ ਰੱਖ ਕੇ ਨਹੀਂ ਬੈਠਣਾ ਚਾਹੀਦਾ ਨਹੀਂ ਤਾਂ ਪੀਰ ਮਨ ਦੀਆਂ ਬੁੱਝ ਲੈਂਦਾ ਹੈ।

ਪਿੰਡ ਦੇ ਚੜ੍ਹਦੇ ਪਾਸੇ ਇਕ ਸਿਧ ਬਾਬੇ ਦੀ ਸਮਾਧ ਹੈ, ਜਿਸ ਨੂੰ ਗਿਲ ਗੋਤ ਦ ਘਰ ਆਪਣਾ ਵੱਡਾ ਵਡੇਰਾ ਮੰਨਦੇ ਹਨ। ਹਰ ਤਿੱਥ ਤਿਉਹਾਰ ਨੂੰ ਇਸ ਸਮਾਧ ਦੀ ਮੰਨਤ ਹੁੰਦੀ ਹੈ ਤੇ ਚੜ੍ਹਾਵੇ ਚੜ੍ਹਦੇ ਹਨ। ਇਸ ਗੋਤ ਦੇ ਘਰਾਂ ਵਿਚ ਜਦੋਂ ਕਿਸੇ ਮੁੰਡੇ ਦਾ ਵਿਆਹ ਹੋਵੇ ਤਾਂ ਇਹ ਸਮਾਧ ਖ਼ਾਸ ਰੌਣਕ ਮੇਲੇ ਦਾ ਕੇਂਦਰ ਬਣ ਜਾਂਦੀ ਹੈ। ਨਵੀਂ ਵਿਆਹੁਲੀ ਨੂੰ ਲੈ ਕੇ ਲਾੜ੍ਹਾ, ਨਾਨਕੇ ਦਾਦਕੇ ਮੇਲ ਤੇ ਪਿੰਡ ਦੇ ਬਹੂ ਦੇਖਣ ਦੇ ਚਾਅ ਵਾਲੇ ਮੁੰਡੇ ਕੁੜੀਆਂ ਦੇ ਅਲਬੇਲੇ ਜਲੂਸ ਨਾਲ ਏਥੇ ਛਟੀਆਂ ਖੇਲਣ ਪੁੱਜਦਾ ਹੈ।

ਤੂਤ ਦੀ ਛਮਕਾਂ ਲੈ ਕੇ ਬਹੂ ਲਾੜੇ ਨੂੰ ਝੰਬਦੀ ਹੈ, ਲਾੜਾ ਬਹੂ ਨੂੰ। ਵਹੁਟੀ ਨੇ ਤਾਂ ਆਪਣੇ ਸਿਰ ਦੇ ਸਾਂਈ ਨੂੰ ਕੀ ਦੁੱਖ ਦੇਣਾ ਹੋਇਆ, ਅੱਗੋਂ ਲਾੜਾ ਵੀ ਦਿਖਾਵੇ ਲਈ ਘੱਗਰੇ ਉਤੇ ਦਬ ਕੇ, ਊਂ ਪੋਲੀਆਂ ਜਿਹੀਆਂ, ਪਰ ਖੜਾਕ ਖ਼ਾਸਾ ਕਰਨ ਵਾਲੀਆਂ ਛਮਕਾਂ ਮਾਰ ਛੱਡਦਾ ਹੈ।

ਲਾੜੇ ਨੂੰ ਮੁੰਡੇ ਅਤੇ ਵਹੁਟੀ ਨੂੰ ਲਾੜੇ ਦੀ ਭਰਜਾਈਆਂ ਇਕ ਦੂਜੀ ਤੋਂ ਵੱਧ ਚੜ੍ਹ ਚੜ੍ਹ ਕੇ ਤਾਹਨੇ ਮਾਰਦੀਆਂ ਹਨ: 'ਇਕ ਰਾਤ ਵਿਚ ਹੀ ਮੋਹ ਜਾਗ ਪਿਆ ਕੁੜੇ, ਲੈ ਦੇਖ ਕਿਵੇਂ ਪੋਲੇ ਹੱਥੀਂ ਮਾਰਦੀ ਐ।' ਦੂਜੀ ਆਖਦੀ ਹੈ-'ਅਜ ਦਾ ਦਿਨ ਈ ਐ,ਮਾਰ ਲੈ ਜੇਹੜੀਆਂ ਮਾਰਨੀਆਂ ਨੇ, ਫੇਰ ਤਾਂ ਤੈਨੂੰ ਹੀ ਸਾਰੀ ਉਮਰ ਖਾਣੀਆਂ ਪੈਣਗੀਆਂ।'

'ਦੇਖੋ ਉਏ! ਇਹ ਓਹੀ 'ਪੀਤੋ' ਜੇਹੜਾ ਕੁੰਢੀ ਮਹਿੰ ਦੇ ਛੋਟੀ ਮਾਰ ਕੇ ਗੋਡੀ ਲਵਾ ਦਿੰਦਾ ਸੀ, ਹੁਣ ਬਹੂ ਦੇ ਪੰਗ ਦੀ ਨੀ ਲਗਣ ਦਿੰਦਾ। ਪਤਾ ਨਹੀਂ ਸਾਲੀ ਨੇ ਰਾਤੋ ਰਾਤ ਕੀ ਤਵੀਤ ਘੋਲ ਕੇ ਪਿਆ ਦਿੱਤੈ।' ਮੁੰਡੇ ਇਉਂ ਮਖ਼ੌਲ ਉਡਾਉਂਦੇ ਹਨ।

ਕਈ ਭਰਜਾਈਆਂ ਇਸ ਵੇਲੇ ਚਾਅ ਕਾਬੂ ਵਿਚ ਨਾ ਰਖਦੀਆਂ, ਵਹੁਟੀ ਹੱਥੋਂ ਛਟੀ ਖੋਹ ਕੇ-'ਇਹ ਤੈਥੋਂ ਸੂਤ ਆਉਣ ਵਾਲਾ ਨਹੀਂ ਮੈਨੂੰ ਦੇਹ।' ਕਹਿਕਾ ਮਾਰ ਕੇ ਲਾੜੇ ਨੂੰ ਧੁੱਪੇ ਪਈ ਕਪਾਹ ਵਾਂਗ ਝੰਭ ਸੁੱਟਦੀਆਂ ਹਨ। 'ਵਡੇ ਛੋਟੇ ਦੀ ਪਰੋਂ ਹੈ ਅੱਜ ਭਾਵੇਂ ਕੁਝ ਕਰ ਲਵੋ ਤਣੀ ਛੋਹੀ 'ਤੇ ਕੋਈ ਡਰ ਨਹੀਂ ਹੁੰਦਾ।' ਇਹ ਅਖਾਣ ਉਹਨਾਂ ਦੀਆਂ ਮਨ

ਆਈਆਂ ਦੇ ਬਚਾਉ ਲਈ ਵੱਡੀ ਢਾਲ ਹੁੰਦਾ ਹੈ।

ਇਸ ਸਿਧ ਬਾਬੇ ਦੀ ਸਮਾਧ ਉਤੇ ਕਈ ਸੁੱਖਣਾ ਵੀ ਸੁੱਖੀਆਂ ਜਾਂਦੀਆਂ ਹਨ। ਆਖਦੇ ਹਨ, ਇਕ ਬੁੱਢੀ ਦੇ ਪੁੱਤ ਦਾ ਵਿਆਹ ਨਹੀਂ ਸੀ ਹੁੰਦਾ, ਉਹ ਰੋਜ਼ ਸਿੱਧ ਬਾਬੇ ਦੀ ਸਮਾਧ ਉਤੇ ਮੂੰਹ ਹਨੇਰੇ ਨੰਗੇ ਪੈਰੀ ਜਾਂਦੀ ਅਤੇ ਮੰਗ ਮੰਗਦੀ–

'ਹੇ ਸਿੱਧ ਬਾਬਾ! ਜੇ ਮੇਰਾ ਪੁੱਤ ਕਿਤੇ ਫ਼ਸ ਜਾਵੇ ਤਾਂ ਤੇਰਾ ਢਾਈ ਰੁਪਏ ਦਾ ਕੜਾਹ ਚੜ੍ਹਾਵਾਂ।'

ਇਕ ਦਿਨ ਕਿਸੇ ਵਕੂਏ ਦੇ ਸਿਲਸਿਲੇ ਵਿਚ ਉਸ ਦੇ ਪੁੱਤ ਨੂੰ ਪੁਲਿਸ ਫੜ ਕੇ ਲੈ ਗਈ। ਬੁੜੀ ਨੇ ਸਮਝਿਆ ਸਿੱਧ ਬਾਬੇ ਨੇ ਮੇਰੀ ਸੁਣ ਤਾਂ ਲਈ ਹੈ, ਪਰ ਮਤਲਬ ਉਲਟ ਸਮਝਿਆ ਹੈ। ਉਹ ਦੂਜੇ ਦਿਨ ਸਮਾਧ ਉਤੇ ਫਿਰ ਗਈ। ਸਮਾਧ ਮੂਹਰੇ ਘਿਗਿਆ ਕੇ ਨੱਕ ਘਸਾ ਘਸਾ ਕੇ ਕਿੰਨਾਂ ਚਿਰ ਹੀ ਕੂਕਦੀ ਰਹੀ–

'ਹੇ! ਉਲਟੀਆਂ ਸਮਝਣ ਵਾਲਿਆ ਸਿੱਧ ਬਾਬਿਆਂ! ਮੈਂ ਆਪਣੇ ਪੁੱਤ ਨੂੰ ਜੇਲ੍ਹ ਵਿਚ ਫਸਾਉਣ ਦੀ ਮੰਗ ਕਾਹਨੂੰ ਮੰਗੀ ਸੀ ਮੈਂ ਤਾਂ ਪੁੱਤ ਲਈ ਬਹੂ ਮੰਗਦੀ ਸੀ।' ਕਹਿਦੇ ਕਈ ਸਾਲਾਂ ਪਿਛੋਂ ਸਿੱਧ ਬਾਬੇ ਨੇ ਉਸ ਬੁੜ੍ਹੀ ਮਨਸ਼ ਪੂਰੀ ਕੀਤੀ?

ਪਿੰਡ ਦੇ ਕਿਸੇ ਘਰ ਦਾ ਨਿੱਕਾ ਮੋਟਾ ਨੁਕਸਾਨ ਹੋ ਜਾਵੇ, ਪਸ਼ੂ ਰੁੱਧ ਜਾਏ, ਕੋਈ ਜੀਅ ਚੀਜ਼ ਧਰ ਕੇ ਭੁੱਲ ਜਾਵੇ, ਤਾਂ ਪਾਂਧੇ ਪਾਸੋਂ ਪੱਤਰੀ ਖੁਲ੍ਹਾ ਕੇ ਪੁਛਿਆ ਪੁਆਈ ਜਾਂਦੀ ਹੈ। ਹਥ ਦਿਖਾਉਣ ਵਾਲੇ ਤੋਂ 'ਰੇਖ ਵਿਚ ਮੇਖ' ਲੱਗ ਰਹੀ ਦੇਖਣ ਦਾ ਇਹ ਨਜ਼ਾਰਾ ਵੀ ਆਪਣੀ ਮਿਸਾਲ ਆਪ ਹੁੰਦਾ ਹੈ। ਜਦੋਂ ਹਾਂਡਾ ਹੱਥਾਂ ਦੀਆਂ ਉਂਗਲੀਆਂ ਮਟਕਾਉਂਦਾ ਹੋਇਆ, ਮੇਖ, ਮਿਥਨ, ਕੁੰਭ, ਬ੍ਰਿਸ਼ਚਕ, ਅੱਖਾਂ ਜਿਹੀਆਂ ਮੀਚ ਕੇ, ਰਾਸ਼ੀਆਂ ਗਿਣਦਾ ਹੈ ਤਾਂ ਪਰ੍ਹੇ ਵਿਚ ਸਿਆਣੀ ਕਹਾਉਣ ਵਾਲੀ ਬੁੜ੍ਹੀ ਹੱਥ ਦੇ ਇਸ਼ਾਰੇ ਤੇ ਅੱਖਾਂ ਦੀ ਘੂਰ ਨਾਲ ਈ ਸ਼ਾਂਤੀ ਵਰਤਾ ਛੱਡਦੀ ਹੈ।

"ਬਸ ਔਲੀ ਟਲ੍ਹਣ ਵਾਲੀ ਹੈ। ਵੈਰੀ ਮੰਗਲ ਕਰੋਪੀ ਦੇ ਘਰ ਐ। ਬ੍ਰਿਸਪਤ ਸੁੱਤਾ ਪਿਆ ਹੈ, ਸ਼ਨੀ ਚੜ੍ਹਿਆ ਹੋਇਆ ਹੈ, ਗ੍ਰਹਿ ਦਿਸ਼ਾਂ ਚੰਗੀ ਨਹੀਂ।" ਪਾਂਡਾ ਜਦੋਂ ਗ੍ਰਹਿ ਦਿਸ਼ਾਂ ਦਾ ਭਿਆਨਕ ਰੰਗ ਬੰਨਦਾ ਹੈ ਤਾਂ ਸਹਿਮ ਨਾਲ ਕੁੰਗੜੀਆਂ ਹੋਈਆਂ ਬੁੜ੍ਹੀਆਂ ਵਿਚੋਂ ਹੀ ਕਈ ਬੋਲ ਪੈਂਦੀਆਂ ਹਨ: 'ਵੇ ਭਾਈ! ਕੋਈ ਉਪਾਓ ਵੀ ਹੋਊ, ਤੂੰ ਉਹ ਦੱਸ, ਛੇਤੀ ਕਰੀਏ।

ਤਨ ਦੇ ਕੱਪੜੇ, ੧੦ ਸੇਰ ਕਣਕ–ਜਿਹੋ ਜਿਹੀ ਸਾਮੀ ਹੋਵੇ–ਪੰਡਤ ਜੀ ਗ੍ਰਹਿ ਲਾਹੁਣ ਦਾ ਯਕੀਨ ਦਿਵਾਉਂਦੇ ਪੂਜਾ ਦਾ ਧਾਨ ਲੈ ਕੇ ਤਿੱਤਰ ਹੁੰਦੇ ਹਨ।

ਇਕ ਵਾਰੀ ਇਕ ਪਾਂਡੇ ਨੇ ਇਕ ਗਰਭ–ਵਤੀ ਇਸਤ੍ਰੀ ਨੂੰ ਖ਼ੂਬ ਵਸਾਇਆ– ਘਰੇ ਭਾਗ ਵਾਲਾ ਜੀਅ ਔਣ ਵਾਲਾ ਹੈ। ਪਰ ਕੱਤੇ ਦੇ ਮਹੀਨੇ ਜੰਮੇ ਬਾਲ ਦਾ ਜੇ ਉਪਾਉ ਨਾ ਹੋਵੇ ਤਾਂ ਘਰ ਦੇ ਮੋਹਰੀ ਖ਼ਾਸ ਕਰਕੇ ਪਿਉ ਨੂੰ ਜੀਉਂਦਾ ਨਹੀਂ ਰਹਿਣ ਦਿੰਦਾ। ਇਸ ਮਹੀਨੇ ਜੰਮਿਆਂ ਪੁੱਤ, ਸਿਰ ਦਾ ਸਿਰ ਲੈਂਦਾ ਹੈ, ਸੱਤ ਅੱਠ ਦਿਨ ਉਸ ਜ਼ਨਾਨੀ ਨੇ ਪਾਂਡੇ ਨੂੰ ਰੱਖ ਕੇ ਟਹਿਲ ਤੇ ਸੇਵਾ ਕੀਤੀ ਤੇ ਜਾਪ ਕਰਾਇਆ। ਜਾਣ ਵੇਲੇ ਸਾਰੇ ਟੱਬਰ ਜੋਗੇ ਲੀੜੇ ਤੇ ਇਕ ਖੋਤੇ ਦਾ ਲੱਦ ਦਾਲ ਦਾਣੇ ਦਾ ਦਿੱਤਾ। ਜਾਂਦੇ ਹੋਏ ਪੰਡਤ ਜੀ ਗਵਾਂਢਣ ਨੂੰ ਆਖ ਗਏ ਕਿ ਇਸ ਦੇ ਜੰਮਣੀ ਕੁੜੀ ਹੀ ਹੈ, ਪਰ–

'ਝੂਠ ਕਹਾਂ ਤਾਂ ਜਚਦਾ ਏ,
ਸਚ ਆਖਿਆਂ ਭਾਂਬੜ ਮਚਦਾ ਏ।'

ਇਸ ਲਈ ਇਸ ਨੂੰ ਅਸੀਂ ਮੁੰਡਾ ਹੋਣਾ ਹੀ ਦਸਿਆ ਹੈ। ਅਸਲ ਵਿਚ ਪੰਡਤ ਜੀ ਦੀ ਚਾਲ ਇਹ ਸੀ, ਕਿ ਜੇ ਕੁੜੀ ਹੋਈ ਤਾਂ ਫਿਰ ਗਵਾਂਢਣ ਆਖਣ ਲੱਗ ਜਾਵੇਗੀ

'ਮੈਨੂੰ ਤਾਂ ਉਸੇ ਦਿਨ ਪੰਡਤ ਜੀ ਸੱਚੀ ਗੱਲ ਦੱਸ ਗਏ ਸੀ।' ਜੇ ਮੁੰਡਾ ਹੋਇਆ ਤਾਂ ਪੌਂ ਬਾਰਾਂ ਹੈਨ ਈ।

*  *  *  *

ਨਵੀਆਂ ਬਹੂਆਂ ਨੂੰ ਇਸ ਬਲਾ ਤੇ ਕੁਚੀਲਾਂ ਤੋਂ ਬਚਾਉਣ ਲਈ ਚਿੱਟੇ ਤੇ ਲਾਲ ਤਾਂਬੇ ਦੇ-ਕਦੇ ਕਦੇ ਚਾਂਦੀ ਸੋਨੇ ਦੇ-ਤਵੀਤ ਮੜ੍ਹਾਏ ਜਾਂਦੇ ਹਨ। ਕਈਆਂ ਦੇ ਸ਼ੇਰ ਦੀਆਂ ਨਹੁੰਦਰਾਂ ਮੜ੍ਹਵਾ ਕੇ ਗਲਾਂ ਵਿਚ ਪਾਈਆਂ ਜਾਂਦੀਆਂ ਹਨ।

ਇਸ ਕੰਮ ਲਈ ਪਹਿਲਾਂ ਹੀ ਕੋਈ ਨਾ ਕੋਈ ਸਿਆਣਾ ਮੁਕੱਰਰ ਕੀਤਾ ਹੁੰਦਾ ਹੈ। ਜੇ ਕੋਈ ਬੱਚਾ ਅਠਵੇਂ ਦਿਨ, ਮਹੀਨੇ ਤੇ ਜਾਂ ਅੱਠਵੇਂ ਵਰ੍ਹੇ ਰੱਬ ਸਬੱਬੀ ਮਰ ਜਾਵੇ, ਤਾਂ ਝੱਟ 'ਅਠਰਾਹਾਂ' ਹੋ ਗਿਆ ਦਾ ਗੌਂਗਾ ਫੈਲ ਜਾਂਦਾ ਹੈ। ਉਸ ਦੂਰ ਨੇੜੇ ਤੋਂ ਭੂਤ ਪਰੇਤ ਧਾਗੇ ਤਵੀਤ ਵਾਲੇ ਸਿਆਣੇ ਢੋਅ ਦਿਤੇ ਜਾਂਦੇ ਹਨ।

ਪਿੰਡ ਵਿਚ ਡੰਗਰਾਂ ਨੂੰ ਕੋਈ ਬੀਮਾਰੀ ਪੈ ਜਾਵੇ ਤਾਂ ਇਕ ਆਦਮੀ ਨੰਗੇ ਪੈਰੀਂ ਮਲੇਰਕੋਟਲੇ ਜਾਂਦਾ ਹੈ। ਉਥੋਂ ਤਵੀਤ ਕਰਾ ਕੇ ਨਿਰਣੇ ਕਾਲਜੇ ਹੀ ਵਾਪਸ ਆਉਂਦਾ ਹੈ। ਉਸ ਤਵੀਤ ਦੀ ਇਕ ਪਰਚੀ ਕੋਰੀ ਠੂਠੀ ਵਿਚ ਗੂੰਦ ਨਾਲ ਚਿਪਕਾ, ਮੁੰਜ ਦੀ ਰੱਸੀ ਨਾਲ ਦਰਵਾਜ਼ੇ ਮੂਹਰੇ ਬੰਨ੍ਹ ਦਿਤੀ ਜਾਂਦੀ ਹੈ। ਦੂਜੀ ਪੁੜੀ ਇਕ ਕੜਾਹੇ ਦੇ ਪਾਣੀ ਵਿਚ ਘੋਲ ਕੇ ਟੂਣੇ ਦਾ ਪਾਣੀ ਤਿਆਰ ਕੀਤਾ ਜਾਂਦਾ ਹੈ। ਸਵੇਰੇ ਹੀ ਸਾਰੇ ਪਿੰਡ ਦੇ ਪਸ਼ੂ ਪਾਣੀ ਦੇ ਕੜਾਹਿਆਂ ਕੋਲ ਦੀ ਉਸ ਠੂਠੀ ਹੇਠ ਦੀ ਲੰਘਾ ਕੇ ਪਾਣੀ ਦੇ ਛਿੱਟਿਆਂ ਨਾਲ ਪਵਿੱਤਰ ਕੀਤੇ ਜਾਂਦੇ ਹਨ। ਇਸ ਦਿਨ ਪਿੰਡ ਦੇ ਕਿਸੇ ਘਰ ਚੁਲ੍ਹੇ ਅੱਗ ਨਹੀਂ ਜਾਂਦੀ ਤੇ ਪਸ਼ੂਆਂ ਦਾ ਗੋਹਾ ਦਰਵਾਜ਼ੇ ਮੂਹਰੇ ਸੁੱਟਿਆ ਜਾਂਦਾ ਹੈ। ਰੁਪਈਆ ਰੁਪਈਆ ਘਰ ਪ੍ਰਤੀ ਉਗਰਾਹ ਕੇ ਗੁੜ ਦੇ ਚੌਲਾਂ ਦਾ ਯੱਗ ਬਣਾਇਆਂ ਜਾਂਦਾ ਹੈ। ਜਿਸ ਨੂੰ ਸਭ ਲੋਕ ਪੰਗਤਾਂ ਲਾ ਕੇ ਖਾਂਦੇ ਹਨ।

'ਬੁੱਧਵਾਰ ਦੇ ਦਿਨ ਪਿੱਪਲ ਨੂੰ ਪਾਣੀ ਦੇ ਕੇ ਗਾਂ ਨੂੰ ਪਿੰਨੀਆਂ ਚਾਰਨੀਆਂ, ਵੱਗ ਖੜੋਣ ਵਾਲੀ ਥਾਂ ਪਸ਼ੂਆਂ ਦੇ ਚੱਟਣ ਲਈ ਲੂਣ ਦਾ ਵੱਡਾ ਸਾਰਾ ਡਲਾ ਰੱਖਣਾ ਮਹਾਨ ਪੁੰਨ ਸਮਝੇ ਜਾਂਦੇ ਹਨ। ਅੱਜ ਕੱਲ ਖਿਊੜੇ ਦੀ ਕਾਨ ਦਾ ਲੂਣ ਪਾਕਿਸਤਾਨ ਵਿਚੋਂ ਲਿਅਉਣ ਦਾ ਪ੍ਰਬੰਧ ਨਾ ਹੋਣ ਕਾਰਨ, ਹਿੰਦੂਆਂ ਦੀਆਂ ਸਾਰੀਆਂ ਧਾਰਮਿਕ ਭਾਵਨਾਵਾਂ ਦਾ ਸਤਿਕਾਰ ਕਰਨ ਦੀ ਦਾਅਵੇਦਾਰ ਸਰਕਾਰ ਹਿੰਦ ਅਤੇ ਪਾਕਿਸਤਾਨ ਦੀ ਮਜ਼ਹਬੀ ਆਧਾਰ 'ਤੇ ਬਣੀ ਸਰਕਾਰ ਨੂੰ ਕੌਣ ਦੱਸੇ ਕਿ ਮੇਰੇ ਪਿੰਡ ਦੇ ਬੱਗ ਨੂੰ ਲੂਣ ਦਾ ਡਲ੍ਹਾ ਰੱਖਣ ਵਾਲੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਪੂਰਤੀ ਕਿਸੇ ਗੋਲਮੇਜ਼ ਕਾਨਫ਼ਰੰਸ ਬਿਨਾਂ ਸੰਭਵ ਨਹੀਂ।

ਮੀਂਹ ਨਾ ਪੈਂਦਾ ਹੋਵੇ (ਪਰ ਅਜਕਲ ਤਾਂ ਵਧੇਰੇ ਹੀ ਪੈਣ ਲੱਗ ਪਏ ਹਨ) ਤਾਂ ਜੀ ਪ੍ਰਤੀ ਉਗਰਾਹੀ ਕਰਕੇ ਪੁੰਨ ਦਾਨ ਪਾਠ ਤੇ ਯੱਗ ਕੀਤਾ ਜਾਂਦਾ ਹੈ। ਨਿੱਕੇ ਨਿੱਕੇ ਬੱਚਿਆਂ ਨੂੰ ਚੌਲ ਖੁਆ ਕੇ ਲੋਕ ਕਹਿੰਦੇ ਹਨ ਰੱਬ ਕੋਲੋਂ ਮੀਂਹ ਮੰਗੋ? ਜਦੋਂ ਨਿੱਕੇ ਬੱਚਿਆਂ ਦੀਆਂ ਟੋਲੀਆਂ-

ਕਾਲੇ ਰੋੜ ਪੀਲੇ ਰੋੜ, ਹਾੜ੍ਹੇ ਰੱਬਾ ਵੱਟਾ ਤੋੜ੍ਹ।
ਰੱਬਾ ਰੱਬਾ ਮੀਂਹ ਵਰ੍ਹਾ, ਸਾਡੀ ਕੋਠੀ ਦਾਣੇ ਪਾ।

ਟੱਪੇ ਗਾਉਂਦੀਆਂ ਹਨ, ਚੌਲਾਂ ਨਾਲ ਰੱਜੇ ਹੋਏ ਕੁੱਤੇ, ਅਸਮਾਨ ਵਲ ਨੂੰ ਮੂੰਹ ਕਰਕੇ ਚਿੰਘਾਰਦੇ ਤੇ ਕਿਲਕਾਰਦੇ ਹਨ, ਉਦੋਂ ਸਮਝਿਆ ਜਾਂਦਾ ਹੈ ਕਿ ਇਹਨਾਂ ਮਸੂਮਾਂ ਦੀ (ਖ਼ਾਸ ਕਰਕੇ ਕੁੱਤੇ ਦੀ) ਆਵਾਜ਼ ਸੱਤ ਅਸਮਾਨ ਚੀਰ ਕੇ ਉੱਪਰ ਬੈਠੇ ਰੱਬ ਕੋਲ ਪਹੁੰਚ ਗਈ ਹੈ, ਹੁਣ ਜ਼ਰੂਰ ਛੇਤੀ ਹੀ ਮੀਂਹ ਵਰ੍ਹੇਗਾ।

ਆਪਣੇ ਸਿਰ ਉਤੇ ਡਿਗੇ ਕਿਸੇ ਆਤਮਕ ਭਾਰ ਨੂੰ ਲਾਹੁਣ ਲਈ ਚੰਗੇ ਕਾਜ਼ ਨੂੰ ਸ਼ੁਰੂ ਕਰਨ ਤੇ ਨਿਰਵਿਘਨ ਤੋੜ ਚੜਨ ਦੀ ਭਾਵਨਾ ਪੂਰੀ ਕਰਨ ਵਾਸਤੇ ਕੰਜਕਾਂ ਖੁਆਈਆਂ ਜਾਂਦੀਆਂ ਹਨ। ਨਿੱਕੀਆਂ ਨਿੱਕੀਆਂ ਕੁਆਰੀਆਂ ਕੁੜੀਆਂ ਨੂੰ ਬੀਹੀ ਵੇਹੜ ਤੋਂ ਇਕੱਠੀਆਂ ਕਰਕੇ, ਗੁਲਗੁਲੇ, ਮਾਲ ਪੂੜ੍ਹੇ, ਖੀਰ ਖੁਆ ਕੇ ਸਮਝਿਆ ਜਾਂਦਾ ਹੈ ਕਿ ਹੁਣ ਗੱਲ ਸ਼ੁਭ ਸਰੂਪ ਧਾਰਨ ਕਰੇਗੀ।

ਜਿਸ ਬਹੂ ਦੇ ਬੱਚਾ ਨਾ ਹੁੰਦਾ ਹੋਵੇ ਸਵੇਰੇ ਸਵੇਰੇ ਸੱਸ ਉਸ ਨੂੰ ਨਾਲ ਲੈ ਕੇ ਪਿੱਪਲ ਪੂਜਾ ਕਰਾਉਂਦੀ ਹੈ। ਸੂਰਜ ਚੜ੍ਹਦੇ ਦੇ ਨਾਲ ਪਿੱਪਲ ਦੀਆਂ ਪ੍ਰਕਰਮਾ ਕਰਕੇ, ਗੜ੍ਹਵੀ ਜਲੀ ਦੀ ਸੂਰਜ ਵਲ ਮੂੰਹ ਕਰਕੇ ਪਿੱਪਲ ਦੀਆਂ ਜੜ੍ਹਾਂ ਵਿਚ ਪਾ ਦਿੰਦੀਆਂ ਹਨ। ਕਈ ਭੈਣਾਂ ਆਪਣੇ ਬੇ-ਔਲਾਦੇ ਭਾਈਆਂ ਲਈ ਇਹ ਸਾਧਨਾ ਕਰਦੀਆਂ ਹਨ, ਜਿਵੇਂ ਇਕ ਟੱਪਾ ਹੈ-

ਨਿੱਤ ਬਰ੍ਹਮੇ ਜਲ ਪਾਵਾਂ, ਵੀਰਾਂ ਤੇਰੀ ਜੜ੍ਹ ਲਗ ਜਾਏ।

ਪਿੱਪਲ ਨੂੰ ਬਰਮੇ ਦਾ ਸਰੂਪ ਸਮਝਿਆ ਜਾਂਦਾ ਹੈ। ਦੇਵਤਿਆਂ ਵਿਚੋਂ ਬਰਮੇ ਬਾਰੇ ਧਾਰਨਾ ਹੈ ਕਿ ਇਹ ਸ੍ਰਿਸ਼ਟੀ ਦਾ ਕਰਤਾ ਹੈ। ਜੇਹੜਾ ਸਾਰੀ ਸ੍ਰਿਸ਼ਟੀ ਬਣਾਉਂਦਾ ਹੈ। ਜੇ ਕਿਸੇ ਦਿਨ ਖੁਸ਼ ਹੋ ਕੇ ਕਿਧਰੋਂ ਬਚੀ ਖੁਚੀ ਮਿੱਟੀ ਦਾ ਇਕ ਛੋਟਾ ਜਿਹਾ ਪੁੱਤ ਆਪਣੇ ਭਗਤਾਂ ਲਈ ਬਣਾ ਦੇਵੇਂ ਤਾਂ ਉਸ ਦੇ ਘਰ ਕੀ ਤੋਟਾ ਵਾਪਰ ਜਾਣਾ ਹੈ? ਉਹ ਜ਼ਰੂਰ ਸਭ ਦੀਆਂ ਭਾਉਂਣੀਆਂ ਪੂਰੀਆਂ ਕਰਦਾ ਹੈ? ਇਹ ਬਰ੍ਹਮੇ ਦੇ ਵੈਰਾਟ ਸਰੂਪ ਪਿੱਪਲ ਬਾਰੇ ਲੋਕਾਂ ਦਾ ਪੱਕਾ ਨਿਸ਼ਚਾ ਹੈ।

ਚੰਦ ਸੂਰਜ ਗ੍ਰਹਿਣ ਵੇਲੇ, ਫਟੇ ਪੁਰਾਣੇ ਕਪੜੇ ਸਾਂਹਸੀਆਂ, ਗੰਧੀਲਿਆਂ ਨੂੰ ਦੇਣੇ, ਮਰੇ ਜੀਅ ਨਮਿੱਤ ਸਾਰੇ ਕੱਪੜੇ ਗਰੀਬ ਗੁਰਬੇ ਨੂੰ ਵੰਡਣੇ, ਸ਼ਰਾਧਾਂ ਵਿਚ ਪੰਡਤ ਤੇ ਦਸਮੀਂ ਨੂੰ ਗੁਰਦੁਵਾਰੇ ਦੇ ਭਾਈ ਨੂੰ, ਜੁਮੇਂ ਰਾਤ ਸਾਂਈਂ ਨੂੰ ਖੀਰ ਖੁਆਉਣੀ ਵੱਡੇ ਕਰਮ ਧਰਮ ਮੰਨੇ ਜਾਂਦੇ ਹਨ।

ਏਨੇ ਪੀਰਾਂ ਫ਼ਕੀਰਾਂ ਦੀ ਮੰਨ ਮੰਨਾਉਤ ਕਰਦਿਆਂ ਵੀ ਜੇ ਚੰਗੇ ਦਿਨ ਨਾ ਆਉਣ ਤਾਂ 'ਮੱਥੇ ਦੀ ਰੇਖ ਕੌਣ ਧੋ ਸਕਦਾ?' ਇਹ ਮੇਰੇ ਪਿੰਡ ਦੇ ਲੋਕਾਂ ਦਾ ਵਡਾ ਯਕੀਨ ਹੈ।



# ਸੰਤਾਂ ਸਾਧਾਂ ਲਈ ਸ਼ਰਧਾ



ਕੀਹਦੇ ਕੀਹਦੇ ਪੈਰੀ ਹੱਥ ਲਾਈਏ,
ਸੰਤਾਂ ਦੇ ਵੱਗ ਫਿਰਦੇ।

ਮੇਰੇ ਪਿੰਡ ਦੇ ਲੋਕਾਂ ਵਿਚ ਸੰਤਾਂ ਸਾਧੂਆਂ ਲਈ ਅਪਾਰ ਸ਼ਰਧਾ ਹੈ। ਕੀ ਭਗਵੇ ਕੱਪੜਿਆ ਵਾਲੇ ਉਦਾਸੀ, ਘੋਨ ਮੋਨ ਪਰਮ ਹੰਸ, ਜਟਾਂ ਵਾਲੇ ਨਾਂਗੇ, ਕੰਠੀ ਵਾਲੇ ਬੈਰਾਗੀ, ਕੰਨ-ਪਾਟੇ ਜੋਗੀ ਤੇ ਚਿੱਟੇ ਚਾਦਰੀਏ ਤਿਆਗੀ, ਮੇਰੇ ਪਿੰਡ ਦੇ ਲੋਕਾਂ ਲਈ ਸਭ ਈਸ਼ਵਰ ਦੇ ਅਵਤਾਰ ਹਨ। ਇਹਨਾਂ ਕਿਸਮਾਂ ਦੇ ਸੰਤ ਤਾਂ ਟਕਸਾਲੀ (ਸੰਪਰਦਾਇ) ਮੰਨੇ ਦੰਨੇ ਹੁੰਦੇ ਹੀ ਹਨ, ਇਹਨਾਂ ਤੋਂ ਇਲਾਵਾ ਨਵੇਂ ਨਵੇਂ ਤਰੀਕਿਆਂ ਦੇ ਅਨੇਕ ਭਾਂਤ ਦੇ ਸੰਤਾਂ ਲਈ ਮੇਰੇ ਪਿੰਡ ਵਿਚ ਸੰਤਾਂ ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ ਸ਼ਰਧਾਲੂ ਮੌਜੂਦ ਹੁੰਦੇ ਹਨ।

ਇਕ ਦਿਨ ਪਰਭਾਤੇ ਜਦੋਂ ਡੁਬੂੰ ਡੁਬੂੰ ਕਰਦੇ ਤਾਰਿਆਂ ਦੀ ਮੱਧਮ ਪੈ ਰਹੀ ਲੋਅ ਵਿਚ ਚੜ੍ਹਦੇ ਵਲ ਪਹੁ ਫੁਟਾਲੇ ਦੀ ਚਿੱਟ-ਚਾਨਣੀ ਅੰਦਰ ਲਾਲੀ ਆਪਣੀ ਸੰਧੂਰੀ ਭਾਹ ਘੋਲ ਰਹੀ ਸੀ, ਚੱਕੀਆਂ ਦੀ ਘੂਕਰ ਅਧ ਸੁੱਤਿਆਂ ਦੀ ਨੀਂਦ ਗਾਹੜੀ ਕਰ ਰਹੀ ਸੀ, ਪੰਖੀ ਆਲ੍ਹਣਿਆਂ ਵਿਚ ਚੀਂ ਚੀਂ ਕਰਨ ਲਗੇ ਤੇ ਕਿੱਲਿਆਂ ਉਤੇ ਖੜ੍ਹੇ ਕੱਟੇ ਵੱਛੇ ਦੁਧ ਚੁੰਘਣ ਲਈ ਰੰਭਣੇ ਸ਼ੁਰੂ ਹੀ ਹੋਏ ਸਨ, ਹਲਟ ਦੀ ਘੀਂ ਘੀਂ ਤੇ ਹਾਲੀਆਂ ਦੀਆਂ ਹੇਕਾਂ ਨੂੰ ਚੀਰਦੀ ਇਕ ਆਵਾਜ਼ ਮੇਰੇ ਪਿੰਡ ਦੇ ਕੁਝ ਲੋਕਾਂ ਦੇ ਕੰਨਾਂ ਨੇ ਸੁਣੀ-

ਕੋਠੇ ਮਨ ਦੇ ਨੂੰ ਜਿੰਦਰਾਂ ਭਾਰੀ, ਕੁੰਜੀ ਹੱਥ ਸੰਤਾਂ ਦੇ।

ਸੂਰਜ ਦੀ ਟਿੱਕੀ ਚੜ੍ਹਦੀ ਤੱਕ ਸਾਰੇ ਪਿੰਡ ਵਿਚ ਚਰਚਾ ਸ਼ੁਰੂ ਹੋ ਗਈ। ਗੋਹਾ ਕੂੜਾ ਕਰਦੀਆਂ ਜ਼ਨਾਨੀਆਂ, ਖੇਤਾਂ ਨੂੰ ਜਾਂਦੇ ਕਿਰਸਾਨਾਂ ਦਾ ਜਿਥੇ ਵੀ ਇਕ ਦੂਜੇ ਨਾਲ ਮੇਲ ਹੋਇਆ ਓਥੇ ਪਰ੍ਹਾ ਬੰਨ ਕੇ ਖੜੇ ਹੋ ਗਏ-



'ਮਖਿਆਂ ਨੀ! ਅੱਜ ਸਵੇਰੇ ਸ਼ਬਦ ਨੀਂ ਸੁਣਿਆ?'

'ਨੀ ਮੇਰੇ ਡੁੱਬ ਜਾਣੇ ਕੰਨਾਂ ਵਿਚ ਕਾਹਨੂੰ ਵਲੇਲ ਪੈਂਦੀ ਐ' ਤੂੰ ਈ ਦੱਸ ਸ਼ਬਦਵਾਲੀ ਕੀ ਗੱਲ ਐ?' ਹੋਰ ਤੀਵੀਆਂ ਵੀ ਗੱਲਾਂ ਕਰਦੀਆਂ ਸੀ।

'ਕਹਿੰਦੇ ਮਾਹਦਪੁਰ ਵਾਲੇ ਸੰਤ ਅੱਜ ਪ੍ਰਗਟ ਹੋ ਗਏ ਨੇ।'

'ਹੈਂ? ਸਚੀਂ ਭਾਈ! ਸੁਣਿਆ ਸੀ ਬਈ ਟਿੱਬੇ ਵਾਲੀ ਖੂਹੀ ਕੋਲ ਛੀ ਮਹੀਨਿਆਂ ਤੋਂ ਇਕ ਸੰਤ ਤਪ ਸਾਧ ਰਿਹੈ। ਜ਼ਰੂਰ ਰੱਬ ਦੇ ਘਰੋਂ ਕੋਈ ਚੀਜ਼ ਮਿਲੀ ਹੈ। ਨਹੀਂ ਤਾਂ ਆਪਣੇ ਪਿੰਡ ਦੇ ਲੋਕ ਬੜੇ ਭੈੜੇ ਨੇ, ਇਹ ਐਵੇਂ ਤਾਂ ਕਿਸੇ ਨੂੰ ਸਿਆਣਦੇ ਵੀ ਨਹੀਂ।' ਹੁਣ ਓਦਣ ਦੇ ਸੰਤਾਂ ਦੀ ਸ਼ੋਭਾ ਕਰਦੇ ਨਹੀਂ ਥੱਕਦੇ।

ਤੇ ਆਦਮੀ ਪਰ੍ਹਿਆਂ ਵਿਚ ਬੈਠ ਕੇ ਗੱਲਾਂ ਕਰਨ–

'ਸੌਣਾ! ਸੰਤਾਂ ਦੀ ਕਿਵੇਂ ਗੱਲ ਐ। ਸੁਣਿਆਂ ਥੋੜੇ ਬਾਰ ਅੱਗੋਂ ਦੀ ਲੰਘੇ ਨੇ।'

ਮੈਂ ਤਾਇਆ ਓਦੋਂ ਡੰਗਰਾਂ ਨੂੰ ਪੱਠੇ ਪਾਉਣ ਉੱਠਿਆ ਸੀ। ਨਿੱਕੀ ਕੇ ਖਾਰਾ ਖੂਹ ਜੋੜਨ ਆਏ ਸੀ, ਭਜਨਾ ਹਲ ਦੀ ਹਨਾੜੀ ਪਾ ਰਿਹਾ ਸੀ, ਕੀ ਪੁੱਛਦੈ, ਸੰਤਾਂ ਨੇ ਜਦੋਂ ਸ਼ਬਦ ਲਾਇਆ ਬਸ ਕਬਾੜ (ਕਪਾਟ) ਈ ਖੋਲ ਦਿੱਤੇ ਬਿਨਾਂ ਕਰਨੀ ਵਾਲੀ ਜ਼ਬਾਨ ਤੋਂ ਪਹਿਲਾਂ ਇਹੋ ਜਿਹਾ ਰਸ ਉਂਈ ਨਹੀਂ ਆਉਂਦਾ।'

'ਇਹ ਓਹੋ ਈ ਸੰਤ ਨੇ ਨਾ, ਜਿਹੜੇ ਆਪਣੇ ਨਿੰਮ ਵਾਲੇ ਖੇਤਾਂ ਦੀਆਂ ਦੈੜਾਂ (ਟਿੱਬਿਆਂ) ਵਿਚ ਆਪਾਂ ਇਕ ਦਿਨ ਬੈਠੇ ਵੇਖੇ ਸੀ।'

ਲੋਕ ਕਹਿੰਦੇ ਸੀ ਪਾਖੰਡ ਕਰਦੈ ਸਾਧ! ਹੁਣ ਪਤਾ ਲੱਗੂ, ਜਦੋਂ ਪਤੰਦਰ ਪਰਗਟ ਹੋ ਗਿਐ, ਤਪੱਸਿਆ ਕਿਤੇ ਗੁੱਝੀ ਰਹਿੰਦੀ ਏ, ਅੱਜ ਈ ਸਾਰੇ ਪਿੰਡ ਵਿਚ ਜਸ ਫੈਲ ਗਿਆ।' ਲਓ ਕਰਲੋ ਬੰਦ ਜਿੰਨੇ ਕਿਸੇ ਦੀ ਜ਼ਬਾ ਬੰਦ ਕਰਨੀ ਹੈ, ਮਰਾ ਲਏ ਅਹੀ ਤਹੀ।

'ਔਹ ਗਏ ਸਾਜਨ ਔਹ ਗਏ' ਵਾਂਗ, ਮੂਹਰੇ ਮੂਹਰੇ ਸੰਤ ਅਤੇ ਮਗਰ ਸ਼ਿਕਾਰੀ ਕੁੱਤੇ ਵਾਂਗ ਸਿਰ ਤਲਵਾਏ ਉਹਨਾਂ ਦੇ ਸ਼ਰਧਾਲੂ, ਆਖ਼ਰ ਸੰਤਾਂ ਨੂੰ ਸਰਕੜੇ ਦੇ ਬੁਝਿਆਂ ਵਿਚ ਜਾ ਲੱਭਿਆ। ਸੰਤ ਪਰਗਟ ਤਾਂ ਪਹਿਲਾਂ ਹੀ ਹੋ ਚੁੱਕੇ ਸਨ। ਹੁਣ ਤਾਂ 'ਗੁਰੂ ਲਾਧੋ ਰੇ' ਵਾਂਗ ਦੂਰ ਦੂਰ ਦੇਹੀ ਫਿਰ ਗਈ। ਸਾਰੇ ਇਲਾਕੇ ਵਿਚ ਦਿਨਾਂ ਅੰਦਰ ਹੀ ਸੰਤਾਂ ਦੀਆਂ ਕਈ ਅਦਭੁਤ ਕਰਾਮਾਤਾਂ ਦੀ ਚਰਚਾ ਆਰੰਭ ਹੋ ਗਈ।

ਲੋਕਾਂ ਕਹਾਣੀਆਂ ਸੁਣਾਉਂਣੀਆਂ ਸ਼ੁਰੂ ਕਰ ਦਿੱਤੀਆਂ 'ਅਮਕੇ ਪਿੰਡ ਵਾਲੇ ਸੂਬੇਦਾਰ ਨੇ ਦੋ ਵਿਆਹ ਕਰਵਾਏ, ਪਰ ਮੁੰਡਾ ਨਹੀਂ ਸੀ ਹੁੰਦਾ। ਉਹ ਵੀ ਪਹਿਲੀ ਬਹੂ ਦਾ ਸੁੱਖ ਨਾਲ ਪੈਰ ਭਾਰਾ ਸੀ। ਸੰਤਾਂ ਨੇ ਬਚਨ ਕੀਤਾ 'ਜੇ ਮੁੰਡਾ ਹੋਇਆ ਭਗਤਾ? ਗਰੀਬ ਗੁਰਬੇ ਨੂੰ ਜੱਗ ਕਰੀ।' ਦੇਖ ਲਉ ਗੱਲ ਪੱਕੀ ਨਿਕਲੀ, ਮੁੰਡਾ, ਪੱਕੀ ਇੱਟ ਵਰਗਾ ਖੇਲ੍ਹਦਾ ਫਿਰਦੈ।

'ਲੈ ਇਹ ਤਾਂ ਸਭ ਨੂੰ ਦੀਹਦੈ ਵਈ ਸੰਤ ਕਲਾਂ ਵਾਲੇ ਨੇ। ਸਿੱਖਾਂ ਦਾ ਮੁੰਡਾ ਕਮਲਾ ਹੋਇਆ ਫਿਰਦਾ ਸੀ, ਜੇ ਥੰਮ੍ਹ ਨੂੰ ਸੰਗਲ ਲਾਵੋ ਤਾਂ ਸੰਗਲ ਤੋੜ ਦਿੰਦਾ ਸੀ। ਇੱਟਾਂ, ਵੱਟੇ, ਚੱਕੀ ਦੇ ਪੁੜ, ਜੋ ਚੀਜ਼ ਹੱਥ ਆਵੇ,ਸੱਤ ਘਰ ਟਪਾ ਛੱਡਦਾ ਸੀ। ਇਕ ਦਿਨ ਉਹਦੀ ਮਾਂ ਰਾਤ ਨੂੰ ਘਰਦਿਆਂ ਤੋਂ ਚੋਰੀ ਜਾ ਕੇ ਸੰਤਾਂ ਤੋਂ ਸਿਰ ਤੇ ਹੱਥ ਫਿਰਵਾ ਲਿਆਈ, ਬੱਸ ਓਦਣ ਦਾ ਚੰਗਾ ਭਲਾ ਹੈ।'

ਸੰਤਾਂ ਦੇ ਵਰ ਸਰਾਪ, ਕਰਾਮਾਤਾਂ ਤੇ ਕਰੋਪੀਆਂ ਦੀਆਂ ਬਿਨਾਂ ਖੰਭਾਂ ਤੋਂ ਅਜਿਹੀਆਂ ਡਾਰਾਂ ਬਣ ਬਣ ਕੇ ਉਡਣੀਆਂ ਸ਼ੁਰੂ ਹੋ ਗਈਆਂ ਕਿ ਅਲਫ਼ ਲੈਲਾ ਦੇ ਕਿੱਸੇ ਮਾਤ ਪੈ ਗਏ।

ਇਕ ਗੱਲੋਂ ਸੰਤ ਬੜੇ 'ਅਗਾਂਹ ਵਧੂ' ਨਿਕਲੇ। ਉਹਨਾਂ ਨੇ ਸ਼ਬਦ ਕੀਰਤਨ ਦੇ ਸਾਰੇ ਤਰੀਕਿਆਂ ਨੂੰ ਛੱਡ ਕੇ ਮੁੰਡਿਆਂ ਦਾ ਗਿੱਧੇ ਦੀਆਂ ਬੋਲੀਆਂ ਵਾਲਾ 'ਸ਼ਬਦੀ ਜਥਾ ਤਿਆਰ ਕਰ ਲਿਆ।' ਡੰਗਰ ਚਾਰਦੇ ਗੱਭਰੂਆਂ ਨੂੰ ਟਿੱਬਿਆਂ ਉੱਤੇ ਇਕੱਠੇ ਕਰਕੇ, ਕਿਸ ਦੇ ਹੱਥ ਤੂੰਬਾ, ਕਿਸੇ ਦੇ ਕਾਂਟੋ ਅਤੇ ਕਿਸੇ ਦੇ ਹੱਥ ਘੁੰਗਰਾਲਾ, ਕਿਸੇ ਨੂੰ ਲੱਕੜ ਦੇ ਸੱਪ ਤੇ ਚਿਮਟੇ ਫੜਾ ਕੇ ਹਫ਼ਤੇ ਕੀ ਦੀ ਰਿਹਸਲ ਪਿੱਛੋਂ ਇਕ ਚੰਗੀ 'ਧਾਰਮਿਕ ਭੰਗੜਾ ਪਾਰਟੀ' ਤਿਆਰ ਕਰ ਲਈ।

ਇਹਨਾਂ 'ਕੀਰਤਨ ਰਸੀਆਂ' ਨੂੰ ਇਕ ਪਰੇਮੀ ਤੋਂ ਕੁਝ ਪੈਸੇ ਲਿਆ ਕੇ ਸਲੇਟੀ ਭੋਥੇ ਲਾਲ ਢਾਠੀਆਂ, ਟੌਰੇ ਵਾਲੇ ਸਾਫ਼ੇ, ਇਕੋ ਰੰਗੇ ਝੱਗੇ ਸਵਾ ਕੇ ਜੱਥੇ ਦਾ ਠਾਠ ਬੰਨ੍ਹ ਦਿੱਤਾ। ਪਹਿਲਾਂ ਪਹਿਲ ਇਹ ਕੀਰਤਨੀ ਜਥਾ ਟਿੱਬਿਆਂ ਉੱਤੇ ਪਿੰਡੋਂ ਬਾਹਰ ਹੀ ਆਪਣੀਆਂ ਸੰਗੀਤਕ ਧੁਨਾਂ ਅਲਾਪਦਾ ਰਿਹਾ। ਥੋੜੇ ਦਿਨਾਂ ਵਿਚ ਜਦੋਂ ਆਸ ਪਾਸ ਦੇ ਪਿੰਡਾਂ ਦੇ ਪਿੜਾ ਵਿਚ ਆ ਆ ਕੇ ਆਪਣੇ ਅਖਾੜੇ ਜਮਾਉਣ ਲੱਗ ਪਿਆ।

ਸ਼ਬਦਾਂ ਦੀ ਥਾਂ ਇਹਨਾਂ ਕੁਝ ਕੱਚੇ ਭੁੰਨੇ ਧਾਰਮਕ ਭਾਵਾਂ ਵਾਲੀਆਂ ਬੋਲੀਆਂ ਦੇ ਟੋਟਕਿਆਂ ਦੇ ਮੋਤੀ ਬਖੇਰਨੇ ਸ਼ੁਰੂ ਕਰ ਦਿੱਤੇ:-

ਇਕ ਵੀਰ ਦੇਈ ਵੇ ਰੱਬਾ! ਦੇਈਂ ਵੇ ਰੱਬਾ,
ਸਹੁੰ ਖਾਣ ਨੂੰ ਬੜਾ ਚਿੱਤ ਕਰਦੈ।
ਨਿੱਤ ਨਿੱਤ ਨਹੀਂ ਜਗਤ 'ਤੇ ਆਉਣਾ,
ਓ! ਜਗਤ 'ਤੇ ਆਉਣਾ
ਜ਼ਬਾਨ ਵਿਚ ਪਾ ਲੈ ਮਿਸ਼ਰੀ।

ਇਹੋ ਜਿਹੇ ਸਦਾਚਾਰਕ ਗੀਤਾਂ ਦਾ 'ਕਲਚਰਲ ਸ਼ੋਅ' ਦੇਖਣ ਲਈ ਕੌਣ ਨਾ ਆਉਂਦਾ? ਜੰਗਲਾਂ ਵਿਚ ਮੰਗਲ ਲੱਗ ਗਏ। ਜਦੋਂ ਪਿੰਡਾਂ ਦੇ ਗੱਭਰੂ ਅਤੇ ਸਿਆਣੇ ਸਿਆਣੇ ਲੋਕ ਖ਼ਾਸੀ ਗਿਣਤੀ ਵਿਚ ਸਰੋਤਿਆਂ ਵਿਚ ਸ਼ਾਮਿਲ ਹੋ ਗਏ ਤਾਂ ਸੰਤਾਂ ਤੇ ਉਹਨਾਂ ਦੇ ਸਾਥੀਆਂ ਨੇ ਪਿੰਡ ਠੁਲ੍ਹੀਵਾਲ, ਮਾਂਗੇਵਾਲ, ਮਨਾਲ, ਤੇ ਮੇਰੇ ਪਿੰਡ ਮਿੱਠੇਵਾਲ ਦੇ ਵਿਚਾਲੇ ਰਾਹੀਆਂ ਪਾਂਧੀਆਂ ਵਾਸਤੇ ਪਾਣੀ ਪੀਣ ਲਈ ਲੱਗੀ ਹੋਈ ਇਕ ਖੂਹੀ ਨੂੰ ਆਪਣਾ ਕੇਂਦਰ ਥਾਪ ਲਿਆ। ਦਰਸ਼ਕਾਂ ਵਿਚ ਫਿਰ ਇਸਤਰੀਆਂ ਵੀ ਆਉਣ ਲੱਗ ਪਈਆਂ। ਸੰਤਾਂ ਦੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਦੇਖ ਕੇ ਕੁਝ ਸ਼ਬਦਾਂ ਦੀਆਂ ਤੁਕਾਂ ਨੂੰ ਭੰਨ ਤੋੜ ਕੇ ਬੋਲੀਆਂ ਦੀ ਸ਼ਕਲ ਦੇਣੀ ਸ਼ੁਰੂ ਕਰ ਦਿੱਤੀ:-

ਨਾਮਾ ਛੀਂਬਾ ਕਾਣੀ ਕੌਡੀ ਦਾ, ਉਏ ਕਾਣੀ ਕੌਡੀ ਦਾ,
ਨਾਮ ਜਪ ਕੇ ਲੱਖਾਂ ਦਾ ਹੋ ਗਿਆ।
ਨਾਮ ਦੇਵ ਤੋਂ ਗੁਆਂਢਣ ਪੁੱਛਦੀ ਕੀਹਤੋਂ ਤੈਂ ਬਣਾਈ ਛੱਪਰੀ।
ਨਾਮੇ ਛੀਂਬੇ ਦੀ ਬਣਾਈ ਤੈਂ ਤਾਂ ਛੱਪਰੀ, ਧੰਨੇ ਦੀਆਂ ਗਊਆਂ ਚਾਰੀਆਂ।
ਕਿਥੇ ਲੱਗਿਆ ਪ੍ਰੇਮ ਛੋਟੀ ਉਮਰੇ ਪੁੱਛਦੇ ਨਾਰਦ ਖੜੇ।
ਤੈਥੋਂ ਤਪ ਨਹੀਂ ਬਾਲਕਾ ਹੋਣਾ ਜੰਗਲਾਂ 'ਚ ਸ਼ੇਰ ਬੁੱਕਦੇ।
ਬੁਰੀਆਂ ਹੁੰਦੀਆਂ,-ਉਏ! ਬੁਰੀਆਂ ਹੁੰਦੀਆਂ ਮਤੇਈਆਂ ਮਾਵਾਂ,
ਪੁੱਤਰਾਂ ਨੂੰ ਝਿੜਕਦੀਆਂ।
ਪਾ ਲੈ ਤੱਤਿਆਂ ਥੰਮਾਂ ਨੂੰ ਜੱਫੀਆਂ, ਥੰਮ੍ਹਾਂ ਨੂੰ ਜੱਫ਼ੀਆਂ।
ਦੇਖਾ ਤੇਰਾ ਰਾਮ ਰੱਖ ਲੂੰ।
ਸਾਥੋਂ ਭੁਖਿਆਂ ਤੋਂ, ਸਾਥੋਂ ਭੁਖਿਆਂ ਤੋਂ,
ਭਗਤੀ ਨਾ ਹੋਵੇ, ਆਹ ਲੈ ਫੜ ਮਾਲਾ ਆਪਣੀ।

ਤਕੜੀ ਰੇਤ ਨੂੰ ਲਾਈ, ਰੇਤੇ ਦੀ ਖੰਡ ਬਣ ਗਈ।
ਤੈਂ ਤਾਂ ਕੌਡੇ ਜਿਹੇ ਪਾਪੀ ਬਾਬਾ ਤਾਰ ਤੇ,
ਓਏ! ਸਾਡੀ ਵਾਰੀ ਕਦੋਂ ਆਏਗੀ।
ਕੋਈ ਲੈ ਗਿਆ ਭਗਤ ਚੁਰਾ ਕੇ ਬ੍ਰਹਮਾ ਦੇ ਵੇਦਾਂ ਨੂੰ।

ਪ੍ਰਭੂ ਹਰੀ ਨੇ ਸੂਰ ਦਾ ਅਵਤਾਰ ਧਾਰ ਕੇ ਜਿਵੇਂ ਬ੍ਰਹਮੇ ਦੇ ਬੇਦਾਂ ਨੂੰ ਚੁੱਕ ਕੇ ਪਤਾਲ ਵਿਚ ਚੁੱਭੀ ਮਾਰੀ, ਤੇ ਤਿੰਨ੍ਹਾਂ ਕਾਲਾਂ ਦਾ ਜਾਣੂ ਬ੍ਰਹਮਾ ਵੇਦਾਂ ਬਿਨਾਂ ਪਿਆ ਤੜਫ਼ੇ, ਜਿਵੇਂ ਮੱਛੀ ਪਾਣੀ ਬਿਨਾਂ ਤੜਫਦੀ ਹੈ। ਕੋਈ ਪਤਾ ਨਾ ਲਗੇ, ਫਿਰ ਮੱਛ ਦਾ ਅਵਤਾਰ ਧਾਰ ਕੇ 'ਹਰੀ' ਨੇ ਕਿਵੇਂ ਵੇਦ ਲਿਆ ਕੇ ਬ੍ਰਹਮੇ ਦਾ ਹੰਕਾਰ ਦੂਰ ਕੀਤਾ। ਅਵਤਾਰਾਂ ਅਤੇ ਭਗਤਾਂ ਦੀਆਂ ਕੁਝ ਇਧਰੋਂ ਉਧਰੋਂ ਸੁਣੀਆਂ ਸਾਖੀਆਂ ਪ੍ਰਮਾਣ ਵਾਲੇ ਉਪਦੇਸ਼ਕਾਂ ਵਾਲੀਆਂ ਕਥਾ ਕਹਾਣੀਆਂ ਸੁਣਾ ਕੇ ਪਿੱਛੋਂ ਹੱਲੇ ਦੀਆਂ ਧਾਰਨਾ ਵਿਚ ਜਦੋਂ ਸੰਤਾਂ ਨੇ ਇਹ ਟੋਟਕੇ ਸੁਣਾਉਣੇ ਤਾਂ ਸ਼ਰਧਾਲੂਆਂ ਨੂੰ ਤਰੇਲੀਆਂ ਲਿਆ ਦੇਣੀਆਂ।

ਆਸ ਪਾਸ ਦੇ ਸੰਤਾਂ ਅਤੇ ਸ਼ਬਦੀ ਜਥਿਆਂ ਨੂੰ ਆਪਣੀ ਪੜਤ ਜਾਂਦੀ ਦੇਖ ਕੇ ਹੱਥਾਂ ਪੈਰਾਂ ਦੀ ਪੈ ਗਈ। ਕੁਝ ਕੱਟੜ ਖਿਆਲਾਂ ਦੇ ਹਮਾਤੜ ਬੰਦਿਆਂ ਨੇ ਸੰਤਾਂ ਵਿਰੁਧ ਪਰਚਾਰ ਦੀ ਮੁਹਿੰਮ ਸ਼ੁਰੂ ਕਰ ਦਿੱਤੀ:

'ਨਾ ਰਹਿਤ ਨਾ ਬਹਿਤ ਬੋਲੀਆਂ ਪਾਈ ਜਾਂਦੈ, ਇਹ ਸੰਤ ਕਿਧਰੋਂ ਹੈ?'

ਜਦੋਂ ਸੰਤਾਂ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਹਨਾਂ ਇਕੋ ਹੀ ਅਮੋਘ ਬਾਣ ਚਲਾ ਕੇ ਵਿਰੋਧੀ ਪਰਚਾਰ ਦਾ ਸਾਰਾ ਅਸਰ ਹੂੰਝ ਛੱਡਿਆ। ਸੰਤਾਂ ਨੇ ਆਪਣੇ ਕੀਰਤਨ ਦਰਬਾਰ ਵਿਚ ਇਕ ਹੋਰ ਟੋਟਕਾ ਗਾਉਣਾ ਸ਼ੁਰੂ ਕਰ ਦਿੱਤਾ:

ਰੱਬ ਫਿਰਦਾ ਸੀ, ਓਏ! ਰੱਬ ਫਿਰਦਾ ਸੀ,
ਫਿਰਦਾ ਸੀ ਧੰਨੇ ਦੇ ਖੁਰ ਵੱਢਦਾ,
ਓਹਨੇ ਕੇਹੜਾ ਕਛ ਪਾਈ ਸੀ।

ਪਿੰਡਾਂ ਦੇ ਸ਼ਬਦੀ ਜਥਿਆਂ ਵਿਚ ਵਧੇਰੇ ਗੈਰ ਜੱਟ ਜਾਤੀਆਂ ਦੇ ਲੋਕ ਹੁੰਦੇ ਹਨ। ਸੰਤ ਕਿਉਂ ਕਿ ਜੱਟ ਸਨ, ਇਸ ਲਈ ਉਹਨਾਂ ਨੇ ਵਿਰੋਧੀਆਂ ਨੂੰ ਪਛਾੜਨ ਤੇ ਆਪਣੀ ਧਿਰ ਪੱਕੀ ਕਰਨ ਲਈ ਮਨੋ-ਵਿਗਿਆਨਕ ਟੁੰਬ ਵਾਲਾ ਇਕ ਹੋਰ ਟੋਟਕਾ ਈਜ਼ਾਦ ਕਰਕੇ ਚਲਾਣਾ ਸ਼ੁਰੂ ਕਰ ਦਿਤਾ-

ਜਾਗੋ ਜਾਗੋ, ਓਏ!
ਜਾਗੋ ਓਏ, ਭਰਾਵੋ ਜ਼ਿਮੀਂਦਾਰੋ।
ਲਾਗੀਆਂ ਨੇ ਰੱਬ ਲੁੱਟ ਲਿਆ।

ਧੰਨੇ ਭਗਤ ਦਾ 'ਗੋਬਿੰਦ ਗੋਬਿੰਦ ਸੰਗ' ਵਾਲਾ ਸ਼ਬਦ ਪੜ੍ਹਾ ਕੇ, ਜਦੋਂ ਉਸ ਨੇ 'ਇਹ ਬਿਧ ਸੁਣ ਕੇ ਜਾਟਰੋ ਉਠ ਭਗਤੀ ਲਾਗਾ' ਤੁਕ ਤੇ ਅਪੜਨਾ ਤੇ ਲੋਕਾਂ ਨੂੰ ਸਾਖੀ ਸੁਣਾ ਕੇ ਅਰਥ ਸਮਝਾਉਣੇ, ਬੱਸ ਕੁੜੱਲ ਹੀ ਕੱਢ ਦੇਣੇ। ਜਿਵੇਂ ਜੱਟਾਂ ਤੋਂ ਲੁੱਟੇ ਜਾਂਦੇ ਰੱਬ ਨੂੰ ਹੋਰ ਲੁੱਟਣ ਲਈ ਹੁਣੇ ਹੱਲਾ ਬੁਲਾਉਣਾ ਹੁੰਦਾ ਹੈ। ਉਸ ਨੇ ਸ਼ਬਦ ਦੇ ਅਰਥ ਕਰਨੇ-ਇਹ ਗੱਲਾਂ ਸੁਣ ਕੇ ਧੰਨੇ ਜੱਟ ਨੂੰ ਰੋਹ, ਜਾਣੀ ਗੁੱਸਾ ਚੜ੍ਹ ਗਿਆ-ਇਹ ਗੱਲਾਂ ਸੁਣ ਕੇ ਧੰਨਾ ਜੱਟ ਭਰਾਵੋ! ਫਿਰ ਰੋ ਉਠਿਆ, ਕਿ ਇਹ ਤਾਂ ਕਮੀਨ ਕੰਦੂ ਹੀ ਰੱਬ ਨੂੰ ਲੁੱਟ ਕੇ ਲੈ ਚੱਲੇ? ਬਸ ਜਦੋਂ ਭਗਤੀ ਨੂੰ ਮੜਾਸਾ ਮਾਰ ਕੇ ਲੱਗ ਗਿਆ, ਜਿਵੇਂ ਜੱਟ ਕਿਸੇ ਖੇਤ ਵਿਚੋਂ ਕਾਹੀ ਮਾਰਨ ਲੱਗ ਜਾਂਦੇ, ਬ੍ਰਾਹਮਣ ਨੇ ਬਥੇਰੀ ਚਲਾਕੀ ਕੀਤੀ, ਉਹ ਵੀ ਅੱਗੋਂ ਪਤੰਦਰ ਸੀ, ਉਸ ਨੇ ਰੱਬ ਪੱਥਰ ਵਿਚੋਂ ਹੀ ਕੱਢ ਦਿਖਾਇਆ।'

ਇਹੋ ਜਿਹੀਆਂ ਅਜਬ ਕਹਾਣੀਆਂ ਸੁਣ ਕੇ ਧਾਰਮਕ ਖ਼ਿਆਲਾਂ ਦੇ ਸਿੱਖ

ਇਹਨਾਂ ਸੰਤਾਂ ਦੇ ਘਰ ਵਿਰੋਧੀ ਬਣ ਗਏ ਅਤੇ ਆਮ ਲੋਕ ਵਧੇਰੇ ਸ਼ਰਧਾਲੂ ਹੋ ਗਏ। ਸੰਤਾਂ ਨੇ ਲਗਦੇ ਹੱਥ ਈ, ਆਪਣੇ ਇਹ 'ਤੰਤੀ ਸ਼ਾਜਾਂ' ਨੂੰ ਮਾਤ ਪਾਉਣ ਵਾਲੇ 'ਰਾਏ ਗੰਧਰਵਾਂ' ਦੇ ਜੱਥੇ ਸਮੇਤ ਪਿੰਡਾਂ ਦੇ ਦੌਰੇ ਸ਼ੁਰੂ ਕਰ ਦਿੱਤੇ। ਇਕ ਦਿਨ ਸਾਡੇ ਪਿੰਡ ਦੇ ਸ਼ਰਧਾਲੂ ਵੀ ਸੰਤਾਂ ਨੂੰ ਚਰਨ ਪਾਉਣ ਦਾ ਸੱਦਾ ਦੇ ਆਏ।

ਸਾਡੇ ਪਿੰਡ ਦੇ ਕੱਟੜ ਖ਼ਿਆਲਾਂ ਦੇ ਸ਼ਬਦੀ ਜੱਥੇ ਦੇ ਮੈਂਬਰ ਸੰਤਾਂ ਦੇ ਵਿਰੋਧ ਵਿਚ ਡੱਟ ਗਏ। ਆਖ਼ਰ ਫ਼ੈਸਲਾਂ ਇਹ ਹੋਇਆ ਕਿ ਜਿਸ ਦਿਨ ਸੰਤ ਸਾਡੇ ਪਿੰਡ ਆਉਣਗੇ ਪਰਨੇ ਦੀ ਥਾਂ ਤੇੜ ਕਛਹਿਰਾ ਪਾਉਣਗੇ ਅਤੇ ਗੁਰਬਾਣੀ ਤੋਂ ਬਿਨਾਂ ਬਾਹਰਲੀਆਂ ਮਨ ਘੜਤ ਬੋਲੀਆਂ ਨਹੀਂ ਲਾਉਣਗੇ। ਸੰਤਾਂ ਨੇ ਕਿਹਾ ਕਿ, ਤੁਕ ਤਾਂ ਵੱਖ ਰਹੀ ਲੱਗ ਕੰਨਾਂ ਵੀ ਬਾਹਰੋਂ ਨਹੀਂ ਲੱਗਣ ਦਿਆਂਗਾ, ਅਤੇ ਕੱਛ ਅਤੇ ਪਰਨੇ ਵਿਚ ਮੈਨੂੰ ਕੀ ਫ਼ਰਕ ਐ, ਓਦਣ ਕੱਛ ਪਾ ਲੂੰਗਾ।'

ਸੰਤਾਂ ਨੇ ਆਪਣੇ ਘੁੰਗਰੂਆਂ, ਸੱਪਾਂ, ਕਾਟੋਆਂ, ਤੂੰਬਿਆਂ ਵਾਲੇ ਨੌਜਵਾਨਾਂ ਦੇ ਜੱਥੇ ਦੀ ਘਨਘੋਰ ਆਵਾਜ਼ ਵਿਚ ਮੰਗਲਾਚਰਨ ਸ਼ਬਦ ਅਲਾਪਿਆ–

ਏਕੰ ਏਕੰ ਏਕੰਕਾਰ,<br>ਓਏ! ਏਕੰਕਾਰ ਸਤਿਨਾਮ,<br>ਏਕੰ ਏਕੰ ਏਕੰਕਾਰ।

ਸਰੋਤਾਗਣ ਅਤੇ ਦੀਵਾਨ ਲਗਾਉਣ ਵਾਲੀ ਪਾਰਟੀ ਇਹ ਸੁਣ ਕੇ ਸੋਚ ਰਹੀ ਸੀ ਕਿ ਇਹ ਸ਼ਬਦ ਹੈ ਜਾਂ ਕੁਝ ਹੋਰ ਹੈ? ਸੰਤਾਂ ਨੇ ਇਕ ਹੋਰ ਨਹਿਲੇ ਉਤੇ ਦਹਿਲਾਂ ਕੱਢ ਮਾਰਿਆ:–

ਓਏ! ਬਾਣੀ ਤੇਰੀ ਕੱਟੇ, ਕੱਟੇ ਵਈ ਕੱਟੇ,<br>ਕੱਟੇ, ਹਉਮੈ ਦੇ ਰੋਗ।

ਇਸ ਕੱਟੇ ਕੱਟੇ ਦੀ ਮੁੜ ਮੁੜ ਅਨੁਪ੍ਰਾਸਕ ਛਣਕਾਰ ਵਾਲੀ ਤੁਕ 'ਸੁਣ' ਕੇ ਅੱਧੇ ਲੋਕਾਂ ਦੀਆਂ ਅੱਖਾਂ ਸਾਹਮਣੇ ਆਪਣੇ ਘਰ ਦੇ ਕੱਟੇ ਵੱਛੇ ਘੁੰਮਣ ਲੱਗ ਪਏ। ਬਾਣੀ ਦੀ ਇਸ ਕੁਵਰਤੋਂ ਤੋਂ ਸਾਡੇ ਪਿੰਡ ਦੇ ਸ਼ਬਦੀ ਜੱਥੇ ਦੇ ਸਿਆਣੇ ਮੈਂਬਰ ਕੁਝ ਕਰਣ ਲਈ ਉਸਲਵੱਟੇ ਭੰਨ ਰਹੇ ਸਨ ਕਿ ਸੰਤਾਂ ਨੇ ਇਕ ਹੋਰ ਮੂੰਹ–ਫੱਟ ਧਾਰਨਾ ਦਾ ਅਲਾਪ ਆਰੰਭ ਦਿਤਾ–ਦ੍ਰੋਪਤੀ ਦੀ ਕਥਾ ਸੁਣਾ ਕੇ ਟੋਟਕਾ ਗਾਇਆ–

'ਨੰਗੀ ਕਰੋ ਪੰਚਾਲੀ ਬਾਂਦੀ<br>ਹੁਣ ਤੁਸੀਂ ਨੰਗੀ ਕਰੋ।

ਨਾਲ ਹੀ ਸੰਤਾਂ ਨੇ ਦਰੋਪਤੀ ਦੇ ਚੀਰ ਹਰਨ ਵਾਲੀ ਕਥਾ ਸੁਣਾਉਣੀ ਸ਼ੁਰੂ ਕਰ ਦਿੱਤੀ ਅਤੇ ਅੰਤ ਵਿਚ ਫਿਰ ਏਹੋ ਧਾਰਨਾ ਲਾ ਛੱਡੀ।

ਇਹ ਸੁਣਦਿਆਂ ਹੀ ਜਦੋਂ ਸ਼ਬਦੀ ਜੱਥੇ ਦੇ ਮੈਂਬਰ ਦੀਵਾਨ ਵਿਚੋਂ ਉਠ ਕੇ ਜਾਣ ਲੱਗੇ ਤਾਂ ਪਿੰਡ ਦੇ ਪੰਜ ਸੱਤ ਬੁੜ੍ਹਿਆ ਨੇ ਕਿਹਾ–'ਚਲੋ ਚੰਗਾ ਹੋਇਆ ਕਲੇਸ਼ ਨਿਬੜਿਆ ਹੁਣ ਸੰਤ ਸ਼ਬਦ ਤਾਂ ਖੁਲ੍ਹ ਕੇ ਲਾਉਣਗੇ।' (ਜਿਵੇਂ ਪਹਿਲਾਂ ਸੰਤਾਂ ਨੇ ਕੋਈ ਕਸਰ ਛੱਡੀ ਹੋਈ ਸੀ) ਥੋੜੇ ਦਿਨਾਂ ਪਿਛੋਂ ਸੰਤਾਂ ਨੇ ਆਪਣੀ ਖੂਹੀ ਉਤੇ ਮੱਸਿਆ ਦਾ ਮੇਲਾ ਲਾਉਣ ਦਾ ਐਲਾਨ ਕਰ ਦਿੱਤਾ।

'ਜੇਹੜਾ ਬਾਰ੍ਹਾਂ ਮੱਸਿਆਂ ਨਾਵ੍ਹੇਗਾ, ਉਹ ਮਨ–ਇੱਛਤ ਫ਼ਲ ਪਾਵੇਗਾ।' ਇਹ ਵਾਕ ਸੁਣਦਿਆਂ ਹੀ ਮਨ ਇੱਛਤ ਫ਼ਲ ਪਾਉਣ ਵਾਲੇ 'ਗੰਢ ਦੇ ਪੂਰਿਆਂ ਅਤੇ ਅਕਲ ਦੇ ਉਰਿਆ', ਦੀਆਂ ਵਹੀਰਾਂ ਪੈ ਗਈਆਂ। ਮੱਸਿਆਂ ਦੀ ਮਹੀਨਾ ਭਰ ਕੌਣ ਉਡੀਕ ਕਰਦਾ, ਰੋਜ਼ਾਨਾ ਹੀ ਮੱਸਿਆ ਲੱਗਣ ਲਗ ਪਈ। ਭਾਉਣੀਆਂ ਪੂਰੀਆਂ ਕਰਨ ਵਾਲਿਆਂ ਨੇ ਖੂਹੀ

ਦੀ ਭੌਣੀ ਦੀਆਂ ਚੀਕਾਂ ਕਢਾ ਦਿੱਤੀਆਂ। ਖੂਹੀ ਦਾ ਥੱਲਾ ਕੁਲੱਜੇ ਜਾਣ ਤੋਂ ਜਦੋਂ ਗੰਧਲਾ ਪਾਣੀ ਨਿਕਲਣ ਲੱਗ ਪਿਆ ਤਾਂ ਸੰਤਾਂ ਦੇ ਸ਼ਰਧਾਲੂਆਂ ਨੇ ਅਮਰੀਕਾ ਦੇ ਚੰਨ ਤੇ ਪੁੱਜਣ ਵਾਂਗ ਇਕ ਹੋਰ ਧਾਰਨਾ ਦੀ ਕਾਢ ਕੱਢ ਲਈ–

ਸ਼ਰਬਤ ਵਰਗਾ ਪਾਣੀ ਸੰਤਾਂ ਦੀ ਖੂਹੀ ਦਾ।

ਖੂਹੀ ਦੇ ਨਾਲ ਹੀ ਇਕ ਪਿਪਲੀ ਸੀ ਸੰਤਾਂ ਦੇ ਸ਼ਰਧਾਲੂਆਂ ਨੇ ਇਕ ਟੋਟਕੇ ਵਿਚ ਇਸ ਪਿਪਲੀ ਦਾ ਮਣਕਾ ਵੀ ਪਰੋ ਲਿਆ–

ਗਿੱਠ ਗਿੱਠ ਲੱਗਣ ਪਤਾਸੇ, ਸੰਤਾਂ ਦੀ ਪਿਪਲੀ ਨੂੰ,

ਇਸ ਤੋਂ ਪਹਿਲਾਂ ਇਕ ਬੋਲੀ ਹੋਰ ਤਾਂ ਸੁਣੀ ਸੀ–

ਕੌੜੀ ਨਿੰਮ ਨੂੰ ਲੱਗਣ ਪਤਾਸੇ ਵਿਹੜੇ ਛੜਿਆ ਦੇ।

ਪਰ ਇਹ ਗਿੱਠ ਗਿੱਠ ਲੰਮੇ ਪਤਾਸਿਆਂ ਦੀ ਕਰਾਮਾਤੀ ਵਾਕ ਨੇ ਤਾਂ ਕੰਮ ਚਕਾਚੂੰਧ ਹੀ ਕਰ ਛੱਡਿਆ।

ਲੋਕਾਂ ਦੇ ਖੂਹੀ ਉਤੇ ਕਿਉਂਟਿਆਂ ਨਾ ਜਾਣ ਤੋਂ ਸੰਤਾਂ ਨੇ ਇਕ ਟਿੱਬੇ ਉਤੇ ਤਲਾ ਬਣਾਉਣ ਦੀ 'ਇੱਛਾ' ਜਾਹਰ ਕਰ ਦਿੱਤੀ। ਪਿੰਡਾਂ ਦੇ ਲੋਕ, ਤੇ ਵਧੇਰੇ ਮੇਰੇ ਪਿੰਡ ਦੇ, ਕਹੀਆਂ ਟੋਕਰੀਆਂ ਲੈ ਕੇ ਇਸ ਸੇਵਾ ਦੇ ਆਖੰਡ ਜੱਗ, ਤੋਂ ਉਦੋਂ ਮੁੜੇ, ਜਦੋਂ ਤਲਾ ਦੇ ਥੱਲੇ ਵਿਚੋਂ ਪਾਣੀ ਸਿੰਮਣ ਲੱਗ ਪਿਆ। ਫੇਰ ਮੁਸ਼ਕਲ ਇੱਟਾਂ ਦੀ ਆ ਬਣੀ। ਨੇੜੇ ਤੇੜੇ ਕੋਈ ਭੱਠਾ ਨਹੀਂ ਸੀ। ਦੂਰੋਂ ਗੱਡਿਆਂ ਉਤੇ ਸੰਤਾਂ ਨੇ ਗਊ ਦੇ ਜਾਇਆਂ ਦੇ ਕੰਨੀ ਇੱਟਾਂ ਢੁਵਾਣੀਆਂ ਉਂ ਨਾ ਮੰਨੀਆਂ। ਗਧੇ ਇਸ ਪਵਿੱਤਰ ਕਾਜ ਲਈ ਉਂਝ ਮਾੜੇ ਸਮਝੇ ਗਏ। ਸੰਤਾਂ ਨੇ ਇੱਟਾਂ ਕੇਵਲ ਵਹਿੰਗੀਆਂ ਵਿਚ ਆਈਆਂ ਲਾਉਣ ਦਾ ਐਲਾਨ ਕਰ ਦਿੱਤਾ। ਧੰਨ ਸੰਤ ਅਤੇ ਧੰਨ ਸੰਤਾਂ ਦੇ ਸ਼ਰਧਾਲੂ? ਬਰਨਾਲੇ ਅਤੇ ਹੋਰ ਦਸ ਦਸ ਕੋਹ ਦੇ ਭੱਠਿਆਂ ਤੋਂ, ਝਿਊਰ ਦੇ ਪਾਣੀ ਭਰਨ ਵਾਂਗ ਵਹਿੰਗੀਆਂ ਵਿਚ ਇੱਟਾਂ ਆਉਣੀਆਂ ਸ਼ੁਰੂ ਹੋ ਗਈਆਂ। ਪਿੰਡਾਂ ਦੇ ਰਾਜ ਸੇਵਾ ਲਈ ਪੁੱਜ ਗਏ। ਆਖਦੇ ਹਨ ਭਾਈ ਭਗਤੇ ਦਾ ਖੂਹ ਭੂਤਾਂ ਰਾਤੋਂ ਰਾਤ ਲਗਾ ਦਿੱਤਾ ਸੀ। ਉਹ ਤਾਂ ਪਤਾ ਨਹੀਂ ਸੱਚ ਹੈ ਜਾਂ ਝੂਠ, ਪਰ ਮੇਰੇ ਪਿੰਡ ਦੇ ਲਾਗੇ ਬਣੇ ਇਸ 'ਲੋਕ ਤੀਰਥ' ਨੂੰ ਅੱਖੀਂ ਦੇਖ ਸਕਦੇ ਹੋ ਕਿ ਲੋਕਾਂ ਨੇ ਵਹਿੰਗੀਆਂ ਤੇ ਇੱਟਾਂ ਢੋਅ ਕੇ ਕਿਵੇਂ ਪਹਿਲੇ ਤਾਆ ਹੀ ਤਿਆਰ ਕਰ ਕੇ ਛੱਡਿਆ ਹੈ?

ਤਲਾ ਬਣਾ ਕੇ ਥੋੜੇ ਦਿਨਾਂ ਪਿੱਛੋਂ, ਪੰਜ ਗੱਡੇ ਗੁਲਗੁਲਿਆਂ ਦੇ ਪਕਵਾ ਕੇ ਲੋਕਾਂ ਨੂੰ ਖਵਾਏ। ਇਕ ਵਾਰੀ ਲੱਡੂਆਂ ਦਾ, ਦੋ ਵਾਰੀ ਕੜਾਹ ਪੂਰੀ ਦਾ ਜੱਗ ਕੀਤਾ। ਇਕ ਵਾਰੀ ਜਲੇਬੀਆਂ ਦੇ ਸੱਤ ਗੱਡੇ ਵੰਡੇ ਗਏ। 'ਜੋ ਜੀਅ ਆਵੇ ਤੇ ਜਿਤਨੀਆਂ ਜੀ ਕਰਦੈ ਖਾਵੇ।' ਕਹਿੰਦੇ ਨੇ ਸੰਤਾਂ ਨੇ ਲੱਡੂ ਜਲੇਬੀਆਂ ਦੇ ਗੱਡੇ ਧੂਰੀ, ਸ਼ੇਰਪੁਰ, ਬਰਨਾਲਾ ਤੇ ਤਪਾ ਮੰਡੀ ਦੇ ਕੁਝ ਸ਼ਾਹਾਂ ਨੂੰ ਸਰਾਪ ਦੇਣ ਦੀ ਇਕੋ ਘੂਰੀ ਨਾਲ ਟੋਰ ਲਏ ਸਨ।

ਕਈਆਂ ਸ਼ਰਧਾਲੂਆਂ ਨੇ ਸੰਤਾਂ ਨੂੰ ਲੜਕੀਆਂ ਚੜਾਉਣੀਆਂ ਸ਼ੁਰੂ ਕਰ ਦਿੱਤੀਆਂ। ਇਹਨਾਂ ਵਿਚੋਂ ਆਖਦੇ ਹਨ ਕਈ ਲੰਗਰ ਦੀ ਸੇਵਾ ਕਰਦੀਆਂ ਹਨ। ਚਾੜ੍ਹਨ ਵਾਲਿਆਂ ਨੂੰ ਸੰਤ ਫ਼ੁਰਮਾ ਦਿੰਦੇ ਹਨ–'ਏਥੇ ਛੱਡ ਜਾ ਭਾਈ! ਆਪੇ ਲੰਗਰ ਵਿਚ ਸਾਧ ਸੰਗਤ ਦੀ ਸੇਵਾ ਕਰਕੇ ਗੁਜ਼ਾਰਾ ਕਰਦੀ ਰਹੂ। (ਲੜਕੀ ਨਾ ਹੋਈ ਕੋਈ ਗਾਂ ਮਹਿੰ ਵੱਗ ਵਿਚ ਰਲਾਉਣੀ ਹੋਈ।) ਅੱਜ ਕੱਲ ਸੰਤ ਆਪਣੇ ਇਸ 'ਅਵਾਮੀ–ਤੀਰਥ' ਉਤੇ ਇਕ ਇਕ ਮਹੀਨੇ ਵਿਚ ਕਈ ਕਈ ਦਰਜ਼ਨਾਂ ਵਿਆਹ ਕਰ ਛੱਡਦੇ ਹਨ। ਓਧਰੋਂ ਮੁੰਡੇ ਵਾਲਾ ਭਗਤ ਆਇਆ, ਇਧਰੋਂ ਲੜਕੀ ਵਾਲਾ! ਲੜਕੀ ਦਾ ਪੱਲਾ ਲੜਕੇ ਦੇ ਹੱਥ ਫੜਾਇਆ ਤੇ ਵਿਆਹ ਹੋ ਗਿਆ। ਇਹ ਵਿਆਹ ਆਮ ਤੌਰ 'ਤੇ ਛੋਟੇ ਛੋਟੇ ਬੱਚਿਆਂ ਦੇ ਕੀਤੇ ਜਾਂਦੇ ਹਨ। ਕਹਿੰਦੇ! ਵੱਡਾ ਹੋ ਕੇ ਆਪੇ ਆਉਣ ਜਾਵੇਗਾ, ਬਥੇਰਾ ਵੱਸਣਗੇ ਰੱਸਣਗੇ। ਕੀ

ਸੰਤਾਂ ਦੇ ਭਵਿੱਖ ਵਾਕ ਪੂਰੇ ਨਹੀਂ ਹੋਣਗੇ।

* * * * * *

ਇਕ ਸਾਲ ਪਿੰਡ ਦੇ ਲੋਕ ਪਿੜ ਚੁੱਗ ਕੇ ਵਿਹਲੇ ਹੋਏ ਹੀ ਸਨ ਇਕ ਚਿਟ ਚਾਦਰੀਏ ਸੰਤਾਂ ਦੇ ਜਥੇ ਨੇ ਸਾਡੇ ਪਿੰਡ ਨੂੰ ਆ ਨਿਵਾਜ਼ਿਆ। ਸੰਤਾਂ ਦਾ ਮਧਰਾ ਦੋਹਰੇ ਬੰਦ ਦਾ ਪ੍ਰਭਾਵਸ਼ਾਲੀ ਜੁੱਸਾ, ਮੋਟੀਆਂ ਭਰਵੀਆਂ ਪਿੰਜਣੀਆਂ ਉਤੇ ਗੋਡੇ ਦੀ ਚੱਪਣੀ ਤਕ ਲੰਮੀ ਮੂਹਰੀ ਵਾਲਾ ਨੀਲ ਵੜੀ ਰੰਗਿਆ ਚਿੱਟੇ ਲੱਠੇ ਦਾ ਕਛਹਿਰਾ, ਇਕ ਚਿੱਟੀ ਚਾਦਰ ਦੀ ਗਿਲਤੀ ਦੀ ਲਪੇਟ ਵਿਚ ਆਪਣਾ ਲੁੱਸ ਲੁੱਸ ਕਰਦਾ ਸਰੀਰ ਕੱਜਿਆ ਹੋਇਆ ਸੀ। ਗੋਲ ਮੋਲ ਚਿੱਟੀ ਮਲ ਮਲ ਕੀ ਲਪੇਟਵੀਂ ਪਗੜੀ ਹੱਥ ਵਿਚ ਮਾਲਾ, ਅਧ ਮੀਟੇ ਨੈਣ, ਫਰ ਫ਼ਰਾਦੇ ਬੁੱਲ੍ਹ, ਦੂਰੋਂ ਹੀ ਸ਼ਰਧਾਲੂਆਂ ਉੱਤੇ ਸੰਤਾਂ ਦੀ ਅਦਭੁੱਤ ਸ਼ਖ਼ਸੀਅਤ ਦਾ ਰੋਅਬ ਬਿਠਾ ਰਹੇ ਸਨ।

ਪਿੰਡ ਵਿਚ ਘੜਿਆਲ ਫੇਰਿਆ ਗਿਆ। 'ਸ਼ਾਮ ਨੂੰ ਸੰਤ ਅਰਜਨ ਸਿੰਘ 'ਬੜਕੂ' ਦਾ ਜਥਾ ਦੀਵਾਨ ਲਾਏਗਾ।' ਖਾਉ ਪੀਉ ਹੁੰਦਿਆਂ ਹੀ ਲੋਕ ਗੁਰਦੁਵਾਰੇ ਪੁੱਜਣੇ ਸ਼ੁਰੂ ਹੋ ਗਏ। ਸੰਤਾਂ ਨੇ ਖੜੇ ਹੋ ਕੇ ਇਕ ਮੇਜ਼ ਉਤੇ ਵਾਜਾ ਰੱਖ ਲਿਆ। ਜਦੋਂ ਵਾਜੇ ਦੀ ਇਕ ਸੁਰ ਇਕ ਉਂਗਲੀ ਨਾਲ ਨੱਪ ਕੇ ਅਤੇ ਨਾਲ ਦੀ ਸੁਰ ਉਤੇ ਠੇਲਾ ਠੇਲਾ ਮਾਰ ਮਾਰ ਕੇ ਬੀਨ ਵਜਾਉਣੀ ਸ਼ੁਰੂ ਕੀਤੀ ਤਾਂ ਦੂਜੇ ਸਾਜਾਂ ਵਾਲਿਆਂ ਨੇ ਵੀ ਆਪਣੇ ਕਮਾਲ ਵਖਾਉਣੇ ਸ਼ੁਰੂ ਕਰ ਦਿੱਤੇ।

ਸਾਡੇ ਪਿੰਡ ਦੇ ਕੀਰਤਨੀਆਂ ਅਤੇ ਦੂਜੇ ਲੋਕਾਂ ਨੇ ਪਹਿਲੀ ਵਾਰੀ ਦੇਖਿਆ ਕਿ ਢੋਲਕ ਵਰਗੀ ਇਕ ਲੰਮੀ ਮਰਦੰਗ ਵੀ ਹੁੰਦੀ ਹੈ। ਜਿਸ ਦਾ ਧਾਮੇ ਵਾਲਾ ਪਾਸਾ ਚੌੜਾ ਅਤੇ ਦੂਜਾ ਤੰਗ ਅਤੇ ਲੰਮਾ ਹੁੰਦਾ ਹੈ। ਮਰਦੰਗ ਵਜਾਉਣ ਵਾਲਾ ਪਹਿਲਾਂ ਹੌਲੀ ਹੌਲੀ, ਫਿਰ ਜਿਉਂ ਜਿਉਂ ਸੰਤ ਪੈਰ ਦਾ ਇਸ਼ਾਰਾ ਦਿੰਦੇ ਗਏ ਤੇਜ਼ੀ ਨਾਲ ਮਦਰੰਗ ਦੀਆਂ ਗਤਾਂ ਬਦਲਦਾ ਰਿਹਾ। ਤਿੰਨ ਸਾਲ ਤੋਂ ਤਲਵਾੜਾ ਅਤੇ ਫਿਰ ਦੁੱਗਣ ਅਤੇ ਪਲੱਟੇਦਾਰ ਤੋੜਿਆ ਨਾਲ ਗੁਰਦੁਵਾਰੇ ਦੇ ਆਸ ਪਾਸ ਦਾ ਵਾਯੂ ਮੰਡਲ ਗੁਜਾ ਦਿੱਤਾ। ਲੋਕ ਕੋਠਿਆਂ ਤੋਂ ਸੁੱਤੇ ਪਏ ਉਠ ਕੇ ਦੀਵਾਨ ਵਿਚ ਆ ਗਏ। ਉਧਰ ਚਿਮਟੇ ਵਾਲੇ ਨੇ ਕਦੀ ਚਿਮਟਾ ਸਿਰ ਉਤੋਂ ਫੇਰ ਕੇ, ਕਦੇ ਅੱਗੇ ਦੀ ਅਤੇ ਕਦੇ ਪਿੱਛੇ ਦੀ, ਕਦੇ ਵੱਖੀਆਂ ਵਿਚ ਦੀ ਤੇ ਕਦੇ ਛੈਣਿਆਂ ਤੇ ਹੱਥ ਫੇਰ ਕੇ ਉਹ ਛਣਕਾਰਾਂ ਕੱਢੀਆਂ ਕਿ ਦੀਵਾਨ ਸੁਣਨ ਆਏ ਲੋਕ, ਕੀਲੇ ਹੋਏ ਨਾਗ ਵਾਂਗ ਝੂੰਮਣ ਲੱਗ ਪਏ। ਸੰਤਾਂ ਨੇ ਡੰਡਾਉਂਤ ਬੰਦਨਾ ਲੰਮੀ ਹੇਕ ਨਾਲ ਅੱਖਾਂ ਮੀਟ ਕੇ ਪੜ੍ਹਨ ਪਿੱਛੋਂ ਪਹਿਲੀ ਧਾਰਨਾ ਦਾ ਅਲਾਪ ਕੀਤਾ:-

ਜੇ ਮਨ ਡੋਲਦਾ ਦਿਸੇ, ਦੇ ਦੇਈਏ ਸ਼ਬਦ ਦਾ ਹੋੜਾ।
ਤਿੰਨਾਂ ਲੋਕਾਂ ਦੇ ਪਤੀ ਪ੍ਰਮਾਤਮਾ,
ਮੇਰੀ ਐ ਡੰਡਾਉਂਤ ਬੰਦਨਾ।
ਸੰਤਾਂ ਨੇ ਪਹਿਲਾਂ ਮਜ਼ਮੂਨ ਦਾਨ ਦਾ ਛੋਹਿਆ-
ਸੇਵਾ ਨੂੰ ਲਗਦੇ ਮੇਵੇ,
ਸੇਵਾ ਨੂੰ ਲਗਦੇ ਮੇਵੇ, ਕਰ ਕੇ ਦੇਖ ਲੈ,
ਉਏ ਸੇਵਾ ਨੂੰ ਲਗਦੇ ਮੇਵੇ।
ਲੱਖ ਛੱਲੇ ਛਾਪਾਂ ਪਾ ਲੈ,
ਹੱਥ ਸੋਂਹਦੇ ਨੀ ਕੀਤੇ ਦਾਨ ਬਿਨਾਂ।

ਫਿਰ ਕੁਝ ਸੰਤਾਂ ਦੀ ਮਹਿਮਾਂ ਦੀਆਂ ਧਾਰਨਾਂ ਗਾਈਆਂ–

ਹਰ ਮਿਲਣੇ ਦੀ ਜੁਗਤੀ ਸੰਤ ਬਤਾ ਦੇਣਗੇ

ਜੇਹੜੀ ਸੰਤਾਂ ਦੇ ਨਾਲ ਵਿਹਾਵੇ, ਸੋਈ ਹੈ ਸੁਲੱਖਣੀ ਘੜੀ।

'ਇਕ ਪਾਸੇ ਦਾਸ ਇਕ ਪਾਸੇ ਭਾਈ ਅਤੇ ਇਕ ਪਾਸੇ ਮਾਈਆਂ, ਸਾਰੇ ਜਣੇ ਗੱਜ ਕੇ ਬੋਲਿਆ ਕਰੋ, ਕੋਈ ਜੀਭ ਪਵਿੱਤਰ ਹੋਣੋਂ ਨਾ ਰਹਿ ਜਾਵੇ।'

ਸੰਤਾਂ ਨੇ ਇਹ ਕਹਿ ਕੇ ਕੁਝ ਚੋਣਵੇਂ ਕਰੁਣਾ ਮਈ ਸ਼ਬਦਾਂ ਦੀਆਂ ਧਾਰਨਾਂ ਦੀ ਘਨਘੋਰ ਪਾਉਣੀ ਸ਼ੁਰੂ ਕਰ ਦਿਤੀ:–

ਮੇਰੇ ਵਿਚ ਨਾ ਗੁਰੂ ਜੀ ਗੁਣ ਕੋਈ, ਔਗੁਣਾਂ ਦਾ ਮੈਂ ਭਰਿਆ।

ਮੇਰੇ ਦਿਲ ਦੀ ਮੈਲ ਨਾ ਜਾਵੇ, ਨ੍ਹਾਉਂਦਾ ਫਿਰਾ ਤੀਰਥਾਂ ਉਤੇ।

ਇਸ ਪਿੱਛੋਂ ਸੰਤਾਂ ਨੇ ਸ਼ੁਭ ਕਰਮਾਂ ਦੀ ਪ੍ਰੇਰਨਾ ਵਾਲੀਆਂ ਧਾਰਨਾ ਛੋਹ ਲਈਆਂ:–

ਕਿਥੋਂ ਭਾਲਦੈਂ ਦਾਖ ਬਜਾਉਰੀਆਂ, ਕਿੱਕਰਾਂ ਦੇ ਬੀ ਬੀਜ ਕੇ।

ਮਾਣਸ ਦੇਹੀ ਤੈਂ ਸਬੱਬ ਨਾਲ ਪਾਲੀਐ, ਐਵੇਂ ਨਾ ਗੁਵਾਲੀ ਮਿੱਤਰਾਂ।

ਹੀਰਾ ਜਨਮ ਅਮੋਲਕ ਥਿਆਇਆ, ਭੰਗ ਭਾੜੇ ਖੋ ਨਾ ਦੇਈ।

ਉਡ ਕੇ ਗੁਰਾਂ ਨੂੰ ਮਿਲੀਏ ਜੇ ਖੰਭ ਵਿਕਦੇ ਹੋਣ ਬਾਜ਼ਾਰੀ।

ਤੇਰੇ ਨਾਮ ਦੀ ਵੈਰਾਗਣ ਹੋਈ ਬਨ ਬਨ ਫਿਰਾਂ ਢੂੰਡਦੀ।

ਛੁਪ ਜਾਊਂ ਕੁਲ ਦੁਨੀਆਂ, ਏਥੇ ਨਾਮ ਸਾਂਈ ਦਾ ਰਹਿਣਾ।

ਗਿਰਝਾਂ ਮਾਸ ਨਹੀਂ ਖਾਣਾ, ਪਾਪੀ ਬੰਦਿਆਂ ਦਾ।

ਜਦੋਂ ਕੱਢ ਕੇ ਵਹੀ ਲੇਖਾ ਮੰਗਿਆ, ਫਿਰ ਕੀ ਜਵਾਬ ਦੇਵੇਂਗਾ।

ਜਿਵੇਂ ਫੁੱਟੜ ਘੜੇ ਦਾ ਪਾਣੀ, ਔਧ ਤੇਰੀ ਜਾਵੇ ਬੀਤਦੀ।

ਕੀ ਬੁਨਿਆਦਾਂ ਤੇਰੀਆਂ ਪਾਣੀ ਦਿਆ ਬੁਲਬੁਲਿਆ।

ਤੇਰਾ ਚਮ ਨਹੀਂ ਕਿਸੇ ਦੇ ਕੰਮ ਆਉਣਾ, ਪਸ਼ੂਆਂ ਦੇ ਹੱਡ ਵਿਕਦੇ।

ਜਦੋਂ ਜਾਲ ਫਾਂਧੀਆਂ ਨੇ ਪਾਇਆ, ਨੈਣ ਭਰ ਰੋਈ ਮੱਛਲੀ।

ਜੀਹਨੇ ਕਾਲ ਪਾਵੇ ਨਾਲ ਬੰਨਿਆਂ, ਦੁਨੀਆਂ 'ਚ ਉਹ ਵੀ ਨਾ ਰਿਹਾ।

ਕਾਹਨੂੰ ਬੰਨ ਦੀ ਛਪੜੀਏ ਦਾਵੇ, ਨਾਲ ਦਰਿਆਵਾਂ ਦੇ।

ਇਹਨਾਂ ਧਾਰਨਾ ਨਾਲ ਕੁਝ ਸਾਖੀਆਂ ਦੇ ਦ੍ਰਿਸ਼ਟਾਂਤ ਤੇ ਕੁਝ ਟੋਟਕੇ ਸਣਾ ਕੇ ਜਦੋਂ ਅਖੀਰਲੀ ਧਾਰਨਾ ਸੰਤਾਂ ਗਾਈ।

ਹੁਣ ਹੋਣਗੇ ਸੰਯੋਗਾ ਨਾਲ ਮੇਲੇ ਨਦੀਆਂ ਦੇ ਨੀਰ ਵਿਛੜੇ।

ਤਾਂ ਸਾਰੇ ਸਰੋਤੇ ਅਧੀਨਗੀ ਦਾ ਰੂਪ ਬਣਕੇ ਸੰਤਾਂ ਦੇ ਚਰਨਾਂ 'ਤੇ ਜਾ ਢਹੇ। 'ਮਹਾਰਾਜ! ਤੁਸੀਂ ਇਕ ਮਹੀਨਾ ਜ਼ਰੂਰ ਰਹੋ। ਅਸੀਂ ਤਾਂ ਕਦੇ ਇਹੋ ਜਿਹਾ ਦੀਵਾਨ ਹੀ ਨਹੀਂ ਸੀ ਸੁਣਿਆ।' ਸੰਤਾਂ ਨੇ ਸ਼ਰਧਾਲੂਆਂ ਨੂੰ ਦੱਸਿਆ ਕਿ ਉਹ ਤਾਂ ਮਸਤੂਆਣੇ ਦੇ ਲੰਗਰ ਲਈ ਰਸਦਾਂ ਇਕੱਠੀਆਂ ਕਰਨ ਆਏ ਹਨ। ਕੁਲ ਇਕ ਮਹੀਨਾ ਸੇਵਾ ਲਈ ਦਿੱਤਾ ਹੈ। ਫੇਰ ਆਪਣੇ ਟਿਕਾਣੇ ਚਲੇ ਜਾਣਗੇ। ਜੇ ਪਿੰਡ ਦੀਆਂ ਸੰਗਤਾਂ ਕੱਲ ਨੂੰ ਰਸਦਾਂ ਇਕੱਠੀਆਂ ਕਰਨ, ਤਾਂ ਇਕ ਦਿਨ ਹੋਰ ਰਹਿ ਪੈਣਗੇ।

ਦੂਜੇ ਦਿਨ ਦੇ ਦੀਵਾਨ ਦਾ ਉਦੋਂ ਹੀ ਮਤਾ ਪਾਸ ਹੋ ਗਿਆ। ਦੀਵਾਨ ਲਈ ਦਰਵਾਜ਼ੇ ਮੂਹਰੇ ਖੁਲੇ ਥਾਂ ਪ੍ਰਬੰਧ ਕੀਤਾ ਗਿਆ। ਜਦੋਂ ਚਮਾਰਾਂ ਦੇ ਵਿਹੜੇ ਪਤਾ ਲੱਗਿਆ ਕਿ ਸੰਤਾਂ ਦਾ ਜਾਮਾ ਚਮਾਰਾਂ ਦੇ ਘਰ ਦਾ ਹੈ, ਤਾਂ ਸਾਰਾ ਵੇਹੜਾ ਦੀਵਾਨ ਵਿਚ ਆ ਪੁੱਜਿਆ। ਪਿੰਡ ਦੇ ਮੁਸਲਮਾਨਾਂ ਨੂੰ ਵੀ ਇਹ ਖਾਸੇ ਅਸਚਰਜ ਦੀ ਗੱਲ ਲੱਗੀ ਕਿ ਜਿਨ੍ਹਾਂ ਚਮਾਰਾਂ ਨੂੰ ਇਹ ਜੱਟ ਛੋਹ ਕੇ ਵੀ ਭਿੱਟੇ ਜਾਂਦੇ ਹਨ, ਅਜੇਹਾ ਚਮਾਰ ਕਿਹੜਾ ਹੈ ਜਿਸ ਨੂੰ

ਸਾਰੇ ਪੂਜਦੇ ਹਨ? ਮੁਸਲਮਾਨ ਵੀ ਦੀਵਾਨ ਵਿਚ ਹੁੰਮ ਹੁਮਾ ਕੇ ਆਏ। ਦਿਨ ਚੜ੍ਹਦੇ ਨਾਲ ਹੀ ਦੀਵਾਨ ਆਰੰਭ ਹੋ ਗਿਆ। ਸੰਤਾਂ ਨੇ ਤਾੜ ਲਿਆ ਕਿ ਅੱਜ ਦਾ ਦੀਵਾਨ ਸਾਧਾਰਨ ਨਹੀਂ ਹੈ। ਸੰਤਾਂ ਨੇ ਮਨ-ਮੋਹਣੀ ਬੀਨ ਅਤੇ ਲਹਿਰੀਆਂ ਵਜਾ ਕੇ ਮੰਗਲਾ ਚਰਨ ਗਾਉਣ ਪਿੱਛੋਂ ਪਹਿਲੀ ਧਾਰਨਾ ਲਾਈ-

ਓ! ਰੱਬ ਮਿਲਦਾ ਗਰੀਬੀ ਦਾਵੇ, ਦੁਨੀਆਂ ਮਾਣ ਕਰਦੀ ਐ।
ਓਥੇ ਕਰਮਾਂ ਦੇ ਹੋਣਗੇ ਨਬੇੜੇ, ਜਾਤ ਕੋਈ ਪੁੱਛਦਾ ਨਹੀਂ।
ਲੱਗ ਨਾ ਕਿਸੇ ਨੂੰ ਜਾਵੇ, ਹਉਮੈ ਵਾਲਾ ਰੋਗ ਬੁਰਾ।
ਸਿੰਬਲ ਰੁਖੜਾ ਹੁਲਾਰੇ ਖਾਵੇ, ਖਾਲੀ ਜਾਵੇ ਨਾਮ ਤੋਂ ਬਿਨ੍ਹਾਂ।
ਫਲ ਨੀਵਿਆਂ ਰੁੱਖਾਂ ਨੂੰ ਲੱਗਦੇ, ਸਿੰਬਲਾਂ ਮਾਣ ਨਾ ਕਰੀਂ।
ਆਪਣਿਆਂ ਭਗਤਾਂ ਦੇ, ਰੱਬ ਆ ਕੇ ਕਾਜ ਸਵਾਰੇ।
ਨਾਮਦੇਵ ਨੂੰ ਗੁਆਂਢਣ ਪੁੱਛਦੀ, ਕੀਹਤੋਂ ਤੈਂ ਬਣਾਈ ਛੱਪਰੀ।
ਤੈਂ ਤਾਂ ਸਧਨੇ ਕਸਾਈ ਜਿਹੇ ਤਾਰ ਤੇ,
ਹੇਠ ਬਰੋਟੇ ਦੇ ਮੈਨੂੰ ਰੱਬ ਦੇ ਦਰਸ਼ਨ ਹੋਏ।

ਹੈ ਸੀ ਨਾ, ਮਹਾਤਮਾਂ ਬੁੱਧ ਨੂੰ ਗਿਆਨ ਪ੍ਰਾਪਤੀ ਦਾ ਹੂ-ਬਹੂ ਨਜ਼ਾਰਾ। ਫਰਕ ਪਿੱਪਲ ਅਤੇ ਬੋਹੜ ਦਾ ਸੀ, ਉਂ ਸੰਤਾਂ ਨੂੰ ਗਿਆਨ ਤਾਂ ਉਹੋ ਜਿਹਾ ਹੀ ਹੋਇਆ ਹੋਇਆਂ ਸੀ? ਇਸ ਤਰ੍ਹਾਂ ਇਕ ਇਕ ਧਾਰਨਾ ਨਾਲ ਜੁੜਦੇ ਜਿਹੇ ਭਾਵਾਂ ਸ਼ਬਦ ਲਾ ਕੇ ਸੰਤਾਂ ਨੇ ਜਦੋਂ ਮਾਇਆ ਲਈ ਅਪੀਲ ਕੀਤੀ ਤਾਂ ਪਹਿਲਾਂ ਬਰਕਤ ਰੰਘੜ ਨੇ ਇਕ ਰੁਪਈਆ ਭੇਟ ਕੀਤਾ।

ਸੰਤਾਂ ਨੇ ਇਸ ਪਿੱਛੋਂ ਭਰਵੀਂ ਆਵਾਜ਼ ਵਿਚ ਧਾਰਨਾ ਗਾਈ ਜਿਸ ਨੇ ਸਾਰੇ ਦੀਵਾਨ ਨੂੰ ਹਲੂਣਾ ਦੇ ਦਿੱਤਾ-

ਅੱਲਾ ਵਾਹਿਗੁਰੂ ਖ਼ੁਦਾ ਦਾ ਨਾਮ ਇਕ ਹੈ ਭਰਮਾਂ 'ਚ ਪਈ ਦੁਨੀਆਂ।
ਅੱਵਲ ਅੱਲਾ ਨੇ ਨੂਰ ਉਪਾਇਆ, ਬੰਦੇ ਸਭ ਕੁਦਰਤ ਦੇ।

ਇਸ ਪਿੱਛੋਂ ਸੰਤਾਂ ਨੇ ਬਹੁਤ ਹੀ ਵੈਰਾਗ ਮਈ ਢੰਗ ਨਾਲ ਦਸਿਆ ਕਿ ਵੱਡੇ ਸੰਤ ਮਹਾਰਾਜ ਮਸਤੂਆਣੇ ਵਾਲੇ ਗੁਰਮੁਖੋ! ਇਕ ਧਾਰਨਾ ਪੜ੍ਹਦੇ ਹੁੰਦੇ ਸੀ। ਹੁਣ ਮੈਂ ਉਹ ਪੜਾਗਾ ਪਿੱਛੇ ਤੁਸੀਂ ਵੀ ਵਾਰੋ ਵਾਰੀ ਪੜ੍ਹਨੀ... ... ...

ਰਾਮ ਬੋਲੇ ਰਾਮ ਬੋਲੇ ਰਾਮ ਬੋਲਦਾ।
ਸਭਨਾਂ ਘਟਾ ਵਿਚ ਰਾਮ ਬੋਲਦਾ।

ਇਸ ਪਿੱਛੋਂ ਸੰਤਾਂ ਨੇ ਜੁਆਨੀਆਂ ਨੂੰ ਵੰਗਾਰਣ ਵਾਲੀਆਂ ਕੁਝ ਧਾਰਨਾਂ ਪੜ੍ਹੀਆਂ-

ਧਨ ਜੋਬਨ ਫੁੱਲਾਂ ਦੀਆਂ ਵਾੜ੍ਹੀਆਂ, ਸਦਾ ਨਹੀਂ ਆਬਾਦ ਰਹਿਣੀਆਂ।
ਤੈਨੂੰ ਰੋਗ ਦਾ ਪਤਾ ਨਹੀਂ ਕੋਈ, ਵੈਦਾ ਮੇਰੀ ਬਾਂਹ ਛੱਡਦੇ।
ਸੋਹਣੀ ਜਿੰਦੜੀ ਨੇ ਰਾਹੇ ਮੌਤਾਂ ਦੇ ਪੈਣਾ।
ਜੇ ਮੈਂ ਜਾਣਦੀ ਤਿਲਾਂ ਨੇ ਡੁੱਲ ਜਾਣਾ, ਸੰਭਲ ਕੇ ਬੁੱਕ ਭਰਦੀ।
ਪੁੰਨ ਪਾਪ ਨੀ ਜਿੰਦੜੀਏ ਤੇਰੇ, ਅੱਗੇ ਜਾ ਕੇ ਤੋਲੇ ਜਾਣਗੇ।
ਤੇਰੀ ਅਉਧ ਬੀਤਦੀ ਜਾਵੇ, ਭਜਨ ਕਰ ਗੋਬਿੰਦ ਦਾ।
ਤੇਰੇ ਘਰ ਪ੍ਰਮੇਸ਼ਰ ਆਇਆ, ਸੁੱਤਿਆ ਤੂੰ ਜਾਗ ਬੰਦਿਆ।
ਬਿਨਾਂ ਭਜਨ ਨਹੀਂ ਛੁਟਕਾਰਾ, ਦੇਖ ਲੈ ਵਿਚਾਰ ਕਰ ਕੇ।
ਰੱਬਾ! ਕਿਹੜਿਆਂ ਰੰਗਾਂ ਵਿਚ ਖੇਡੇਂ, ਮੈਂ ਜਾਣਾਂ ਤੇਰੀ ਸਾਰ ਨੂੰ।

ਹੱਟ ਖੁਲੀ ਬਾਬੇ ਨਾਨਕ ਦੀ, ਸੌਦਾ ਲੈਣਗੇ ਨਸੀਬਾਂ ਵਾਲੇ।
ਬਾਣੀ ਧੁਰ ਦਰਗਾਹੋਂ ਆਈ, ਪਾਪੀਆਂ ਦੇ ਤਾਰਨੇ ਨੂੰ।
ਤੇਰੇ ਨਾਮ ਦੇ ਬਰਾਬਰ ਹੈ ਨੀ, ਖੰਡ ਮਖਿਆਲ ਮਿਸ਼ਰੀ।
ਲੱਗ ਕੇ ਗੁਰਾਂ ਦੇ ਚਰਨੀਂ, ਸੋਨਾ ਹੋ ਜਾ ਬਾਰਾਂ ਬੰਨੀ ਦਾ।

ਸੰਤਾਂ ਨੇ ਪ੍ਰੇਮ ਤੇ ਜੋਸ਼ ਭਰੀਆਂ ਧਾਰਨਾਂ ਪਿੱਛੋਂ ਵੱਡੇ ਸੰਤਾਂ ਦੀ ਯਾਦ ਕਰਾ ਕੇ ਉਨ੍ਹਾਂ ਦੀ ਇਕ ਧਾਰਨਾ ਫਿਰ ਸਾਰੇ ਦੀਵਾਨ ਤੋਂ ਗਵਾਈ–

ਸਾਡੇ ਗੁਰਾਂ ਨੇ ਜ਼ਹਾਜ ਬਣਾਇਆ, ਜੇਹੜਾ ਚਲਦਾ ਹੈ ਬਿਨ ਬੰਬੇ।
ਨਸੀਬਾਂ ਵਾਲੇ ਚੜ੍ਹ ਜਾਣਗੇ, ਰਹਿ ਜਾਣਗੇ ਨਿਕਰਮਣ ਬੰਦੇ।

ਏਨੀ ਦੇਰ ਨੂੰ ਦਰਵਾਜ਼ੇ ਦੀਆਂ ਚੌਂਕੜੀਆਂ ਅੱਗੇ ਦਾਨਿਆਂ ਦੇ ਢੇਰ ਲੱਗ ਗਏ, ਤੇ ਇਕ ਭਾਈ ਨੂੰ ਸਹਾਇਤਾ ਦੇਣ ਵਾਲਿਆਂ ਦੇ ਅਰਦਾਸ ਵਿਚ ਨਾਉਂ ਲੈਣ ਦੀ ਲਿਸਟ ਬਣਾ ਰਿਹਾ ਦੇਖ ਕੇ, ਸੰਤਾਂ ਨੇ ਦਾਨੀਆਂ ਦੇ ਮਨਾਂ ਨੂੰ ਭਰਵੀਂ ਤਸੱਲੀ ਦੇਣ ਵਾਲੀ ਧਾਰਨਾ ਗਾਉਣੀ ਆਰੰਭ ਦਿੱਤੀ–

ਹੋਵੇ ਮਨਜ਼ੂਰ ਏਹਨਾਂ ਸੇਵਕਾਂ ਦੀ ਸੇਵਾ।
ਅਖ਼ੀਰ:–
ਮਨ ਹੋ ਕੇ ਵੈਰਾਗੀ ਚੱਲਿਆ ਰੰਗਲੀ ਦੁਨੀਆਂ ਤੋਂ।

ਸ਼ਬਦ ਦੀ ਧਾਰਨਾ ਪੜ ਕੇ ਸੰਤਾਂ ਨੇ ਬੇਨਤੀ ਕੀਤੀ ਕਿ ਸਭ ਰਸਦਾਂ ਸੰਗਤਾਂ ਗੱਡੇ ਜੋੜ ਕੇ ਲੰਗਰ ਵਿਚ ਛੱਡ ਆਉਣ ਅਤੇ ਅਸੀਂ ਹੁਣੇ ਹੀ ਅਗਲੇ ਪਿੰਡ ਚਲੇ ਜਾਣਾ ਹੈ।

ਲੋਕਾਂ ਨੇ ਬਥੇਰਾ ਜ਼ੋਰ ਲਾਇਆ ਕਿ ਸੰਤ ਇਕ ਦੀਵਾਨ ਹੋਰ ਲਾਉਣ, 'ਪਰ ਜੋਗੀ ਗਏ ਨਾ ਬਹੁੜਦੇ ਸੁੰਦਰਾਂ ਨੂੰ', ਸਾਧੂ ਕਿਸ ਦੇ ਮਿੱਤ ਹੁੰਦੇ ਹਨ, ਉਹ ਚਲੇ ਗਏ।

ਸੰਤਾਂ ਦੀ ਜ਼ੁਬਾਨ ਵਿਚ ਬੜਾ ਰਸ ਸੀ। ਕਿਵੇਂ ਘੁੰਡੀਆਂ ਖੋਲ੍ਹ ਖੋਲ੍ਹ ਕੇ ਸਮਝਾਉਂਦੇ ਸੀ।' ਕਈ ਦਿਨ ਸੰਤਾਂ ਦੀ ਧਾਰਨਾ ਤੇ ਉਹਨਾਂ ਦੀਆਂ ਸੁਣਾਈਆਂ ਸਾਖੀਆਂ ਤੇ ਸ਼ਾਜ਼ਾਂ ਦੀ ਛਣਕਾਰ ਦੀ ਚਰਚਾ ਹੁੰਦੀ ਰਹੀ।

* * * * * * *

ਸਾਡੇ ਪਿੰਡ ਨੂੰ ਇਕ ਵਾਰੀ ਇਕ ਹੋਰ ਸੰਤ ਜੀ ਨੇ ਪਵਿੱਤਰ ਕੀਤਾ। ਸੰਤ ਜੀ ਦੀ ਆਮਦ ਤੋਂ ਹਫ਼ਤਾ ਭਰ ਪਹਿਲਾਂ ਪਿੰਡ ਦੀਆਂ ਉਹਨਾਂ ਗਲੀਆਂ ਦਾ, ਜਿੱਥੋਂ ਦੀ ਸੰਤਾਂ ਨੇ ਲੰਘਣਾ ਸੀ, ਕੂੜਾ ਕਰਕਟ ਹੂੰਝੀਂਦਾ ਰਿਹਾ। ਸੰਤਾਂ ਦੇ ਠਹਿਰਨ ਵਾਲੀ ਬੈਠਕ ਦੇ ਤਾਂ ਜਿਵੇਂ ਭਾਗ ਜਾਗ ਪਏ। ਆਸ ਪਾਸ ਦੀ ਸਫ਼ਾਈ ਤੋਂ ਇਲਾਵਾ ਸਫ਼ੈਦੀ ਕਰਕੇ ਫ਼ਰਸ਼ ਉਤੇ ਗੋਹੇ ਦੀ ਤਲੀ ਦਿਵਾ ਕੇ ਚਾਦਰਾਂ ਵਿਛਾਈਆਂ ਗਈਆਂ।

ਸੰਤਾਂ ਦੇ 'ਸੁਖ–ਆਸਨ' ਹੋਣ ਲਈ ਅਣਲੱਗ ਨਵਾਰੀ ਪਾਲੰਘ ਅਤੇ ਸੱਤ ਬਿਸਤਰੇ ਅੱਲਗ ਰੱਖੇ ਗਏ, ਜਿਹੜੇ ਜਦੋਂ ਸੰਤ ਬਾਹਰ ਅੰਦਰ ਉਠ ਕੇ ਜਾਂਦੇ, ਬਦਲ ਦਿੱਤੇ ਜਾਂਦੇ। (ਇਹ ਬਿਸਤਰੇ ਸੰਤਾਂ ਦੇ ਸ਼ਰਧਾਲੂ ਅਤੇ ਨਾਲ ਆਏ ਸੇਵਕ ਹੀ ਲੈ ਜਾਂਦੇ ਹਨ, ਅਖੇ ਇਹ ਰੀਤ ਹੈ।) ਮੰਜੇ ਦੇ ਪਾਵਿਆਂ ਦੇ ਸਿਰਿਆਂ ਨੂੰ ਕੋਮਲ ਰੀਝਾਂ ਨਾਲ ਕੱਢੇ ਲਗੜੀ ਦੇ ਫੁੱਲਾਂ ਵਾਲੇ ਰੁਮਾਲ ਬੰਨ੍ਹੇ ਗਏ। ਪਾਵਿਆਂ ਨਾਲ ਮੋਤੀਏ, ਗੁਲਾਬ, ਚੰਬੇਲੀ ਦੇ ਫੁੱਲਾਂ ਦੇ ਹਾਰ ਲਪੇਟੇ ਗਏ। ਜਿੱਥੋਂ ਦੀ ਹਵਾ ਅੰਦਰ ਆਉਂਦੀ ਸੀ ਉਸ ਹਰ ਬੂਹੇ ਬਾਰੀ ਤੇ ਝੀਥਾਂ ਵਿਚ ਕੁਝ ਉਚੇਚੇ ਫੁੱਲਾਂ ਦੇ ਗੁਲਦਸਤੇ ਲਿਆ ਕੇ ਅਤੇ ਬਚਦੇ ਗਲਾਸਾਂ ਤੇ

ਗੜਵੀਆਂ ਵਿਚ ਪਾ ਕੇ ਰੱਖੇ ਗਏ।

ਘੂੰ ਕਰਦੀ ਸੰਤਾਂ ਦੀ ਬਿਊਕ ਕਾਰ ਉਹਨਾਂ ਨੂੰ ਸੂਏ ਦੀ ਪਟੜੀ ਉਤੇ ਛੱਡ ਗਈ। ਸੰਤ ਮਹਾਰਾਜ ਉਥੋਂ ਦੂਜੀ ਕਾਰ ਵਿਚ ਇਕ ਫ਼ਰਲਾਂਗ ਦਾ ਪੈਂਡਾ ਕਰਕੇ ਸਾਡੇ ਪਿੰਡ ਦੀ ਧਰਤੀ ਪਵਿੱਤਰ ਕਰਨ ਲਈ ਆਏ।

ਜਦੋਂ ਸੰਤ ਜੀ ਕਾਰ ਵਿਚੋਂ ਉਤਰੇ ਉਹਨਾਂ ਦੇ ਕੋਮਲ ਚਰਨਾਂ ਲਈ ਇਕ ਨਵੀਂ ਜੁੱਤੀ ਪੇਸ਼ ਕੀਤੀ ਗਈ। ਜਦੋਂ ਸੰਤ ਬੈਠਕ ਦੇ ਬੂਹੇ ਤੱਕ ਦਸ ਕਦਮਾਂ ਦੀ ਮੰਜ਼ਿਲ ਮਾਰ ਕੇ ਦਰਵਾਜ਼ਾ ਵੜਨ ਲੱਗੇ ਤਾਂ ਸੇਵਕ ਨੇ ਦੂਜੀ ਜੁੱਤੀ ਲਾਹ ਕੇ ਤੀਜੀ ਪਹਨਾ ਦਿੱਤੀ। ਜਦੋਂ ਸੰਤ ਮੰਜੇ ਉਤੇ ਬਿਰਾਜਮਾਨ ਹੋਏ ਤਾਂ ਤੀਜੀ ਜੁੱਤੀ ਇਕ ਪਾਸੇ ਰੱਖ ਕੇ ਇਕ ਵਧੀਆ ਵਲੈਤੀ ਸਲੀਪਰ ਰੱਖ ਦਿੱਤੇ। ਸੰਤਾਂ ਨੇ ਜਦੋਂ ਰੇਸ਼ਮੀ ਜ਼ੁਰਾਬਾਂ ਵਾਲੇ ਚਰਨ ਉਤਾਹਾ, ਮੰਜੇ ਵੱਲ ਨੂੰ ਚੁੱਕੇ ਤਾਂ ਸ਼ਰਧਾਲੂਆਂ ਨੇ ਮਸਾਂ ਮਸਾਂ ਮੱਥੇ ਛੁਹਾ ਛੁਹਾ ਕੇ 'ਚਰਨ ਛੋਹ' ਪ੍ਰਾਪਤ ਕੀਤੀ।

ਸੰਤਾਂ ਦੀ ਚਰਨ ਧੂੜ ਮੱਥੇ ਨੂੰ ਲਾਉਣ ਦੀ ਰੀਝ ਏਹੋ ਜਿਹੇ ਨਵੇਂ ਜ਼ਮਾਨੇ ਦੇ ਸੰਤਾਂ ਨੂੰ ਦੇਖ ਕੇ ਹੁਣ ਠੀਕ ਨਹੀਂ ਜਚਦੀ! ਮੈਂ ਕਿਤਨਾ ਚਿਰ ਇਹ ਸੋਚਦਾ ਰਿਹਾ ਕਿ ਜੇ ਇਹਨਾਂ ਸੰਤਾਂ ਦੀ ਚਰਨ ਧੂੜ ਦਾ ਕੋਈ ਸ਼ਰਧਾਲੂ ਹੋਵੇ ਤਾਂ ਉਸ ਨੂੰ ਨਿਰਾਸ਼ਤਾ ਦਾ ਬੁਰਾ ਮੂੰਹ ਹੀ ਦੇਖਣਾ ਪਵੇ। ਚਰਨ ਧੂੜ ਤਾਂ ਵੱਖ ਰਹੀ, ਸੰਤਾਂ ਦੀ ਤਾਂ ਕਿਸੇ ਜੁੱਤੀ ਜਾਂ ਵਲਾਇਤੀ ਸਲੀਪਰਾਂ ਦੇ ਤਲੇ ਚੱਟ ਕੇ ਵੀ ਮਿੱਟੀ ਦਾ ਕਿਣਕਾ ਨਹੀਂ ਲੱਭਦਾ। ਚਰਨ ਧੂੜ ਦੇ ਪਰੇਮੀ ਹੁਣ ਸੰਤਾਂ ਦੀਆਂ ਮੋਟਰਾਂ ਦੇ ਟਾਇਰਾਂ ਦੀ ਮਿੱਟੀ ਲਾਹ ਲਿਆ ਕਰਨ ਤਾਂ ਚੰਗਾ ਹੈ।

ਸਾਡੇ ਪਿੰਡ ਸ਼ਾਇਦ ਸ਼ਰਧਾਲੂ ਘੱਟ ਸਨ, ਆਖਦੇ ਹਨ ਹੋਰ ਪਿੰਡਾਂ ਦੀ ਰੀਤ ਹੈ, ਇਹ ਸੰਤ ਜੀ ਜਦੋਂ ਪਿੰਡ ਦੀਆਂ ਗਲੀਆਂ ਦੇ ਵਿਚੋਂ ਦੀ ਲੰਘਦੇ ਹਨ, ਜ਼ਨਾਨੀਆਂ ਦੁੱਧ ਦੇ ਗਿਲਾਸ ਲੈ ਕੇ ਖੜ ਜਾਂਦੀਆਂ ਹਨ। ਸੰਤ ਇਕ ਘੁੱਟ ਭਰ ਕੇ ਦੁੱਧ ਜੂਠਾ ਜਾਂ 'ਸੁੱਚਾ' ਕਰਦੇ ਜਾਂਦੇ ਹਨ ਤੇ ਸ਼ਰਧਾਲੂ ਉਹ ਸ਼ੀਤ ਪ੍ਰਸ਼ਾਦ ਸਾਰੇ ਟੱਬਰ ਨੂੰ ਵਰਤਾਉਂਦੇ ਹਨ।

ਸੰਤਾਂ ਨੇ ਆਪਣਾ ਤਖ਼ਤ ਪੋਸ਼ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਬਾਰ ਲਵਾਇਆ, ਜਦੋਂ ਉਹ ਵਲਾਇਤੀ ਸੈਂਟਾਂ ਨਾਲ ਮਹਿਕਦੀ ਰੇਸ਼ਮੀ ਖੜੀ ਨੂੰ ਛੰਡਦੇ ਐਨਕਾਂ ਵਿਚ ਨਾਮ ਖ਼ੁਮਾਰੀ ਨਾਲ ਮਖ਼ਮੂਰ ਅੱਧ ਖੁਲ੍ਹੀਆਂ ਅੱਖਾਂ ਝਮਕਦੇ ਦੀਵਾਨ ਵਿਚ ਪੁੱਜੇ ਤਾਂ ਸਾਰੇ ਵਾਯੂ ਮੰਡਲ ਵਿਚ ਇਕ ਸੁਗੰਧੀ ਭਰਿਆ ਛਨਾਟਾ ਛਾ ਗਿਆ।

ਸੰਤਾਂ ਨੇ ਦੀਵਾਨ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਸ਼ਰਧਾਲੂ ਦੇ ਬੇਟੇ ਤੋਂ ਇਸ ਲਈ ਪਾਣੀ ਪੀਣ ਤੋਂ ਇਨਕਾਰ ਕਰ ਦੇਣ ਦੀ ਸਾਖ਼ੀ ਸੁਣਾਈ ਕਿ ਉਸ ਦੇ ਹੱਥ ਕੋਮਲ ਸਨ, ਕਿਉਂ ਕਿ ਉਸਨੇ ਪਹਿਲਾਂ ਕਦੇ ਉਹਨਾਂ ਹੱਥਾਂ ਨਾਲ ਕੰਮ ਨਹੀਂ ਸੀ ਕੀਤਾ। ਸਾਖ਼ੀ ਖ਼ੂਬ ਰਸੀਲੇ ਢੰਗ ਨਾਲ ਸੁਣਾਈ ਅਤੇ ਲੋਕਾਂ ਨੂੰ ਹੱਥੀਂ ਕੰਮ ਅਤੇ ਸੇਵਾ ਕਰਨ ਦੀ ਪ੍ਰੇਰਨਾ ਦਿੱਤੀ। ਕਾਸ਼! ਉਸ ਸਾਖੀ ਤੇ ਅਮਲ ਕਰਕੇ ਦਿਖਾ ਦੇਣ ਦੀ ਸ਼ਕਤੀ ਵੀ ਰੱਖਦੇ। ਹੁੰਦੇ।

ਜਿਸ ਬੈਠਕ ਵਿਚ ਸੰਤ ਠਹਿਰੇ ਸਨ, ਉਸ ਦੇ ਆਸ ਪਾਸ ਮਹੀਨਾਂ ਭਰ ਪਿੱਛੋਂ ਸੰਤਾਂ ਦੇ ਵਰਤੇ ਸਾਬਣ ਅਤੇ ਅਤਰ ਦੀਆਂ ਮਹਿਕਾਂ ਉਠਦੀਆਂ ਰਹੀਆਂ। ਕੀ ਕਿਸੇ ਧਰਤੀ ਦੇ ਇਸ ਤੋਂ ਚੰਗੇ ਭਾਗ ਹੋ ਸਕਦੇ ਹਨ?

ਏਸੇ ਪਿੰਡ ਦੇ ਇਕ ਸ਼ਾਨਦਾਰ ਸ਼ੌਕ ਰੱਖਣ ਵਾਲੇ ਸਰਦਾਰ ਨੂੰ ਜਦੋਂ ਮੈਂ ਉਸ ਤੋਂ ਥੋੜ੍ਹਾ ਚਿਰ ਪਿੱਛੋਂ ਇਸੇ ਬੈਠਕ ਵਿਚ ਦੇਖ ਕੇ ਅੰਦਾਜ਼ਾ ਲਾਇਆ ਕਿ ਸ੍ਰੀ ਮਾਨ ਸਰਦਾਰ

ਸਾਹਿਬ ਨੂੰ, ਜਿਹੜੇ ਕਦੀ ਰਿਆਸਤੀ ਅਹਿਲਕਾਰ ਤੇ ਵੱਡੇ ਵਜ਼ੀਰ ਵੀ ਰਹੇ ਹਨ, ਵਧੀਆ ਪਹਿਨਣ ਪੱਚਰਨ ਦੇ ਨੰਬਰ ਵੱਧ ਦਿੱਤੇ ਜਾਣ ਕਿ ਸੰਤ ਜੀ ਨੂੰ, ਮੇਰਾ ਮਨ ਦੁਬਿਧਾ ਵਿਚ ਪੈ ਗਿਆ? ਇਸ ਦੁਬਿਧਾ ਵਿਚ ਪਤਾ ਨਹੀਂ ਕਿੰਨਾਂ ਚਿਰ ਮੈਂ ਹੋਰ ਫ਼ਸਿਆ ਰਹਿੰਦਾ, ਜੇ ਉਹ ਆਲੀਸ਼ਾਨ ਸ਼ਾਨਾਂ ਵਾਲਾ ਸੋਹਣਾ ਸਰਦਾਰ ਜ਼ਮਾਨੇ ਦੀ ਹਵਾ ਮੁਤਾਬਕ ਖੱਦਰ ਧਾਰੀ ਨਾ ਹੋ ਗਿਆ ਹੁੰਦਾ ਅਤੇ ਓਧਰ ਸੰਤ ਜੀ ੧੬ ਸ਼ਿੰਗਾਰਾਂ ਦੀ ਥਾਂ ੩੨ ਸ਼ਿੰਗਾਰਾਂ ਦੇ ਧਾਰਨੀ ਨਾ ਬਣ ਗਏ ਹੁੰਦੇ। ਪੁਰਾਣੇ 'ਕਾਵਿ ਦਰਸ਼ਨ' ਵਾਲਿਆਂ ਨੂੰ ਕੀ ਪਤਾ ਸੀ ਕਿ 'ਸੌਚ ਸ਼ਨਾਨ ਸੁ ਅੰਜਨ ਮੰਜਨ' ਵਾਲੇ ੧੬ ਸ਼ਿੰਗਾਰਾ ਤੋਂ ਇਲਾਵਾ ਸਿਤਾਰਿਆਂ ਤੋਂ ਪਰੇ ਸ਼ਿੰਗਾਰਾਂ ਦੀ ਦੁਨੀਆਂ ਹੋਰ ਵੀ ਹੈ।

ਮੇਰੇ ਪਿੰਡ ਤੋਂ ਕੁਝ ਵਿੱਥ 'ਤੇ ਹੀ ਰੋੜੇ ਵਾਲੀ ਖੂਹੀ ਤੇ ਇਕ ਵਾਰੀ ਚਾਲੀਹਾ ਕੱਟਣ ਵਾਲੇ ਸੰਤ ਆ ਧਮਕੇ। ਸੰਤਾਂ ਦਾ ਇਕ ਸੇਵਕ ਹੋਰ ਪਿੰਡਾਂ ਵਾਂਗ ਸਾਡੇ ਪਿੰਡ ਵੀ ਗਜ਼ਾ ਨੂੰ ਆਉਂਦਾ। ਉਸ ਹੱਟੇ ਕੱਟੇ ਦੇ ਮੂੰਹ ਉਤੇ ਅੱਖਾਂ ਤੱਕ ਪਰਨਾ ਤੇ ਬੁੱਲਾਂ ਤੱਕ ਗੇਰੂ ਰੰਗੀ ਢਾਠੀ ਬੰਨੀ ਹੁੰਦੀ, ਉਸ ਨੇ ਪਿੱਤਲ ਦੀ ਟੂਟੀ ਵਾਲੀ ਲਿਸ਼ਕਦੀ ਚਿੱਪੀ 'ਮੱਖਣ ਰਾਮ' ਦੇ ਆਵਾਜ਼ਿਆਂ ਨਾਲ ਜਦੋਂ ਲਵੇਰਿਆਂ ਵਾਲੇ ਘਰਾਂ ਤੋਂ ਭਰ ਲੈਣੀ, ਲੋਕਾਂ ਦੇ ਇਸ 'ਤਿਲ ਫੁੱਲ' ਨੂੰ ਵੱਡੇ ਸੰਤਾਂ ਤੱਕ ਪੁਹਚਾਉਣ ਲਈ ਸਾਰੇ ਰਾਹ, ਖਹਿੜੇ ਤੇ ਪਗਡੰਡੀਆਂ ਛੱਡ ਕੇ ਦੈੜਾਂ ਵਾਲੇ ਖੇਤਾਂ ਵਿਚ ਦੀ ਸਿੱਧੀ ਹੋ ਦੌੜ ਲਗਾ ਦੇਣੀ।

ਜਦੋਂ ਕਿਸੇ ਨੇ ਸੰਤਾਂ ਦੀ 'ਕਰਨੀ' ਦੀ ਗੱਲ ਪੁੱਛਣੀ ਫਿਰ ਤਾਂ ਜਿਵੇਂ ਬਿੱਲੀ ਦੇ ਭਾਗੀ ਛਿੱਕਾ ਹੀ ਟੁੱਟ ਗਿਆ ਹੋਵੇ। ਸੰਤਾਂ ਦੀ ਤਾਰੀਫ਼ ਦੇ ਉਸ ਨੇ ਦਫ਼ਤਰ ਖੋਲ੍ਹ ਛੱਡਣੇ, 'ਸੰਤਾਂ ਨੇ ਦੀਵਾਲੀ ਤੋਂ ਪਹਿਲਾਂ ਰੋਹੀ ਵਾਲੇ ਖੂਹ ਉਤੇ ਖਵਾਜੇ ਦੀ ਅਰਾਧਨਾ ਆਰੰਭ ਕੀਤੀ, ਚਾਲ੍ਹੀਵੇਂ ਦਿਨ ਖਵਾਜਾ ਅਰੜਾ ਕੇ ਉਪਰ ਉਠਿਆ। ਉਹਨਾ ਦੇ ਨਾਲ ਕਈ ਚਿੱਲਾਂ (ਚਾਲੀਹਾ) ਕੱਢਣ ਵਾਲੇ ਖੁਵਾਜੇ ਦੀ ਤਾਬ ਨਾ ਝੱਲ ਸਕੇ। ਉਹਨਾਂ ਦੇ ਦਿਮਾਗ਼ ਫਿਰ ਗਏ। ਸੰਤਾਂ ਵਿਚ ਕਲਾ ਪੂਰੀ ਸੀ, ਇਹਨਾਂ ਨੇ ਫੱਟ ਖੁਵਾਜੇ ਨੂੰ ਨੱਥ ਲਿਆ। ਹੁਣ ਜੋ ਖੁਵਾਜੇ ਨੂੰ ਕਹਿੰਦੇ ਹਨ ਉਹ ਫੱਟ ਕਰ ਦਿਖਾਉਂਦਾ ਹੈ।

ਸੰਤਾਂ ਦੀ ਇਸ ਤਰ੍ਹਾਂ ਦੀ 'ਅਗਾਧ ਬੋਧ ਸ਼ਕਤੀ' ਦੀਆਂ ਗੱਲਾਂ ਸੁਣ ਕੇ ਰੋੜੇ ਵਾਲੀ ਖੂਹੀ ਤੇ ਜਮ-ਘਟੇ ਲਗਣੇ ਸ਼ੁਰੂ ਹੋ ਗਏ। ਉਥੇ ਸੰਤਾਂ ਨੇ ਇਕ ਕੱਚਾ ਭੋਰਾ ਬਣਾ ਲਿਆ। ਜਿਨ੍ਹਾਂ ਬਾਂਝ ਔਰਤਾਂ ਨੂੰ ਬੱਚੇ ਨਾ ਹੁੰਦੇ ਹੋਣ, ਸੰਤਾਂ ਨੇ ਉਹਨਾਂ ਦੇ ਇਲਾਜ ਦਾ ਐਲਾਨ ਕਰ ਦਿੱਤਾ। ਇਕ ਵਾਰੀ ਇਕ ਭਲੀ ਮਾਣਸ, ਪਰ ਦਿਲ ਗੁਰਦੇ ਵਾਲੀ ਤੀਵੀਂ ਨੇ ਪਰਦਾ ਚਾਕ ਕਰਦਿਆਂ ਕਿਹਾ ਕਿ, ਇਹ ਜਾਏ ਖਾਣਾ ਸਾਧ ਕਿੰਨੇ ਬਣਾਇਆ ਇਹ ਤਾਂ ਸਾਨ੍ਹ ਹੈ, ਇਕ ਕਿੱਲੀ ਨੂੰ ਨਾਲਾ ਬੰਨ੍ਹਿਆ ਹੋਇਆ ਹੈ? ਜਿਹੜੀ ਤਾਂ ਅਣਭੋਲ ਹੁੰਦੀ ਹੈ ਉਹ ਤਾਂ ਸਾਧ ਦੇ ਜਾਲ ਵਿਚ ਫ਼ਸ ਜਾਂਦੀ ਹੈ, ਜੇਹੜੀ ਅੱਗੋ ਟੱਕਰ ਪਵੇ, ਉਸ ਨੂੰ ਆਖ ਦਿੰਦਾ ਹੈ, ਕੁੜੇ! ਗੁੱਸਾ ਕਾਹਨੂੰ ਕਰਦੀ ਹੈਂ, ਮੈਂ ਤਾਂ ਉਹ ਕਿੱਲੀ ਨਾਲ ਬੰਨ੍ਹਿਆ ਹੋਇਆ ਖੋਲਣ ਲਈ ਕਿਹਾ ਸੀ?

ਥੋੜੇ ਦਿਨਾਂ ਪਿੱਛੋਂ ਪਤਾ ਲੱਗਿਆ ਕਿ ਸੰਤ ਖੂਹੀ ਵਾਲੇ ਭੋਰੇ ਨੂੰ ਛੱਡ ਕੇ ਕਿਧਰੇ ਚਲੇ ਗਏ ਹਨ। ਨਾਲ ਹੀ ਇਹ ਵੀ ਕੰਨਾਂ ਸ਼ੋਰੀ ਗੱਲ ਸ਼ੁਰੂ ਹੋ ਗਈ ਕਿ ਸੰਤਾਂ ਨਾਲ ਲਾਗਲੇ ਪਿੰਡ ਦੀ ਇਕ ਮੁਟਿਆਰ ਵੀ ਨਿਕਲ ਗਈ ਹੈ। ਸੰਤ ਮਹਾਰਾਜ ਜੀ ਫਿਰ ਵੀ ਨਿਰਦੋਸ਼ ਸਨ, ਕੁੜੀ ਸੰਤਾਂ ਨੇ ਥੋੜ੍ਹੀ ਕੱਢੀ ਸੀ, ਉਹ ਤਾਂ ਸੰਤਾਂ ਨਾਲ ਆਪ ਨਿਕਲੀ ਸੀ?

'ਕਿਉਂ ਨਾ ਬਲਿਹਾਰ ਜਾਈਏ ਸੰਤਾਂ ਦੀ ਇਸ ਅਪਾਰ ਲੀਲ੍ਹਾ ਤੋਂ?'

ਇਕ ਵਾਰੀ ਭਾਰੀ ਮੀਂਹ ਪੈਣ ਪਿੱਛੋਂ ਹੜ੍ਹ ਕੀ ਆਏ ਸਾਰੀਆਂ ਫ਼ਸਲਾਂ ਫਨਾਹ ਹੋ

ਗਈਆਂ। ਲੋਕ ਓਦਰੇ ਹੋਏ ਮਨਾਂ ਨਾਲ ਉਬਾਸੀਆਂ ਭੰਨ ਰਹੇ ਸੀ, ਚੰਗੀ ਖ਼ਬਰ ਆ ਪੁੱਜੀ ਵਈ ਨਾਲ ਲਗਵੇ ਪਿੰਡ ਛਾਪੇ, ਇਕ ਕੂਕੇ ਸੰਤਾਂ ਦਾ ਜਥਾ ਆਇਐ, ਵਈ ਸ਼ਬਦ ਲਾਉਂਦੇ ਨੇ ਬੱਸ ਧਮੱਚੀ ਈ ਚੁੱਕ ਦਿੰਦੇ ਨੇ। ਲੋਕਾਂ ਨੇ ਕੂਕਿਆਂ ਬਾਰੇ ਕਈ ਟੱਪੇ ਜੋੜ ਰਖੇ ਸੀਃ–

'ਕੂਕੇ ਬੜੇ ਕਸੂਤੇ ਪਾਣੀ ਨਾ ਪੀਂਦੇ ਬੋਕੇ ਦਾ।'
'ਕੂਕੇ ਬੜੇ ਕਸੂਤੇ ਗੜਵੀ ਨਾ ਦਿੰਦੇ ਨ੍ਹਾਉਣ ਨੂੰ।'
'ਕੂਕੇ ਗਾਉਣ ਲੱਗਣ ਨਾ ਦੇਂਦੇ ਮੇਲੇ ਮੁਕ਼ਸਰ ਦੇ।'

ਕਦੇ ਕਦੇ ਮੇਰੇ ਪਿੰਡ ਦੇ ਲੋਕਾਂ ਨੇ, ਇਕੇ ਦੁੱਕੇ ਲੰਘਦੇ ਕਰਦੇ ਡੋਰੀ ਗੜਵੇ ਹੱਥਾਂ ਵਿਚ ਫੜੀ, ਚੁਸਤ ਪਜਾਮਿਆਂ ਤੇ ਕਲੀਆਂ ਵਾਲੇ ਕੁੜਤਿਆਂ ਵਾਲੇ ਕੂਕੇ ਦੇਖੇ ਤਾਂ ਸੀ ਪਰ ਉਹਨਾਂ ਦਾ ਦੀਵਾਨ ਲੱਗਿਆ ਨਹੀਂ ਸੀ ਸੁਣਿਆ, ਤੇ ਜਦੋਂ ਇਹ ਸੁਣਿਆ, ਵਈ, ਇਸ ਦੀਵਾਨ ਦਾ ਮਰ੍ਹੈਲੀ ਸੰਤ ਨਚਦਾ ਵੀ ਹੈ, ਫਿਰ ਤਾਂ ਲੋਕਾਂ ਦੇ ਸਭ ਗ਼ਮ ਦੂਰ ਹੋ ਗਏ।

'ਕਹਿੰਦੇ ਕੂਕਿਆਂ ਨੂੰ ਤਾਂ ਭਾਈ! ਏਨਾ ਹਾਲ ਪੈਂਦੇ, ਜਦੋਂ ਸੰਤ ਮਸਤਾਨਾ, ਹੋ ਜਾਂਦੈ, ਸ਼ਬਦ ਗਾਉਂਦਾ ਗਾਉਂਦਾ ਛਾਲ ਮਾਰ ਕੇ ਦਰੱਖਤ ਉੱਤੇ ਜਾ ਚੜਦੈ।'

'ਚਲੋ ਉਏ ਨਾਲੇ ਤਮਾਸ਼ਾ ਦੇਖਾਂਗੇ, ਨਾਲੇ ਚਾਰ ਰੱਬ ਦੇ ਘਰ ਦੀਆਂ ਵੀ ਸੁਣਾਗੇ।' ਇਉਂ ਗੱਲਾਂ ਬਾਤਾਂ ਕਰਦੇ ਲੋਕੀਂ, ਇਕ ਦੂਜੇ ਨੂੰ ਨਾਲ ਲੈਂਦੇ ਢਾਣੀਆਂ ਬਣਾ ਕੇ ਦੀਵਾਨ ਵਿਚ ਪੁੱਜ ਗਏ।

ਢੋਲਕੀ ਦੀ ਚਟਕ ਚਾਲ ਦੀ ਤਿੱਖੀ ਆਵਾਜ਼ ਨੇ ਦੂਰੋਂ ਹੀ ਲੋਕਾਂ ਨੂੰ ਦੱਸ ਦਿੱਤਾ ਵਈ ਦੀਵਾਨ ਕਿੱਥੇ ਲੱਗਾ ਹੋਇਆ ਹੈ? ਇਕ ਖੁਲੇ ਚੁਗਾਨ ਵਿਚ ਚਿੱਟੇ ਕੱਪੜਿਆ ਅਤੇ ਗੋਲ ਪਗੜੀਆਂ ਵਾਲੇ ਕੂਕਿਆਂ ਦਾ ਜਥਾ ਹੱਥਾਂ ਵਿਚ ਛੈਣੇ ਫੜੀ ਖ਼ੂਬ ਸਿਰ ਮਾਰ ਮਾਰ ਕੇ ਸ਼ਬਦ ਗਾ ਰਿਹਾ ਸੀ। ਅਚਾਨਕ ਹੀ ਪੀੜ ਵਿਚੋਂ ਇਕ ਕੂਕਾ ਸਪਰਿੰਗ ਵਾਂਗ ਵਲ ਖਾ ਕੇ ਉਠਿਆ ਤੇ ਕੰਨ ਵਿਚ ਉਂਗਲੀ ਪਾ ਕੇ ਆਵਾਜ਼ ਕੱਢੀ–

'ਕੱਛੇ ਡੋਲ ਤੇ ਵਾਹਿਗੁਰੂ ਬੋਲੀਂ, ਬਣ ਜਾਈਂ ਨਾਮਧਾਰੀਆ।'

ਉਸਦੇ ਮੂੰਹੋਂ ਧਾਰਨਾ ਨਿਕਲਣ ਦੀ ਦੇਰ ਸੀ ਕਿ ਸ਼ਬਦੀ ਜੱਥਾ ਮੁੜ ਮੁੜ ਪੜ੍ਹਦਾ ਲੋਟ ਪੋਟਣੀਏ ਹੋ ਗਿਆ। ਬਸ ਫਿਰ ਕੀ ਸੀ ਇਕ ਤੋਂ ਬਾਅਦ ਦੂਜੀ ਧਾਰਨਾ ਦਾ ਤੀਰ, ਕਮਾਣ ਦੇ ਕੁੰਦੇ ਵਿਚੋਂ ਛੁਟਦਾ ਤੇ ਸਰੋਤਿਆਂ ਨੂੰ ਵਿੰਨ੍ਹਦਾ ਗਿਆ–

'ਓਏ! ਉਹ ਘਰ ਕੂਕਿਆਂ ਦਾ ਜਿੱਥੇ ਛੈਣੇ ਢੋਲਕੀ ਖੜ੍ਹਕੇ।'
'ਥਾਲੀ ਭੰਨ ਕੇ ਬਣਾ ਲਏ ਛੈਣੇ, ਵਈ, ਬੱਲੇ ਏਨ੍ਹਾਂ ਕੂਕਿਆਂ ਨੇ।'
'ਮੇਰੇ ਛੈਣਿਆਂ ਚੋਂ ਹਰਿ ਹਰਿ ਬੋਲੇ, ਢੋਲਕੀ 'ਚੋਂ ਰਾਮ ਬੋਲਦਾ।'

ਉਹਨਾਂ ਦਿਨਾਂ ਵਿਚ ਕੂਕਿਆਂ ਨੇ ਦੋ ਲਹਿਰਾਂ ਚਲਾਈਆਂ ਹੋਈਆਂ ਸਨ ਇਕ ਇਹ ਕਿ ਪੰਜਾਬ ਵਿਚ ਰੂਸ ਆਉਣ ਵਾਲਾ ਹੈ, ਉਹ ਸੌ ਸਾਖੀ ਵਿਚੋਂ ਤੁਕਾਂ ਪੜ੍ਹ ਕੇ ਸੁਣਾਇਆ ਕਰਦੇ ਸਨ–

ਜਦ ਰੂਸ ਪੰਜਾਬੇ ਆਵੇ,
ਟਕੇ ਸੇਰ ਅੰਨ ਵਿਕਾਵੇ।
ਮੇਰਾ ਸਿੱਖ ਭੁੱਖਾ ਨਾ ਜਾਵੇ।

ਤੇ ਨਾਲ ਹੀ ਆਖਦੇ ਸਨ–ਇਸ ਖਲਬਲੀ ਤੋਂ ਬਚਣ ਲਈ ਲੋਕ ਭੱਜ ਕੇ ਰਵਾਲਸਰ ਪਹਾੜਾਂ ਉੱਤੇ ਜਾ ਵੱਸਣ ਤਾਂ ਹੀ ਬਚਣਗੇ? ਦੂਜੀ ਲਹਿਰ ਉਨ੍ਹਾਂ ਦੀ ਅੰਗ੍ਰੇਜ਼ਾਂ ਦੇ ਵਿਰੋਧ ਵਿਚ ਸੀ, ਜਿਸ ਵਿਚ ਇਸ ਗੱਲ ਦਾ ਗੁੱਸਾ ਵਧੇਰੇ ਸੀ ਕਿ ਉਨ੍ਹਾਂ ਕੂਕਿਆਂ ਦੇ

ਗੁਰੂ, ਬਾਬਾ ਰਾਮ ਸਿੰਘ ਜੀ ਨੂੰ ਫੜ ਕੇ ਕਿਉਂ ਵਿਛੋੜਿਆ ਕਿਸੇ ਨਾ ਕਿਸੇ ਢੰਗ ਨਾਲ ਉਹ ਆਪਣੇ ਪ੍ਰਚਾਰ ਦੀ ਤਾਣ ਏਨ੍ਹਾਂ ਗੱਲਾਂ ਤੇ ਹੀ ਲਿਆ ਕੇ ਤੋੜਦੇ ਸਨ।

ਇਕ ਕੂਕੇ ਨੂੰ ਅਜਿਹਾ ਜੋਸ਼ ਚੜ੍ਹਿਆ ਕਿ ਉਸ ਨੇ ਨਾਲ ਲਗਦੇ ਦਰਖ਼ਤ ਦੀਆਂ ਪਲ੍ਹੂੰਝੜਾਂ ਨਾਲ ਲਟਕ ਲਟਕ ਕੇ ਸਿਰ ਮਾਰਨਾ ਸ਼ੁਰੂ ਕਰ ਦਿੱਤਾ ਤੇ ਜਦੋਂ ਮੁਖੀਏ ਸੰਤ ਨੇ ਬੈਠਿਆਂ ਲੋਕਾਂ ਦੀਆਂ ਚਾਰ ਪੰਜ ਪਗੜੀਆਂ ਉਤਾਂਹ ਨੂੰ ਵਗਾਹ ਕੇ ਧਾਰਨਾ ਲਾਈ–

ਦਿਨ ਤਾਂ ਰਹਿ ਗਏ ਥੋੜੇ ਹੁਣ ਕੀ ਦੇਖਦੈਂ।<br>
ਓਏ ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ।

ਅਜ਼ਾਦੀ ਆਉਣ ਦੀ ਕਾਹਲੀ ਪਈ, ਲਾਲਸਾ ਤੇ ਇਸ ਖਿਆਲ ਤੋਂ ਕਿ ਬਾਬਾ ਰਾਮ ਸਿੰਘ ਜੀ ਅੰਗ੍ਰੇਜ਼ਾਂ ਦੇ ਜਾਣ ਪਿੱਛੋਂ ਛੇਤੀ ਆ ਜਾਣਗੇ, ਤੇ ਨਾਲ ਹੀ ਇਸ ਹੱਲੇ ਜੋਸ਼ੀਲੀ ਧਾਰਨਾ ਨੇ ਉਹ ਠਾਠ ਬੰਨਿਆ ਕਿ ਕਿਤਨੇ ਹੀ ਕੂਕੇ ਸਿਰ ਮਾਰ ਮਾਰ ਕੇ 'ਦੀਵਾਨੇ' ਬਣ ਗਏ। ਖੁਲੀਆਂ ਬਾਵਰੀਆਂ ਨਾਲ ਸਿਰ ਹਿਲਾ ਕੇ ਜਦੋਂ ਉਨ੍ਹਾਂ ਮੁੜ ਮੁੜ ਇਹ ਧਾਰਨਾ ਦੀਃ–

'ਭੱਜੇ ਜਾਂਦੇ ਗੋਰੇ ਹੁਣ ਕੀ ਦੇਖਦੈਂ।'

ਤੁਕ ਗਾਉਂਣੀ ਸ਼ੁਰੂ ਕੀਤੀ ਤਾਂ ਕਈ ਟੋਡੀਆਂ ਦੇ ਮਨ ਵੀ ਮੰਨ ਗਏ ਕਿ ਹੁਣ ਗੋਰੇ ਨਹੀਂ ਰਹਿਣੇ।

ਇਕ ਦਮ ਵੱਡੇ ਸੰਤ ਨੇ ਹੱਥ ਖੜ੍ਹਾ ਕਰਕੇ ਇਕ ਵਾਰੀ ਚੁਪ ਵਰਤਾ ਦਿੱਤੀ ਤੇ ਫੇਰ ਉਸ ਨੇ ਕੰਨ ਵਿਚ ਉਂਗਲ ਦੇ ਕੇ ਗਾਇਆਃ–

'ਓਏ ਅਸਾਂ ਹਿੰਦ ਵਿਚ ਗਦਰ ਮਚੌਣਾ, ਕੱਢਣਾ ਫਰੰਗੀਏ ਨੂੰ।<br>
ਏਥੋਂ ਚੁੱਕ ਲੈ ਫਾਰੰਗੀਆ ਡੇਰਾ, ਖਾਲਸੇ ਨੇ ਰਾਜ ਕਰਨਾ।<br>
ਛਾਉਣੀ ਕਰਦੇ ਫਾਰੰਗੀਆਂ ਖਾਲੀ, ਖਾਲਸੇ ਨੇ ਭੰਗ ਬੀਜਣੀ।'

ਇਕ ਇਕ ਧਾਰਨਾ ਉਤੇ ਛਾਲਾਂ ਮਾਰ ਮਾਰ ਕੇ ਉਹਨਾਂ ਇਸ ਤਰ੍ਹਾਂ ਧੱਮਾ ਚੌਕੜੀ ਚੁੱਕੀ ਜਿਵੇਂ ਫਰੰਗੀ ਨੂੰ ਕੱਢ ਕੇ ਹੀ ਰਾਤ ਨੂੰ ਸਾਉਣਾ ਹੁੰਦਾ ਹੈ, ਵਿੱਚੋਂ ਦੀ ਹੀ ਜਥੇ ਨੇ, ਆਪਣੇ ਮਨੋ ਭਾਵ ਪ੍ਰਗਟ ਕਰਨੇ ਸ਼ੁਰੂ ਕਰ ਦਿੱਤੇਃ–

'ਓਏ ਨਹੀਂ ਖੱਦਰ ਬਿਨ੍ਹਾਂ ਹੱਥ ਲਾਉਣਾ,<br>
ਅਤਲਸਾਂ ਪਾੜ ਦਿੱਤੀਆਂ।<br>
ਰਾਜ ਅੰਗ੍ਰਜ਼ਾਂ ਦਾ, ਓ, ਵਈ ਚੰਦ ਰੋਜ਼ ਦਾ ਚਾਲਾ।'

ਕੂਕਿਆਂ ਦਾ ਦੀਵਾਨ ਸੀ ਕਿ ਰਾਜਨੀਤਿਕ ਜਲਸਾ? ਇਸ ਦਾ ਨਿਰਣਾ ਕਰਨਾ ਸੱਚਮੁੱਚ ਹੀ ਔਖਾ ਸੀ। ਜੇ ਉਨ੍ਹਾਂ ਦੇ ਹੋਰ ਭਵਿਖ ਵਾਕ ਸੱਚੇ ਨਹੀਂ ਹੋਏ ਤੇ ਅੰਗ੍ਰੇਜ਼ਾਂ ਦੇ ਜਾਣ ਵਾਲਾ ਤਾਂ ਪੂਰਾ ਹੋ ਗਿਆ? ਏਹੋ ਹੀ ਕਾਫ਼ੀ ਹੈ।

ਇਸ ਮਜ਼ਮੂਨ ਪਿਛੋਂ ਉਨ੍ਹਾਂ ਨੇ ਬਾਣੀ ਵਿਚੋਂ ਕਈ ਵਿਸ਼ੇ ਛੋਹੇ। 'ਨਾਨਕ ਵਿਚਾਰਾ ਭਇਆ ਦੀਵਾਨਾ ਤਉ ਦਰਸਨ ਕੈ ਤਾਈ।' ਸ਼ਬਦ ਰਾਹੀਂ ਕੂਕਿਆਂ ਦੇ ਆਪਣੇ ਦੀਵਾਨੇ ਹੋਣ ਦੀ ਗੱਲ ਨੂੰ ਠੀਕ ਦਰਸਾਇਆ। ਫਿਰ ਇਕ ਨੇ ਵਿਚੋਂ ਤੁਕ ਚੁੱਕੀ–

'ਓਏ ਨੇਹੁੰ ਲਾਇਆ ਸੀ ਮੈਂ ਕਾਰੀਗਰ ਜਾਣ ਕੇ,<br>
ਕਾਰੀਗਰ ਜਾਣ ਕੇ ਤੇ ਸੁੰਦਰ ਪਛਾਣ ਕੇ।'

ਧਾਰਨਾ ਦਾ ਇਸ਼ਾਰਾ ਬਾਬਾ ਰਾਮ ਸਿੰਘ ਜੀ ਵਲ ਸੀ। ਕਿਉਂ ਕਿ ਉਹ ਕਾਰੀਗਰਾਂ,ਜਾਣੀ ਤਰਖਾਣਾਂ ਦੇ ਘਰ ਜਨਮੇ ਸਨ। ਦੀਵਾਨ ਦੀ ਸਮਾਪਤੀ ਪਿੱਛੋਂ ਕੂਕੇ ਤਾਂ ਠੰਡ ਵਿਚ ਈ ਘੋਟੀਆਂ ਹਈਆਂ ਸ਼ਰਦਾਈਆਂ ਛਕਣ ਲੱਗ ਪਏ, ਲੋਕ ਲੰਗਰ ਵਿਚੋਂ

ਚੋਪੜੇ ਦਾਲ ਪ੍ਰਸ਼ਾਦੇ ਛੱਕ ਕੇ ਘਰਾਂ ਨੂੰ ਰਵਾਨਾ ਹੋ ਗਏ। 'ਕੂਕੇ ਕਾਹਦੇ ਨੇ ਵਈ ਅੱਗ ਦੀ ਨਾਲ ਈ ਨੇ, ਮਜਾਲ ਐ ਕਿਸੇ ਤੋਂ ਡਰਨ, ਸਰਕਾਰ ਦੀ ਬੜੀ ਮਿੱਟੀ ਪਟਦੇ ਨੇ।' ਵਾਪਸ ਆਉਂਦੇ ਕਈ ਨਕਤਾਚੀਨ, ਉਨ੍ਹਾਂ ਦੀ ਨਿਡਰਤਾ ਤੇ ਸਰਕਾਰ ਵਿਰੋਧੀ ਜੋਸ਼ ਦੀ ਖੂਬ ਪ੍ਰਸੰਸਾ ਕਰਨ ਲੱਗੇ।

'ਲਉ ਜੀ ਕੂਕਿਆਂ ਦਾ ਦੀਵਾਨ ਵੀ ਦੇਖ ਲਿਆ, ਕਹਿੰਦੇ ਹੁੰਦੇ ਸੀ ਕੂਕੇ ਕੁਛ ਨਹੀਂ ਹੁੰਦੇ, ਏਹ ਕੇਹੜਾ ਦੀਵਾਨ ਘਟੀਆ ਲਾਉਂਦੇ ਨੇ। ਇਕ ਵਾਰੀ ਤਾਂ ਧਰਤੀ ਬੁਲਾ ਦਿੰਦੇ ਨੇ।' ਗਿੱਧਾ ਪਾਉਣ ਵਾਲੇ ਮੁੰਡਿਆਂ ਨੇ ਆਪਣੀਆਂ ਬੋਲੀਆਂ ਦੇ ਲੋਕ ਕਾਵਿ ਵਿਚ ਕੂਕਿਆਂ ਦੀ ਬੋਲੀ ਵੀ ਜੋੜ ਕੇ ਸ਼ਾਮਲ ਕਰ ਲਈ–

'ਪੰਥ ਤਾਂ ਜੱਗ ਤੇ ਬਹੁਤ ਚਲੇ ਨੇ, ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿਚ ਗੜਵੇ ਰੱਖਦੇ, ਗਲ ਵਿਚ ਉਨ ਦੀ ਮਾਲਾ।
ਕੱਛੇ ਡੋਲ ਵਾਹਿਗੁਰੂ ਬੋਲਣ, ਟੁੱਭਾ ਲਾਉਣ ਨਿਰਾਲਾ।
ਸਣ ਕੇਸੀਂ ਇਸ਼ਨਾਨ ਨੇ ਕਰਦੇ, ਗੁੜ ਦਾ ਪੀਣ ਨਿਰਾਲਾ।
ਰਾਜ ਅੰਗ੍ਰੇਜ਼ਾਂ ਦਾ ਚੰਦ ਰੋਜ਼ ਦਾ ਚਾਲਾ।'

ਲੋਕਾਂ ਵਿਚ ਉਨ੍ਹਾਂ ਦੇ ਦੀਵਾਨ ਦੀਆਂ, ਹਾਲ ਪੈਣ ਤੇ ਛਾਲਾਂ ਮਾਰ ਕੇ ਦਰੱਖ਼ਤਾਂ ਉਤੇ ਚੜ੍ਹਨ ਦੀਆਂ ਕਲਾਬਾਜ਼ੀਆਂ ਦੀ ਕਿਤਨੇ ਹੀ ਦਿਨ ਸ਼ੋਭਾ ਹੁੰਦੀ ਰਹੀ।

* * * * * * *

ਮੇਰੇ ਪਿੰਡ ਦੇ ਵੱਡੇ ਟੋਭੇ ਵਾਲੇ ਬਰੋਟਿਆਂ ਹੇਠਾਂ ਇਕ ਵਾਰੀ ਨਾਂਗੇ ਸਾਧੂਆਂ ਦੀ ਮੰਡਲੀ ਉਤਰ ਪਈ। ਸ਼ਾਮ ਨੂੰ ਰਣਸਿੰਗੇ, ਸੰਖ, ਘੜਿਆਲ ਜਦੋਂ ਇਕੋ ਸਾਹੇ ਵੱਜੇ, ਇਹ ਅਜੀਬ ਕਿਸਮ ਦੀਆਂ ਆਵਾਜ਼ਾਂ ਸੁਣ ਕੇ ਪਿੰਡ ਦੇ ਬੁੱਢੇ ਬਾਲ ਵਾਹੋ–ਦਾਹੀ ਘੁਮਿਆਰਾਂ ਦੀ ਭਾਂਡੇ ਪਕਾਉਣ ਵਾਲੀ ਭੱਖਦੀ ਆਵੀ ਉਤੋਂ ਦੀ ਮੰਡਲੀ ਦੇ ਦਰਸ਼ਨਾਂ ਨੂੰ ਭੱਜ ਪਏ। ਅਗੋਂ ਸੰਤ ਇਕ ਥਾਲ ਵਿਚ ਦੀਵੇ ਆਵੀ ਰੱਖ ਕੇ ਘੁਮਾਈ ਜਾ ਰਹੇ ਸਨ। 'ਚੁੱਪ ਕਰੋ ਓਏ! ਹੱਥ ਜੋੜ ਕੇ ਖੜੇ ਹੋ ਜਾਵੋ। ਸੰਤ ਆਰਤੀ ਉਤਾਰ ਰਹੇ ਹਨ।' ਇਕ ਧਾਰਮਿਕ ਵਾਕਫ਼ਕਾਰ ਨੇ ਦੂਜਿਆਂ ਨੂੰ ਹਟਕ ਕੇ ਕਿਹਾ।

'ਆਰਤੀ ਕਿਹੜੇ ਬਰੋਟੇ ਉਤੇ ਚੜ੍ਹੀ ਹੋਈ ਐ?' ਇਕ ਅਣਭੋਲ ਜਿਹੇ ਜੱਟ ਨੇ ਅੱਗੋ ਪ੍ਰਸ਼ਨ ਕੀਤਾ।

'ਲੈ ਸੁਣ ਲੌ ਬਈ ਏਹਦੀ। ਆਰਤੀ ਕਿਤੇ ਕੋਈ ਕਾਟੋ ਐ? ਇਹ ਤਾਂ ਰਹਿਰਾਸ ਦੇ ਪਾਠ ਪਿੱਛੋਂ ਭਜਨ ਕਰਨ ਦੀ ਇਕ ਰੀਤ ਹੁੰਦੀ ਹੈ।'

ਦੂਜੇ ਦਿਨ ਸਾਰੇ ਪਿੰਡ ਵਿਚ ਧੁੰਮ ਪੈ ਗਈ ਕਿ 'ਸੰਤਾਂ ਦੀ ਮੰਡਲੀ ਕੱਲ ਦੀ ਆਈ ਹੋਈ ਐ। ਏਨਾਂ ਨਿੱਘਰਿਆ ਹੋਇਆ ਪਿੰਡ ਐ,ਕਿਸੇ ਨੇ ਭੰਡਾਰਾ ਵੀ ਨਹੀਂ ਕੀਤਾ।' ਬੁੱਢੀਆਂ ਸਵੇਰੇ ਦੇ ਅਣ ਘਾਲੇ ਦੁੱਧ ਦੀਆਂ ਦੋਹਣੀਆਂ ਤੇ ਦੋਹਣੇ ਭਰ ਕੇ ਸਮੇਤ ਭਾਂਡਿਆਂ ਦੇ, ਨਾਂਗੇ ਸੰਤਾਂ ਦੀ ਮੰਡਲੀ ਨੂੰ ਚੜ੍ਹਾ ਆਈਆਂ।

ਦੁਪਹਿਰਾਂ ਨੂੰ ਇਕ ਘਰ ਤੋਂ, ਜਿਨ੍ਹਾਂ ਦਾ ਇਕ ਵੱਡਾ ਸਾਧ ਹੋ ਗਿਆ ਸੀ, ਤੁੱਖਣਾ ਦੇਣ ਵਾਲਿਆਂ ਧੱਕੇ ਨਾਲ ਹੀ ਭੰਡਾਰਾ ਕਰਵਾ ਦਿੱਤਾ। 'ਜੇ ਅੱਜ ਹਰੀਏ ਬੁੱਢੇ ਦੀ ਔਲਾਦ ਹੁੰਦੀ ਅੱਧਾ ਘਰ ਅਤੇ ਜ਼ਮੀਨ ਵੰਡਾ ਕੇ ਬੈਠੀ ਹੁੰਦੀ ਫੇਰ ਪਤਾ ਲੱਗਦਾ। ਹੁਣ ਇਕ ਭੰਡਾਰਾ ਦਿੰਦਿਆਂ ਜਾਨ ਨਹੀਂ ਨਿਕਲਣ ਲੱਗੀ, ਇਹ ਥੋੜਾ ਦੇਣਾ ਬਣਦਾ ਐ।' ਇਸ ਮੰਤਕ ਸਾਹਮਣੇ ਕੌਣ ਮੁਤਕਰ ਹੁੰਦਾ? ਰਣਸਿੰਗਿਆਂ ਸੰਖਾਂ ਦੀ ਗੁੰਜਾਰ ਵਿਚ

ਸੰਤਾਂ ਦੀ ਮੰਡਲੀ ਆਈ ਤੇ ਖੀਰ ਕੜਾਹ ਮਾਲ੍ਹ ਪੂੜਿਆਂ ਦਾ ਭੰਡਾਰਾ ਛੱਕ ਕੇ ਨਗਰ ਤੇ ਉਸ ਘਰ ਨੂੰ ਪਵਿੱਤਰ ਕਰ ਗਈ। ਪਿੰਡ ਦੇ ਸਾਰੇ ਮੁੱਢ ਤੇ ਪਾਥੀਆਂ ਦੇ ਗੁਹਾਰੇ ਰਾਤੋ ਰਾਤ ਸੰਤਾਂ ਦੀਆਂ ਧੂਣੀਆਂ 'ਤੇ ਸੜ ਕੇ ਸੁਆਹ ਬਣ ਗਏ।

ਪਿੰਡ ਦੇ ਚੌਧਰੀਆਂ ਨੂੰ, ਜੇਹੜੇ ਨਾਲ ਫਿਰ ਕੇ ਘੁੰਢ ਚਕਵਾ ਕੇ ਧੂਣਿਆਂ ਉਤੇ ਸਟਵਾ ਰਹੇ ਸਨ, ਇਕ ਅੱਖੜ ਜੱਟ ਕਹਿ ਬੈਠਾ, 'ਸਾਡੇ ਨੀਰੇ ਵਾਲੇ ਕੋਠੇ ਦਾ ਸਤੀਰ ਟੁੱਟਿਆ ਹੋਇਆ ਹੈ, ਇਹ ਗੇਲੀ ਉਤੇ ਚਾੜ੍ਹਨੀ ਐ।' ਅੱਗੋਂ ਪਿੰਡ ਦੇ ਚੌਧਰੀ ਨੇ ਉਹ ਝੰਢ ਕੀਤੀ ਵਈ ਜੱਟ ਨੂੰ ਪਾਣੀ ਪਾਣੀ ਕਰ ਦਿੱਤਾ–

ਇਹ ਕਲਜੁਗੀ ਜ਼ਮਾਨੇ ਵੀ ਸਾਡੀਆਂ ਫੁੱਟ ਜਾਣੀਆਂ ਅੱਖਾਂ ਨੇ ਵੇਖਣੇ ਸੀ ਪਹਿਲਾਂ ਜਦੋਂ ਮੰਡਲੀ ਆਉਂਦੀ ਸੀ। ਨਾਂਗੇ ਸਾਧੂ ਘਰਾਂ ਵਿਚ ਜਾ ਕੇ ਆਪ ਦੁੱਧ ਦੀਆਂ ਕੜਾਹੀਆਂ ਲਾਹ ਲਿਆਉਂਦੇ ਸੀ, ਘਰ ਦੇ ਸਾਰੇ ਜੀਅ, ਘਰ ਨੂੰ ਪਵਿੱਤਰ ਹੋਇਆ ਤੇ ਟੱਬਰ ਨੂੰ ਚੰਗੇ ਭਾਗਾਂ ਵਾਲਾ ਮੰਨਦੇ ਹੁੰਦੇ। ਉਨ੍ਹਾਂ ਸਤਜੁਗੀ ਜ਼ਮਾਨਿਆਂ ਨੂੰ ਸਿਆਣੇ ਐਵੇਂ ਰੋਂਦੇ ਨੇ, ਹੁਣ ਇਹ ਕਿੱਕਰ ਦੀ ਲਕੜੀ ਪਿਛੋਂ ਅੱਤੜਾ ਪੜ੍ਹਨ ਲਗਿਆ ਹੋਇਆ ਹੈ।'

ਕਈ ਮਹੀਨੇ ਜਿਥੇ ਨਾਂਗੇ ਸਾਧੂ ਬੈਠੇ ਸੀ, ਸੰਤਾਂ ਦੀਆਂ ਧੂਣੀਆਂ ਦੀ ਸਆਹ, ਪਿੰਡ ਦੇ ਲੋਕ ਮੱਥੇ ਨੂੰ ਜਾ ਕੇ ਲਾਉਂਦੇ ਰਹੇ। ਹਰ ਹੀਮ ਕੀਮ ਹੋਣ ਵਾਲੇ ਡੰਗਰ ਪਸ਼ੂ ਤੇ ਬੰਦਿਆਂ ਉਤੋਂ ਸੱਤ ਗੇੜੇ ਦੇ ਕੇ ਸੁੱਟਦੇ ਰਹੇ। ਇਹ ਕਰਾਮਾਤੀ ਸੁਆਹ ਉਦੋਂ ਖ਼ਤਮ ਹੋਈ ਜਦੋਂ ਇਸ ਦਾ ਇਕੋ ਇਕ ਕਿਣਕਾ ਅੱਗੇ ਲੋੜ ਪੈਣ 'ਤੇ ਕੰਮ ਆਉਣ ਲਈ ਰਿਸ਼ਤੇ ਨਾਤਿਆਂ ਤਕ ਪਹੁੰਚਾ ਦਿੱਤਾ ਗਿਆ।

* * * * * * *

ਮੇਰੇ ਪਿੰਡ ਜੇ ਇਕੋ ਵੇਲੇ ਇਕ ਸੰਤ ਆਏ ਹੋਣ ਤਾਂ ਕੁਝ ਗਿਣਤੀ ਦੇ ਕੱਟਰ ਆਦਮੀਆਂ ਨੂੰ ਛੱਡ ਕੇ ਸਾਰੇ ਲੋਕ ਆਦਰ ਕਰਦੇ ਹਨ, ਜੇ ਸੰਤ ਇਕ ਤੋਂ ਵੱਧ ਆ ਜਾਣ ਤਾਂ ਸ਼ਰਧਾਲੂ ਧੜਿਆਂ ਵਿਚ ਵੰਡੇ ਜਾਂਦੇ ਹਨ ਤੇ ਸੰਤਾਂ ਦੇ ਕੌਤਕਾਂ ਦੇ ਟਾਕਰੇ ਹੋਣੇ ਸ਼ੁਰੂ ਹੋ ਜਾਂਦੇ ਹਨ–

'ਇਹ ਸੰਤ ਬਾਰਾਂ ਸਾਲ ਦੂਧਾ ਧਾਰੀ ਰਹੇ ਨੇ।'

'ਨਹੀਂ ਉਏ ਜਿਹੜੇ ਸੰਤ ਸਾਡੇ ਪਾਸੇ ਉਤਰੇ ਨੇ, ਪੂਰੇ ੨੦ ਸਾਲ ਜਲਧਾਰਾ ਕਰਦੇ ਰਹੇ ਹਨ। ਇਕੋਤਰ ਸੌ ਘੜਾ ਪਾਣੀ ਦਾ ਸਿਰ ਉਤੇ ਇਕੋ ਵਾਰ ਮਧਿਆ ਲੈਂਦੇ ਸੀ। ਕਲਾ ਕਿਤੇ ਐਵੇਂ ਆ ਜਾਂਦੀ ਐ?'

'ਸੰਤ ਤਾਂ ਬਈ ਗਊ ਦੀ ਸਹੁੰ ਕਮਲੀ ਵਾਲੇ ਸੀ। ਸਾਧ ਕਿਤੇ ਐਵੇਂ ਬਣ ਜਾਈਏ, ਬਥੇਰੇ ਪਿੱਟਣੇ ਨੇ ਏਸ ਕੰਮ ਵਿਚ ਵੀ।'

ਇਉਂ ਸੰਤਾਂ ਦੀ ਘਾਲਣਾ ਤੇ ਬਹਿਸਾਂ ਹੁੰਦੀਆਂ ਰਹਿੰਦੀਆਂ ਵਿਚੋਂ ਕੋਈ ਇਹ ਆਖ ਕੇ ਗੱਲ ਖ਼ਤਮ ਕਰ ਦਿੰਦਾ–'ਚਲੋ ਸਾਰੇ ਸੰਤ ਚੰਗੇ ਈ ਹੁੰਦੇ ਨੇ, ਆਪਾਂ ਉਹਨਾਂ ਦੀ ਨਿੰਦਾਂ ਕਰਕੇ ਕਿਉਂ ਪਾਪਾਂ ਦੇ ਭਾਗੀ ਬਣੀਏ?'

ਸੰਤਾਂ ਦੇ ਉਪਰ ਲਿਖੇ ਕੌਤਕਾਂ ਦਾ ਵਰਨਣ ਕਰਕੇ ਕਿਧਰੇ ਇਹੋ ਪਾਪ ਮੈਂ ਵੀ ਨਾ ਕਰ ਬੈਠਾ ਹੋਵਾਂ ਇਸ ਲਈ ਇਹ ਗੱਲਾਂ ਏਥੇ ਹੀ ਖ਼ਤਮ ਕਰਦਾ ਹਾਂ।

♣

# ਹਾੜ੍ਹਾਂ ਦੇ ਦੁਪਹਿਰੇ

ਤਾਨਸੈਨ ਕੀ ਤਾਨ ਮੇਂ ਸਭੀ ਤਾਨ ਗਲਤਾਨ।
ਆਪਣੀ ਆਪਣੀ ਤਾਨ ਮੇਂ ਗੁਣ ਗਾਹਕ ਮਸਤਾਨ।



ਜੇਠ ਹਾੜ ਦੇ ਦੁਪਹਿਰੇ ਮੇਰੇ ਪਿੰਡ ਦੇ ਲੋਕਾਂ ਲਈ ਪਿਕਨਿਕ ਜਿਹੇ ਮੌਜ ਮੇਲੇ ਦੇ ਦਿਨ ਹੁੰਦੇ ਹਨ। ਏਹੋ ਵੇਲਾ ਹੁੰਦਾ ਹੈ। ਜਦੋਂ ਉਹ ਕੰਮਾਂ ਧੰਦਿਆਂ ਤੋਂ ਅੱਕੇ ਥੱਕੇ ਨਿੱਸਲ ਹੋ ਕੇ ਮੌਜ ਮੇਲੇ ਕਰਦੇ, ਖੇਡਾਂ ਖੇਡਦੇ, ਗੱਪਾਂ ਭੇੜਦੇ, ਗਾਉਣ ਅਤੇ ਕਿੱਸੇ ਸੁਣ ਕੇ, ਆਪਣੇ ਮਨ ਪਰਚਾਉਂਦੇ ਹਨ।

'ਜਿਹੜੇ ਚਾਰ ਦਿਨ ਬੁੱਲੇ ਲੁੱਟਣੇ ਨੇ ਆਪਣੇ ਲਈ ਤਾਂ ਉਹੋ ਹੀ ਲਾਹੇ ਦੇ ਨੇ, ਬਥੇਰੀਆਂ ਕਮਾਈਆਂ ਕਰ ਕਰ ਦੇਖ ਲਈਆਂ ਨੇ, ਏਥੇ ਕਿਹੜਾ ਜੁਆਲੇ ਸ਼ਾਹ ਹੋ ਜਾਣੈ।'

ਪਿੰਡ ਦਾ ਚਤਰ ਗੱਭਰੂ ਤਾਸ਼ ਦੀ ਬਾਜ਼ੀ ਲਾਉਣ ਲਈ ਤੇੜ ਪਾਇਆ ਖੱਦਰ ਦਾ ਪਰਨਾ ਹੇਠਾਂ ਵਿਛਾਉਂਦਾ ਹੋਇਆ ਨਾਲ ਦਿਆਂ ਨੂੰ ਪ੍ਰੇਰਨਾ ਦੇਣ ਲਈ, ਮਨੋ-ਵਿਗਿਆਨਕ ਟਕੋਰ ਮਾਰ ਕੇ ਢਾਣੀ ਵਿਚ ਜਾ ਬੈਠਦਾ ਹੈ।

ਇਕ ਜੁਆਲੇ ਨੇ ਸ਼ਾਹ, ਤੇ ਇਕ ਸੁੱਚੇ ਕਾਣੇ ਨੇ ਨੰਬਰਦਾਰ ਨਹੀਂ ਬਣਨਾ, ਬੱਸ ਦੋਵੇਂ ਗੱਲਾਂ ਪੱਥਰਾਂ 'ਤੇ ਲੀਕ ਸਮਝ ਛੱਡੋ।'

ਦੂਜਾ ਗੱਭਰੂ ਕੋਲ ਬੈਠੇ ਸੁੱਚੇ ਨਾਲ ਛੇੜਖਾਨੀ ਕਰਨ ਲਈ ਉਥੋਂ ਉਠ ਕੇ ਤਾਸ਼ ਖੇਡਣ ਵਾਲਿਆਂ ਵਿਚ ਜਾ ਸ਼ਾਮਲ ਹੁੰਦਾ ਹੈ।

'ਲੰਬੜਦਾਰੀ ਮੇਰਾ ਚੱਕ

ਹੈ। ਮੈਂ ਮੁਕੱਦਮਾ ਦਿੱਲੀ ਤਕ ਨਾ ਲੜਿਆ ਤਾਂ ਮੈਨੂੰ ਸੁੱਚਾ ਸਿਉਂ ਨਾ ਆਖਣਾ।' ਸੁੱਚੇ ਦਾ ਅਣਖੀਲਾ ਜਵਾਬ ਇਕ ਵਾਰ ਤਾਂ ਚੁੱਪ ਵਰਤਾ ਦਿੰਦਾ ਹੈ।

'ਪਾਲਾ ਸਿੰਘਾ, ਅਖੇ ਇਕ ਸੁੱਚਾ ਸਿੰਘ ਵਰਗਾ ਆਪਣੀ ਮਾਂ ਨੂੰ ਕਹਿਣ ਲਗਿਆ, ਮਾਂ ਜੇ ਨੱਥਾ ਨੰਬਰਦਾਰ ਮਰ ਜਾਵੇ ਫਿਰ ਓਦੂੰ ਪਿੱਛੇ ਲੰਬੜਦਾਰ ਕਿਹੜਾ ਬਣੂ? ਉਸ ਦੀ ਮਾਂ ਨੇ ਕਿਹਾ, ਉਸ ਦਾ ਛੋਟਾ ਭਾਈ ਹਰਨਾਮ ਬਣ ਜੂੰ।'

ਉਹ ਕਹਿੰਦਾ ਮਾਂ ਜੇ ਉਹ ਵੀ ਮਰ ਜਾਵੇ?'

'ਫਿਰ ਉਨ੍ਹਾਂ ਦੇ ਘਰਾਂ ਵਿਚੋਂ ਕੋਈ ਮਰ ਜਾਊ।' ਮਾਂ ਜੇ ਉਹਨਾਂ ਦੇ ਘਰਾਂ ਦੇ ਵੀ ਸਾਰੇ ਲੋਕ ਮਰ ਜਾਣ, ਫੇਰ!

'ਫੇਰ ਪੁੱਤ ਉਨ੍ਹਾਂ ਦੀ ਪੱਤੀ ਵਿਚੋਂ ਕੋਈ ਬਣ ਜਾਊ।'

ਸੁੱਚੇ ਦੇ ਮੁਕੱਦਮਾ ਲੜ੍ਹਨ ਵਾਂਗੂੰ ਉਹ ਵੀ ਢੀਠ ਸੀ ਪੁੱਛਣੋਂ ਹਟਿਆ ਈ ਨਾ, ਫਿਰ ਕਹਿੰਦਾ-'ਮਾਂ ਜੇ ਉਸ ਦੀ ਸਾਰੀ ਪੱਤੀ ਦੇ ਲੋਕ ਵੀ ਮਰ ਜਾਣ।'

ਕਹਿੰਦੇ ਜਦੋਂ ਉਸ ਨੂੰ ਕਿਸੇ ਗੱਲੋਂ ਖਹਿੜਾ ਛੱਡਦਾ ਈ ਨਾ ਦਿਸਿਆ, ਬੁੜੀ ਨੇ ਖਿਝ ਕੇ ਜਵਾਬ ਦਿੱਤਾ-'ਪੁੱਤ ਭਾਵੇਂ ਸਾਰਾ ਪਿੰਡ ਮਰ ਜਾਏ ਤੈਨੂੰ ਲੰਬੜਦਾਰੀ ਕਿਸੇ ਨਹੀਂ ਦੇਣੀ।' 'ਸੁੱਚੇ ਨੂੰ ਪੇਸ਼ੀਏ ਜਾਣ ਦਾ ਸ਼ੌਕ ਹੈ, ਲੈ ਸਾਡੀ ਵੀ ਗੱਲ ਦੇਖ ਲੀਂ, ਲੰਬੜਦਾਰੀ ਇਸ ਨੂੰ ਨਹੀਂ ਮਿਲਣੀ।' ਇਕ ਕੋਲ ਬੈਠਾ ਖੜਪੈਂਚ ਆਪਣੀ ਸਿਆਣਪ ਦਾ ਰੋਹਬ ਜਮਾਊ ਢੰਗ ਛੱਡਦਾ ਹੈ।

'ਚੁੱਪ ਕਰ ਓਏ! ਸ਼ਰਨ ਸਿਆਂ! ਤੈਨੂੰ ਸਾਰਾ ਦਿਨ ਚੱਖਾ ਮੱਖੀ ਦੀ ਈ ਲੱਗੀ ਰਹਿੰਦੀ ਐ, ਸੁੱਚਾ ਤੇਰੇ ਪਿਉਆਂ ਵਰਗੈ।' ਇਕ ਸਿਆਣਾ ਆਦਮੀ ਵਿਚੋਂ ਗੱਲ ਟੋਕ ਦਿੰਦਾ ਹੈ ਤਾਂ ਜੋ ਤਲਖੀ ਨਾ ਵਧੇ।

'ਹੱਛਾ! ਸੁੱਚਿਆ ਗੱਲ ਸੁਣਾ! ਤੂੰ ਸ਼ਹਿਰ ਗਿਆ ਸੀ, ਸੁਣਿਐ, ਕਹਿੰਦੇ ਸ਼ਹਿਰਾਂ 'ਚ ਆਜ਼ਾਦੀ ਬੜੀ ਆਈ ਫਿਰਦੀ ਐ।'

'ਆਜ਼ਾਦੀ ਕਾਹਦੀ ਆਈ ਐ ਨੈਣਿਆਂ, ਬੱਸ ਉਈਂ ਪੱਟੀ ਮੇਸ ਈ ਹੋ ਚੱਲੀ ਹੈ। ਆਪਣੇ ਪਿੰਡ ਤਾਂ ਕੋਈ ਬਹੂ ਘੱਗਰਾ ਨਾ ਪਾਵੇ, ਘੁੰਢ ਨਾ ਕੱਢੇ, ਸੌਂ ਵਿਚਾਰਾਂ ਹੋਣ, ਲੱਗ ਜਾਂਦੀਆਂ ਨੇ। ਸ਼ਹਿਰਾਂ 'ਚ ਤਾਂ ਇਉਂ ਲਗਦੈ ਜਿਵੇਂ ਕੋਈ 'ਵਿਚਾਰ ਵਾਲਾ' ਬੰਦਾ ਈ ਨਹੀਂ ਹੁੰਦਾ।'

ਜਦੋਂ ਵੱਡਾ ਚੌਧਰੀ ਜਿਉਂਦਾ ਹੁੰਦਾ ਸੀ, ਕਿਸੇ ਬਹੂ ਦੀ ਕੀ ਮਜਾਲ ਸੀ ਵਈ ਬਿਨਾਂ ਘੱਗਰਾ ਪਾਏ ਖੇਤ ਰੋਟੀ ਲੈ ਕੇ ਜਾਂ ਪਾਣੀ ਦੇ ਘੜੇ ਨੂੰ ਵੀ ਬਾਹਰ ਨਿਕਲੇ। ਕਹਿੰਦੇ ਨੇ ਇਕ ਵਾਰੀ ਕਿਸੇ ਦੀ ਬਹੂ ਬਿਨ੍ਹਾਂ ਘੱਗਰੇ ਦੇ ਦਰਵਾਜ਼ੇ ਵਿਚ ਦੀ ਲੰਘ ਗਈ, ਚੌਧਰੀ ਨੇ ਸਾਰਾ ਟੱਬਰ ਸੱਦ ਬਹਾਇਆ ਕਿ, 'ਤੁਸੀਂ ਇਹ ਦੱਸੋ ਇਹ ਥੋਡੀ ਧੀ ਐ ਕਿ ਬਹੂ?' ਹੁਣ ਸ਼ਹਿਰਾਂ 'ਚ ਤਾਂ ਪਤਾ ਨਹੀਂ ਕੀ ਭਾਵੀ ਵਰਤ ਗਈ ਹੈ, ਇਉਂ ਲੱਗਦੈ ਜਿਵੇਂ ਬੱਸਾਂ ਵਿਚ ਤੀਵੀਆਂ ਦੀ ਹੀ ਚਲਦੀ ਐ। ਬੰਦੇ ਰੰਨਾਂ ਦੇ ਗ਼ੁਲਾਮ ਹੋ ਗਏ ਹਨ। ਬਸ ਨਿਰੇ ਰਨ-ਮੁਰੀਦ।

'ਹੁਣ ਆਜ਼ਾਦੀ ਕਾਹਦੀ ਆਈ ਐ, ਚਾਚਾ ਸ਼ਹਿਰਾਂ ਵਿਚ ਤਾਂ ਉਈਂ ਪਟਮੇਲੀ ਈ ਪੈ ਗਈ ਐ, ਮਜਾਲ ਐ ਕੋਈ ਕੁੜੀ ਸਿਰ ਉਤੇ ਲੀੜਾ ਲਵੇ। ਪਤਾ ਨਹੀਂ ਕਿ ਹਵਾ ਦਾ ਉਲਟਾ ਫੇਰ ਚਲਿਐ। ਪੁਰਾਣੇ ਜ਼ਮਾਨਿਆਂ ਵਿਚ ਜੇਹੜੀ ਰੰਡੀ ਹੋ ਜਾਂਦੀ ਸੀ ਉਹਨੂੰ ਸਿਰੋਂ ਨੰਗੀ ਹੋਈ ਕਹਿੰਦੇ ਹੁੰਦੇ ਸੀ, ਹੁਣ ਤਾਂ ਸਾਰੀਆਂ ਹੀ ਸਿਰੋਂ ਨੰਗੀਆਂ ਫਿਰਦੀਆਂ ਨੇ, ਲੈ ਦੱਸ ਬੰਦਾ ਕੀ ਕਰੇ।'

'ਸੁੱਚਿਆ! ਸੁਣਿਐ! ਚੰਡੀਗੜ੍ਹ ਤਾਂ ਮੋਟਰਕਾਰਾਂ ਤੀਵੀਆਂ ਈ ਦਬੱਲੀ ਫਿਰਦੀਆਂ

ਨੇ।'

'ਓਏ! ਉਥੇ ਤਾਂ ਕਈ ਤੀਵੀਆਂ ਕੱਪੜੇ ਵੀ ਐਵੇਂ ਨੰਗ ਢੱਕਣ ਜੋਗੇ ਈ ਪਾਉਂਦੀਆਂ ਨੇ, ਕਹਿੰਦੇ ਦਿੱਲੀ ਕਲਕੱਤੇ ਦਾ ਕੰਮ ਏਦੂੰ ਵੀ ਅੱਗੇ ਲੰਘ ਗਿਐ।'

'ਸਿਰਾਂ ਤੇ ਖੁਲ੍ਹੀਆਂ ਲਟੂਰੀਆਂ, ਢਿੱਡ ਨੰਗੇ, ਬਾਹਾਂ ਨੰਗੀਆਂ, ਪੱਟਾਂ ਤੱਕ ਲੱਤਾਂ ਨੰਗੀਆਂ, ਜਿਧਰ ਨੂੰ ਜੀਅ ਕਰਦੈ ਰ੍ਹਿਆ ਢਾਡੀ ਵਾਂਗੂੰ ਖੁਲ੍ਹੇ ਮੂੰਹ ਫਿਰੀ ਜਾਂਦੀਆਂ ਨੇ, ਜਿਵੇਂ ਕੋਈ ਪੁੱਛਣ ਵਾਲਾ ਹੁੰਦਾ ਈ ਨਹੀਂ। ਸਿਆਣੇ ਐਵੇਂ ਨਹੀਂ ਸੀ ਕਹਿੰਦੇ ਹੁੰਦੇ ਵਈ ਕਲਜੁੱਗ ਵਿਚ ਤੀਵੀਆਂ ਦਾ ਰਾਜ ਹੋਵੇਗਾ। ਬੰਦੇ ਰੰਨਾਂ ਦੇ ਗੁਲਾਮ ਹੋਣਗੇ ਜਿਹੜੀਆਂ ਗੱਲਾਂ ਸੁਣਦੇ ਹੁੰਦੇ ਸਾਂ ਲੈ ਜਿਉਂਦੇ ਜੀਅ ਅੱਖੀਂ ਦੇਖ ਲਈਆਂ ਨੇ। ਹੁਣ ਭਲਾ ਕੋਈ ਕਸਰ ਰਹਿ ਗਈ ਐ, ਜੇ ਬੰਦਿਆਂ ਵਿਚ ਜਿੰਦ ਜਾਨ ਹੋਵੇ ਤਾਂ ਤੀਵੀਂਆਂ ਇਉਂ ਭੂਤਰੀਆਂ ਫਿਰਨ! ਕੀ ਹਾਲ ਕਰਨ ਲੱਗਿਆਂ ਹੋਈਆਂ ਨੇ ਓਏ!

'ਭਾਈ! ਆਜ਼ਾਦੀ ਤਾਂ ਤੀਵੀਂਆਂ ਲਈ ਈ ਸਮਝੋ ਆਈ ਐ, ਦਿਨਾਂ ਵਿਚ ਈ ਤੌਰ ਬਦਲ ਗਏ ਹਨ। ਆਜ਼ਾਦੀ ਤੋਂ ਪਹਿਲਾਂ ਤੀਵੀਂਆਂ ਨੂੰ ਕੌਣ ਪੁੱਛਦਾ ਸੀ। ਵਿਆਹੀਆਂ ਗੋਹਾ ਕੂੜਾ ਇਕੱਠਾ ਕਰਦੀਆਂ ਦੀ ਉਮਰ ਲੰਘ ਜਾਂਦੀ ਸੀ। 'ਛੱਡ ਓਏ! ਨੈਣਿਆਂ ਪੁਰਾਣੀਆਂ ਗੱਲਾਂ ਉਦੋਂ ਫੰਨੇ ਖਾਂ ਬਾਂਗਰੋ ਪੰਜ ਸੌ ਨੂੰ ਆ ਜਾਂਦੀ ਸੀ ਹੁਣ ਤਾਂ ਤੇਰੀਆਂ ਪਤੰਦਰਨੀਆਂ ਕਈ ਡੂਢ ਡੂਢ ਹਜ਼ਾਰ ਤਨਖਾਹ ਦਾ ਈ ਲੈਂਦੀਆਂ ਨੇ।' ਸਿਆਣੇ ਐਵੇਂ ਨਹੀਂ ਕਹਿ ਗਏ ਵਈ ਬਾਰ੍ਹਾਂ ਵਰ੍ਹਿਆਂ ਪਿਛੋਂ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਐ, ਇਹ ਤਾਂ ਫੇਰ ਮਰਦ ਦਾ ਅੱਧ ਹੋਈਆਂ।

ਜਮਾਂਦਾਰ ਧਰਮ ਸਿੰਘ ਨੇ ਗੱਲ ਵਿਚ ਖੱਲਲ ਪਾ ਕੇ ਹਵਾ ਦਾ ਰੁੱਖ ਮੋੜਿਆ।

'ਹੱਛਾ! ਜਮਾਂਦਾਰਾ! ਫੌਜਾਂ ਵਿਚ ਵੀ ਸੂਬੇਦਾਰਨੀਆਂ ਬਣ ਗਈਆਂ? ਨੈਣੇ ਨੇ ਟੋਕ ਕੀਤੀ।

'ਜੇ ਨਹੀਂ ਬਣੀਆਂ ਤਾਂ ਬਣ ਜਾਣਗੀਆਂ, ਪੁਲਸ ਤਾਂ ਜ਼ਨਾਨੀਆਂ ਦੀ ਬਰਾਬਰ ਖੜੀ ਹੋ ਗਈ ਹੈ।'

'ਜਮਾਂਦਾਰਾਂ! ਸੁਣਿਐ ਕਈ ਕਚਹਿਰੀਆਂ ਵਿਚ ਤੀਵੀਂਆਂ 'ਜੱਜਣੀਆਂ' ਲੱਗੀਆਂ ਹੋਈਆਂ ਨੇ?' ਨੈਣੇ ਨੇ ਮੂੰਹ 'ਚੋਂ ਲਾਲ੍ਹਾਂ ਵਗਾਂਦਿਆਂ, ਗੱਲ ਪੱਕੀ ਕਰਨੀ ਚਾਹੀ, ਵਈ ਚਲੋ ਕਿਸੇ ਮੁਕੱਦਮੇ ਵੇਲੇ ਤਾਂ 'ਦਰਸ਼ਨ ਮੇਲੇ' ਕਰ ਈ ਲਵਾਂਗੇ।

'ਜੱਜਣੀਆਂ ਨਹੀਂ ਜੱਜ ਲੱਗੀਆਂ ਹੋਈਆਂ ਨੇ! ਬੰਦਿਆਂ ਨੂੰ ਕੈਦ ਕਰਦੀਆਂ ਤੇ ਫ਼ਾਸੀ ਦਿੰਦੀਆਂ ਨੇ। ਘਰੇ ਬੈਠਿਆਂ ਈ ਅਹੁਦੇਦਾਰ ਨਹੀਂ ਬਣ ਬੈਠੀਆਂ ਕਿ ਅਗਲਾ ਹਮਾਤੜ ਫੌਜ ਵਿਚ ਜਾਨ ਮਾਰ ਕੇ ਜਮਾਂਦਾਰ ਬਣਦਾ ਹੈ, ਤੀਵੀਂ ਘਰੇ ਬੈਠੀ ਜਮਾਂਦਾਰਨੀ ਹੋ ਜਾਂਦੀ ਹੈ, ਇਉਂ ਨਹੀਂ, ਉਹ ਤਾਂ ਸਾਰੇ ਇਮਤਿਹਾਨ ਪਾਸ ਕਰਕੇ ਨੰਬਰ ਵੱਧ ਲੈ ਕੇ ਜੱਜ ਲੱਗਦੀਆਂ ਨੇ।'

'ਸੱਚ ਝੂਠ ਦਾ ਤਾਂ ਜਮਾਂਦਾਰ ਤੈਨੂੰ ਪਤਾ ਹੋਊ। ਇਕ ਗੱਲ ਸੁਣੀ ਐ। ਕਹਿੰਦੇ ਦਿੱਲੀ ਵਿਚ ਇਕ ਮੁਸ਼ਟੰਡੇ ਨੂੰ ਜਦੋਂ 'ਜੱਜਣੀ' ਨੇ ਕੈਦ ਦਾ ਹੁਕਮ ਦਿੱਤਾ, ਅਖੇ ਉਹ ਉੱਚੀ ਉੱਚੀ ਹੱਸ ਪਿਆ!

ਜੱਜਣੀ ਨੇ ਪੁੱਛਿਆ ਹੱਸਦਾ ਕਿਉਂ ਹੈਂ?

ਕਹਿੰਦੇ ਬਦਮਾਸ਼ ਨੇ ਕਿਹਾ, 'ਇਹ ਤਾਂ ਤੂੰ ਮੈਨੂੰ ਕੈਦ ਈ ਕੀਤਾ ਐ। ਮੇਰੇ ਤਾਂ ਬੜੇ ਈ ਚੰਗੇ ਭਾਗ ਹੁੰਦੇ ਜੇ ਮੈਂ ਤੇਰੇ ਹੱਥੋਂ ਫ਼ਾਸੀ ਲੱਗ ਜਾਂਦਾ।'

'ਕਹਿੰਦੇ ਜੱਜਣੀ ਮੁਸਕੜੀਏ ਹੱਸੀ।' ਨੈਣੇ ਨੇ ਆਪਣੇ ਵਿਅੰਗ ਦਾ ਤੋੜਾ ਝਾੜਦਿਆਂ ਕਿਹਾ।

'ਨੈਣ ਸਿੰਹਾਂ! ਪੁਰਾਣੇ ਜ਼ਮਾਨੇ ਹੁਣ ਲੱਦ ਗਏ ਨੇ। ਜੇ ਤੇਰੇ ਜਿਹੇ ਹਾੜੂ ਸ਼ੁਕੀਨ ਸ਼ਹਿਰਾਂ ਵਿਚ ਹੋਣ ਤਾਂ ਕਹਿਣ ਕਿ ਜਿਥੇ ਤੀਮੀਂ ਕਾਰ ਚਲਾਉਂਦੀ ਐ ਸਾਡੀ ਤਾਂ ਉਥੇ ਹੇਠਾਂ ਆ ਕੇ ਹੀ ਮਰਨ ਨੂੰ ਜੀ ਕਰਦਾ ਹੈ, ਤਾਂ ਵੱਡੇ ਸ਼ਹਿਰਾਂ ਦੀਆਂ ਸੜਕਾਂ ਤੇ ਇਕ ਦਿਨ ਵਿਚ ਲੋਥਾਂ ਹੀ ਲੋਥਾਂ ਹੋ ਜਾਣ। ਹੁਣ ਤੀਵੀਂ ਪਹਿਲਾਂ ਵਾਂਗ ਮੱਕੀ ਦਾ ਟੁੱਕ ਨਹੀਂ ਰਹੀ ਜਿਸ ਨੂੰ ਅੰਦਰ ਰੱਖੀ ਨੂੰ ਚੂਹੇ ਤੇ ਬਾਹਰ ਕਢੀ ਨੂੰ ਕਾਂ ਪੈ ਜਾਂਦੇ ਸਨ। ਹੁਣ ਤਾਂ ਸਾਰੀ ਦੁਨੀਆਂ ਵਿਚ ਤੀਵੀਆਂ ਮਰਦਾਂ ਦੇ ਨਾਲ ਮੋਢੇ ਨਾਲ ਮੋਢਾ ਡਾਹ ਕੇ ਸਾਰੇ ਕੰਮ ਬਰਾਬਰ ਕਰਦੀਆਂ ਹਨ।'

'ਬਸ ਆਹ ਮੋਢੇ ਨਾਲ ਮੋਢਾ ਡਾਹੁਣ ਨੇ ਪੱਟੀ ਦੁਨੀਆਂ। ਚੰਗਾ ਭਾਈ ਲੁੱਟੋ ਮੌਜਾਂ ਤੁਸੀਂ, ਅਸਾਂ ਤੋਂ ਤਾਂ ਇਹ ਕਜੀਏ ਦੇਖੇ ਨਹੀਂ ਜਾਂਦੇ।' 'ਆਪਾਂ ਤਾਂ ਮਾਵਾ ਪਾਣੀ ਛੱਕ ਕੇ ਚਾਰ ਢਾਈਆਂ ਬਾਣ ਦੀਆਂ ਪਾ ਲਈਆਂ। ਪੰਜ ਸੱਤ ਸਣ ਦੇ ਗਰਨੇ ਮਿਲੇ ਉਹ ਕੱਢ ਛੱਡੇ। ਮੁੰਜ ਕੁੱਟਣੀ ਹੋਈ ਦੋ ਜੂੜੀਆਂ ਉਸ ਦੀਆਂ ਭੰਨ ਛੱਡੀਆਂ। 'ਬੱਸ ਆਪਣਾ ਤਾਂ ਇਹੋ ਹੀ ਜੀਅ ਪਰਚਾਵੈ।'

'ਘੁੱਗੀ ਕੀ ਜਾਣੇ ਸਤਿਗੁਰ ਕੀਆ ਬਾਤਾਂ।'

'ਆਪਾਂ ਪਾਲਾ ਸਿੰਆਂ ਕੀ ਲੈਣਾਂ ਐ ਇਹੋ ਜਿਹੀਆਂ ਗੱਲਾਂ ਤੋਂ, ਦੁਨੀਆਂ ਕੱਲ ਨੂੰ ਨਿੱਘਰਦੀ ਆਪਣੇ ਵੱਲੋਂ ਤਾਂ ਭਾਵੇਂ ਹੁਣ ਨਿੱਘਰ ਜਾਵੇ। ਆਪਣੇ ਕਿਹੜਾ ਹਰਨਾਮ ਕੌਰ ਨੇ ਕੀਰਣੇ ਪਾਉਣੇ ਨੇ।' ਨੈਣੇ ਨੇ ਪਾਲੇ ਅਮਲੀ ਨੂੰ ਆਪਣੀ ਪਾਰਟੀ ਵਿਚ ਰਲਾਉਣ ਲਈ ਦੋਹਾਂ ਦੇ ਛੜੇ ਹੋਣ ਦੀ ਸਾਂਝਾਂ ਜਗਾਉਂ ਵੰਗਾਰ ਪਾਈ।

'ਮੈਂ ਦੱਸਾਂ ਤੈਨੂੰ ਨੈਣਾਂ ਸਿੰਹਾਂ। ਦੁਨੀਆਂ ਵਿਚ ਜਿਹੜਾ ਸੁਰਗ ਦਾ ਝੂਟਾ ਇਸ ਕਾਲੀ ਕਾਮਣੀ ਦੀ ਸਵਾਰੀ ਕੀਤਿਆਂ ਆਉਂਦਾ ਹੈ ਉਸਤੋਂ ਹੋਰ ਗੱਲਾਂ ਸਭ ਹੇਠ ਨੇ। ਇਕ ਵਾਰ ਤਾਂ ਸਰੀਰ ਜਦੋਂ ਕੰਡੇ 'ਤੇ ਹੁੰਦਾ ਹੈ ਬਸ ਦਿਨੇ ਹੀ ਤਾਰੇ ਵਿਖਾ ਛੱਡਦੀ ਐ। ਸਿਆਣਿਆਂ ਨੇ ਸੱਚ ਕਿਹਾ ਹੈ–

ਭੰਗ ਕਹੇ ਮੈਂ ਰੰਗ ਬਰੰਗੀ, ਪੋਸਤ ਕਹੇ ਮੈਂ ਸ਼ਾਹ ਜਹਾਂ।
ਹਫ਼ੀਮ ਕਹੇ ਮੈਂ ਚਿਮਨੀ ਬੇਗਮ, ਮੈਨੂੰ ਛੱਡ ਕੇ ਜਾਉ ਕਹਾਂ।

ਇਸ ਚਿਮਨੀ ਬੇਗਮ ਅਫ਼ੀਮ ਨਾਲ ਜੀਹਦੀ ਪ੍ਰੀਤੀ ਪੈ ਗਈ, ਬੱਸ ਹੱਡਾਂ ਨਾਲ ਈ ਨਿਭਦੀ ਐ। ਜਿੰਦਗੀ ਦਾ ਸਹਾਰਾ ਜੋ ਬਣ ਜਾਂਦੀ ਹੋਈ।

'ਸਿਆਣੇ ਕਹਿੰਦੇ ਹੁੰਦੇ ਨੇ ਅਮਲੀ ਤਾਂ ਰੱਬ ਦੇ ਲਾਡਲੇ ਪੁੱਤ ਹੁੰਦੇ ਨੇ।' ਜਿਨ੍ਹਾਂ ਨੇ ਅਮਲ ਨਹੀਂ ਖਾਧਾ। ਉਹ ਕੀ ਜਾਣਨ ਅਮਲਾਂ ਦੇ ਹੁਲਾਰੇ।

'ਅਮਲੀਆਂ ਦੀਆਂ ਕੋਈ ਰੀਸਾਂ ਨੇ, ਇਕ ਵਾਰੀ ਦੀ ਗੱਲ ਐ, ਕਹਿੰਦੇ ਅਮਲੀਆਂ ਨੇ ਖੂਹ ਖਿੱਚ ਕੇ ਛਾਵੇਂ ਕਰ ਲਿਆ ਸੀ।'

'ਨੈਣਾਂ ਸਿੰਹਾਂ ਵਈ ਇਹ ਗੱਲ ਦੱਸ ਕਿਵੇਂ ਐ?

'ਗੱਲ ਇਉਂ ਇਹ ਕਹਿੰਦੇ ਇਕ ਵਾਰੀ ਅਮਲੀਆਂ ਦੀ ਢਾਣੀ ਨੁਕਲ ਪਾਣੀ ਛੱਕ ਰਹੀ ਸੀ। ਜਿਸ ਖੂਹ ਦੀ ਮਣ 'ਤੇ ਬੈਠੇ ਸੀ ਸੂਰਜ ਉਤਾਂਹ ਚੜ੍ਹ ਆਉਣ 'ਤੇ ਉਥੇ ਧੁੱਪ ਆ ਗਈ। ਅਮਲੀਆਂ ਨੇ ਮਤਾ ਪਕਾਇਆ ਬਈ ਹੋਵੇ ਨਾ ਤਾਂ ਕਿਉਂ ਨਾ ਖੂਹ ਨੂੰ ਖਿੱਚ ਕੇ ਛਾਂਵੇਂ ਕਰ ਲਈਏ। ਲਾਸਾਂ ਪਾ ਕੇ ਜਿਉਂ ਖੂਹ ਨੂੰ ਖਿੱਚਣ ਲੱਗੇ ਕਹਿੰਦੇ ਛਾਂਵੇ ਕਰਕੇ ਛਡਿਆ!

ਛਾਵੇਂ ਕੀ ਕਰਨਾ ਸੀ, ਉਹ ਜਿਉਂ ਜਿਉਂ ਜਿਉਂ ਲਾਸਾਂ ਖਿੱਚਣ ਓਧਰ ਖੜੇ ਇਕ ਦਰੱਖਤ ਦਾ ਪਰਛਾਵਾਂ ਹੌਲੀ ਹੌਲੀ ਖੂਹ ਵਲ ਨੂੰ ਢਲਦਾ ਜਾਵੇ। ਅਮਲੀ ਛਾਉਂ ਮਿਣ ਮਿਣ ਕੇ, ਵਈ ਛਾਉਂ ਅਤੇ ਖੂਹ ਦੀ ਵਿਥ ਘਟਦੀ ਜਾਂਦੀ ਹੈ, ਹੋਰ ਹੰਭਲੇ ਨਾਲ

ਲੱਗ ਪੈਣ। ਅਮਲੀ ਕਹਿਣ 'ਬੱਸ ਲੈ ਲਿਆ ਕੰਮ। ਦਰੱਖਤ ਦੀ ਛਾਂ ਨੇੜੇ ਆਉਂਦੀ ਦੇਖ ਦੇਖ ਸਮਝੇ ਜਾਣ ਕਿ ਅਸੀਂ ਖੂਹ ਨੂੰ ਖਿੱਚ ਕੇ ਛਾਵੇ ਕਰੀ ਜਾ ਰਹੇ ਹਾਂ, ਜਦੋਂ ਸੂਰਜ ਛਿਪ ਗਿਆ ਤਾਂ ਖੂਹ ਆਪੇ ਹੀ ਛਾਵੇਂ ਆਉਣਾ ਸੀ। ਕਹਿਣ ਅੱਜ ਤਾਂ ਬਈ ਸੂਰਜ ਛਿਪਦੇ ਨੂੰ ਬੜਾ ਕੰਮ ਪਿੱਛੇ ਪਾ ਲਿਆ ਹੁਣ ਤਾਂ ਭਵਾਂ ਪਹਾੜ ਖਿੱਚ ਲਈਏ।'

'ਪਾਲਾ ਸਿੰਹਾਂ ਕਹਿੰਦੇ ਅਮਲੀ ਦੀ ਪੀਨਕ ਲੱਗੀ ਵੀ ਬੁਰੀ ਹੁੰਦੀ ਹੈ, ਆਪਣੇ ਗੋਧੂ ਬੜ੍ਹਾ ਫੀਮ ਖਾਂਦਾ ਸੀ, ਰਾਤ ਨੂੰ ਡੰਗਰਾਂ ਨੂੰ ਪੱਠੇ ਪਾਉਣ ਲੱਗੇ ਦੀ ਪੀਨਕ ਲੱਗ ਗਈ ਹੱਥ ਵਿਚ ਟੋਕਰਾ ਫੜਿਆ ਹੋਇਆ ਅਤੇ ਨਾਸਾਂ ਕੁਤਰੇ ਦੇ ਢੇਰ ਵਿਚ। ਜਦੋਂ ਸਵੇਰੇ ਉਠ ਕੇ ਉਨ੍ਹਾਂ ਦੇ ਮੁੰਡੇ ਨੇ ਦੇਖਿਆ ਕਿ ਡੰਗਰਾਂ ਦੀਆਂ ਖੁਰਲੀਆਂ ਖਾਲੀ ਈ ਪਈਆਂ ਨੇ, ਚਲ ਪੱਠੇ ਈ ਪਾ ਛੱਡਾਂ, ਤਾਂ ਅੱਗੇ ਗੋਧੂ ਹੋਰੀਂ ਮੂਧੇ ਮੂੰਹ ਪਏ ਹੋਏ ਦੇਖੇ।

ਉਸਨੇ ਹਾਕ ਮਾਰੀ, 'ਤਾਇਆ ਤੈਨੂੰ ਕੀ ਹੋ ਗਿਐਂ?'

'ਉਹ ਥੌਡੀ! ਆਹ ਡੰਗਰਾਂ ਨੂੰ ਪੱਠੇ ਪਾਉਣ ਲੱਗਾ ਸੀ ਮਖਿਆ ਸਵੇਰੇ ਪਹਿਰ ਦੇ ਤੜਕੇ ਖੂਹ ਜੋੜਨੈਂ, ਕਿਤੇ ਬਲਦ ਭੁੱਖੇ ਨਾ ਰਹਿਣ।' ਗੋਧੂ ਨੇ ਪੀਨਕ ਖੁਲ੍ਹਣ ਤੇ ਜਵਾਬ ਦਿੱਤਾ।

ਤਾਇਆ ਦੇਖ ਤਾਂ ਸਹੀ ਉਤੋਂ ਲੋਹੀ ਫਟਣ ਲੱਗੀ ਐ, ਸੂਰਜ ਚੜ੍ਹਨ ਵਾਲੈ, ਤੇ ਹਾਲੀ ਕਹਿੰਦੈ ਪਹਿਰ ਦੇ ਤੜਕੇ ਖੂਹ ਜੋੜਨਾ ਸੀ।

'ਤਾਂ ਬਈ ਮੇਰੀ ਫਿਰ ਪੀਨਕ ਲੱਗ ਗਈ ਹੋਣੀ ਐ' ਬੁੜ੍ਹੇ ਨੇ ਸਭਾਉਕੀ ਜਿਹੇ ਕਿਹਾ।

'ਏਹੀ ਤਾਂ ਅਮਲੀਆਂ ਦੀਆਂ ਮਾੜ੍ਹੀਆਂ ਗੱਲਾਂ ਨੇ।' ਕੋਲ ਬੈਠੇ ਨੈਣੇ ਨੇ ਕਿਹਾ, 'ਫ਼ੀਮ ਦਾ ਵੀ ਕੋਈ ਅਮਲ ਐ। ਚੰਗੇ ਭਲੇ ਬੰਦੇ ਨੂੰ ਘੋਰ ਬਣਾ ਛੱਡਦੀ ਐ।'
ਸਿਆਣਿਆਂ ਨੇ ਐਵੇਂ ਨਹੀਂ ਕਿਹਾ–

ਰੱਤੀ ਖਾਏ ਰੱਤ ਨੂੰ ਮਾਸਾ ਖਾਏ ਮਾਸ,
ਤੋਲਾ ਖਾਏ ਹੱਡੀਆਂ ਦਮ ਦਾ ਕੀ ਭਰਵਾਸ।'

ਕੋਲ ਬੈਠੇ ਤਾਰੂ ਨੇ ਫ਼ੀਮੀਆਂ ਉਤੇ ਨੁਕਤਾਚੀਨੀ ਕੀਤੀ।

'ਫ਼ੀਮ ਵਰਗੈ ਕਿਹੜਾ ਨਸ਼ੈ, ਬੰਦਾ ਇਕ ਮਾਵਾ ਖਾ ਲਏ ਅਸਮਾਨ ਕੁੱਤੀਆਂ ਭੌਂਕਣ ਲੱਗ ਜਾਂਦੀਆਂ ਨੇ। ਕਿਸੇ ਕੰਮ ਨੂੰ ਲਗ ਜਾਵੇ ਮਜਾਲ ਐ ਜੀਅ ਉਤਕਾਵੇ। ਬੰਦੇ ਨੂੰ ਜੇਹੜਾ ਕਰੀਨਾ ਫ਼ੀਮ ਖਾਣ ਨਾਲ ਆਉਂਦੈ ਉਹ ਤੇਰੇ ਵਰਗੇ ਕੀ ਜਾਨਣ?

'ਜਿਥੇ ਭੰਗ ਨਹੀਂ ਉਥੇ ਰੰਗ ਨਹੀਂ,
ਜਿਥੇ ਚਰਸ ਨਹੀਂ ਉਥੇ ਤਰਸ ਨਹੀਂ।
ਜਿਥੇ ਫ਼ੀਮ ਨਹੀਂ ਉਥੇ ਤਾਜ਼ੀਮ ਨਹੀਂ।

'ਇਹ ਗੱਲਾਂ ਸਿਆਣੇ ਐਵੇਂ ਨੀ ਕਹਿ ਗਏ।' ਚੰਨਣ ਚੌਧਰੀ ਨੇ ਮੁੱਲ ਤਿੰਨ ਭਰਵੀਂ ਆਵਾਜ਼ ਨਾਲ ਕਿਹਾ।

'ਕੀ ਗੱਲ ਐ ਸਾਡੇ ਪਾਲਾ ਸਿਉਂ ਨੂੰ ਦਬਾਈ ਜਾਂਦੇ ਓ,' ਟੱਲੀ ਵਾਂਗ ਠੁਣਕਦੀ ਰਾਮ ਜੋੜੇ ਦੀ ਆਵਾਜ਼ ਸੁਣ ਕੇ ਪਾਲਾ ਸਿਉਂ ਦੇ ਕੰਨ ਖੜੇ ਹੋ ਗਏ।

ਆ ਜਾ ਰਾਮ ਚੰਦਾ! ਇਹ ਫ਼ੀਮ ਦੀ ਵਿਗੋਈ ਕਰਨ ਲੱਗੇ ਨੇ।' ਕਹਿੰਦੇ ਬੰਦੇ ਨੂੰ ਕੰਮ ਦਾ ਨਹੀਂ ਛੱਡਦੀ।'

ਪਾਲਾ ਸਿਉਂ ਨੇ ਰਾਮ ਜੋੜੇ ਨੂੰ ਗੱਲਾਂ ਦੀ ਲੜੀ ਵਿਚ ਹੱਥ ਵਿਚਲੀ ਵਾਣ ਦੀ ਢਾਈ ਵਾਂਗ ਜੋੜ ਕੇ ਕਿਹਾ।

'ਨਾਲੇ ਅਮਲੀ ਦੇ ਸਾਹਮਣੇ ਫ਼ੀਮ ਨੂੰ ਮਾੜੀ ਕਹਿ ਦਿਉ, ਖਾਣ ਲੱਗੇ ਕੋਲ

ਅਬਾਸੀ ਲੈ ਲਵੋ, ਏਦੂੰ ਤਾਂ ਅਮਲੀ ਨੂੰ ਵਿਹੁ ਦੇਣੀ ਚੰਗੀ? ਨਸ਼ਾ ਜਿਹੜਾ ਜਿਹੜਾ ਵੀ ਕੋਈ ਖਾਂਦੈ, ਉਹ ਸਭ ਨੂੰ ਚੰਗਾ ਈ ਲਗਦੈ। ਨਹੀਂ ਐਵੇਂ ਘਰ ਫੂਕ ਤਮਾਸ਼ਾ ਕੌਣ ਦੇਖਦੈ।'

'ਗੱਲ ਇਹ ਨੀ ਰਾਮ ਜੀ, ਗੱਲ ਤਾਂ ਇਹ ਐ ਬਈ ਅਫ਼ੀਮੀ ਨੂੰ ਇਹ ਪਤਾ ਨੀ ਕੀ ਦਰਗਾਹੀ ਮਾਰ ਐ, ਅਮਲੀ ਭਾਵੇਂ ਬਾਦਸ਼ਾਹ ਹੋਵੇ, ਦਿਨਾਂ ਵਿਚ ਉਹਦੇ ਹੱਥਾਂ ਵਿਚ ਠੂਠੇ ਫੜਾ ਦਿੰਦੀ ਐ। ਚਿਹਰੇ ਦਾ ਰੰਗ ਜ਼ਰਦ, ਕਪੜੇਹਹ ਮੈਲੇ ਕੁਚੈਲੇ, ਇਹ ਵੀ ਕੋਈ ਅਮਲ ਐ। ਜੇ ਬੰਦੇ ਨੇ ਚਾਰ ਪੈਸੇ ਸ਼ਰਾਬ ਕਰਨੇ ਵੀ ਹੋਣ ਤਾਂ ਅੱਕਿਆ ਥੱਕਿਆ ਦੋ ਘੁੱਟਾਂ ਦਾਰੂ ਦੀਆਂ ਪੀ ਲਵੇ। ਸਭ ਚਿੰਤਾਂ ਲੱਥ ਜਾਂਦੀ ਹੈ। ਨਾਲੇ ਬੰਦਾ ਰੱਜ ਕੇ ਰੋਟੀ ਟੁੱਕ ਖਾ ਲੈਂਦੈ, ਨਾਲੇ ਘਰ ਦੇ ਜੀਅ ਚੰਗੇ ਲੱਗਣ ਲੱਗ ਜਾਂਦੇ ਨੇ, ਪਰ ਪੀਣੀ ਅੰਦਰ ਬਹਿ ਕੇ ਚਾਹੀਦੀ ਐ। ਬਾਹਰ ਲੋਕਾਂ ਦੇ ਪਰਨਾਲੇ ਨਾ ਭੰਨਦਾ ਫਿਰੇ।' ਕੋਲ ਬੈਠੇ ਇਕ ਸ਼ੌਕੀਨ ਨੇ ਸ਼ਰਾਬ ਦੀ ਵਡਿਆਈ ਕਰਦਿਆਂ ਕਿਹਾ।

'ਲੈ ਸ਼ਰਾਬ ਕਿਹੜੀ ਵਡਿਆਈ ਵਾਲਾ ਨਸ਼ੈ, ਘੁੱਟ ਮੂੰਹ ਨੂੰ ਲੱਗ ਜਾਏ ਬੰਦੇ ਨੂੰ ਹਾਥੀ ਵੀ ਕੱਟਾ ਲੱਗਣ ਲੱਗ ਜਾਂਦੈ। ਕਹਿੰਦੈ, ਰਾਜੇ ਰਣਜੀਤ ਸਿੰਘ ਨੂੰ ਹਾਥੀ ਤੇ ਚੜ੍ਹਿਆ ਵੇਖ ਕੇ ਇਕ ਸ਼ਰਾਬੀ ਨੇ ਕਿਹਾ, 'ਕਾਨਿਆ ਕੀ ਲੈਣਾ ਇਸ ਕੱਟੇ ਦਾ।' ਅਹਿਲਕਾਰਾਂ ਨੇ ਉਸ ਨੂੰ ਫੜ ਲਿਆ, ਜਦੋਂ ਦੂਜੇ ਦਿਨ ਮਹਾਰਾਜੇ ਦੇ ਪੇਸ਼ ਕੀਤਾ ਤਾਂ ਮਹਾਰਾਜੇ ਨੇ ਕਿਹਾ ਕਿ ਵਈ ਕੀ ਦਿੰਦਾ ਹੈ ਕੱਟੇ ਦਾ, ਕਰ ਸੌਦਾ ਫਿਰ? ਸ਼ਰਾਬੀ ਨੇ ਕਿਹਾ ਮਹਾਰਾਜ ਉਹ ਵਪਾਰੀ ਲੱਦ ਗਏ ਹਨ। ਰਾਜੇ ਨੇ ਖ਼ੁਸ਼ ਹੋ ਕੇ ਉਸ ਨੂੰ ਛੱਡ ਦਿੱਤਾ, ਵਈ ਇਹ ਤਾਂ ਸ਼ਰਾਬੀ ਸੀ। ਸ਼ਰਾਬ ਬਹੁਤ ਮਾੜਾ ਨਸ਼ਾ ਹੈ। ਘੁਟ ਪੀਤੀ ਨਹੀਂ ਤੇ ਕਿਸੇ ਅਗਲੇ ਦੇ ਸਿਰ ਵਿਚ ਮਘੋਰਾ ਕੀਤਾ ਨਹੀਂ, ਜਾ ਫਿਰ ਚਹੁੰਣਿਆਂ ਦੇ ਕੰਨੀ ਚੜ੍ਹਿਆ ਨਹੀਂ। ਨਸ਼ੇ ਪਾਣੀ ਦਾ ਮਤਲਬ ਹੁੰਦਾ ਐ ਤਬੀਅਤ ਨੂੰ ਹੁਲਾਰਾ ਮਿਲੇ ਪਰ ਖ਼ਰਚ ਵਰਚ ਭਾਰਾ ਨਾ ਹੋਵੇ। ਨਸ਼ਾ ਤਾਂ ਵਈ ਇਕੋ ਭੰਗ ਐ ਜਿਸ ਨੂੰ ਸ਼ਿਵ ਜੀ ਵੀ ਖੁਸ਼ ਹੋ ਕੇ ਨਿੱਤ ਪੀਂਦੇ ਨੇ। ਨਾਲੇ ਭੰਗ ਤਾਂ ਗੰਗਾ ਤਾਂ ਗੰਗਾ ਜੀ ਦੀ ਸਕੀ ਭੈਣ ਹੋਈ–

'ਗੰਗ ਭੰਗ ਦੋ ਭੈਣ ਹੈ, ਰਹਿਣ ਸ਼ਿਵਾ ਦੇ ਸੰਗ।
ਹੱਡੂ ਖਾਣੀ ਗੰਗ ਹੈ, ਤੇ ਲੱਡੂ ਖਾਣੀ ਭੰਗ।
ਗੰਗ ਭੰਗ ਦੋਵੇਂ ਭੈਣਾਂ,ਵਿਚ ਪਰਬਤਾਂ ਰਹਿਣ।
ਉਸ ਨ੍ਹਾਤਿਆਂ ਪਾਪ ਲਹੇ, ਇਸ ਪੀਤਿਆਂ ਮਲ ਲਹਿਣ।'

ਜੇ ਬੰਦਾ ਇਕ ਬਾਟਾ ਪੀ ਕੇ ਕਿੱਕਰਾਂ ਦੇ ਸੁੱਕੇ ਟਾਹਣਾ ਨੂੰ ਨਾ ਚੱਬਦਾ ਫਿਰੇ? ਨਾਲੇ 'ਕਮ ਖ਼ਰਚ ਬਾਲਾ ਨਸ਼ੀਨ' ਵਾਲੀ ਗੱਲ ਪੂਰੀ–

'ਪੋਸਤ ਮੰਗੇ ਰਿਉੜੀਆਂ ਅਫ਼ੀਮ ਮੰਗੇ ਗੰਨੇ।
ਭੰਗ ਨਿਮਾਣੀ ਆਲੀ ਭੋਲੀ ਜੋ ਆਵੇ ਸੋ ਬੰਨੇ।
ਭੰਗ ਨਹੀਂ ਇਹ ਸਾਵਾ ਸਾਵਾ ਘਾਹ ਈ।
ਆਸ਼ਕ ਨੂੰ ਸਵਾਬ ਈ, ਮੂਜੀ ਨੂੰ ਗੁਨਾਹ ਈ।
ਦੋ ਚਾਰ ਮੁਲਾਂ ਬ੍ਰਹਮਣ ਮਰੇ ਤਾਂ ਕੀ ਹੋਇਆ,
ਇਕ ਭੰਗੀ ਮਰ ਗਿਆ ਸਾਰਾ ਮੁਲਕ ਫਨਾਹ ਈ।'

'ਭੰਗ ਦੀਆਂ ਕੀ ਗੱਲਾਂ ਨੇ ਜੇਹੜਾ ਸੁੱਖ ਨਿਧਾਨ ਦੀਆਂ ਮੌਜਾਂ ਮਾਣੇ ਉਹੋ ਹੀ ਜਾਣੇ ਤੇ ਮਸਤੀਆਂ ਮਾਣੇ।'

'ਬਲੇ ਵਈ ਭੰਗੀਓ, ਨਸ਼ ਕੱਢਿਐ ਭੰਗ! ਬੰਦਾ ਇਕ ਵਾਰੀ ਪੀ ਕੇ ਸਾਰਾ ਦਿਨ ਕਮਲਾ ਹੋਇਆ ਫਿਰੇ ਤੇ ਘੁੱਟ ਵੱਧ ਪੀਤੀ ਜਾਵੇ ਤਾਂ ਭੰਗੀਆਂ ਦੀ ਤੋਪ ਵਾਂਗ ਜਿਥੇ ਜੀ ਕੀਤਾ ਮੂੰਹ ਖੜਾ ਰਹੇ, ਤਾਹੀਂ ਤਾਂ ਕਹਿੰਦੇ ਹਨ–

'ਪੀਉਂ ਭੰਗਾਂ ਅਤੇ ਸੌਂਵੋਂ ਬਾਗੀਂ।
ਪਿਛਲੇ ਜਿਉਣ ਆਪਣੇ ਭਾਗੀਂ।'

ਬੱਸ ਭੰਗੀ ਵਾਸਤੇ ਤਾਂ ਸੁੱਖ ਨਿਧਾਨ ਦੀ ਮੌਜ ਲਈ ਇਕ ਕੂੰਡਾ ਸੋਟਾ ਖੜਕਦਾ ਰਹੇ ਬਾਕੀ ਜੱਗ ਜਹਾਨ ਭਾਵੇਂ ਵਸੇ ਭਾਵੇਂ ਉਜੜੇ–

'ਡੰਡਾ ਕੂੰਡਾ ਬਗਲ ਵਿਚ ਚਾਰੇ ਕੁੰਟ ਜੰਗੀਰ।'

'ਜੇ ਬੰਦੇ ਨੇ ਨੁਕਲ ਪਾਣੀ ਕਰਨਾ ਹੋਵੇ ਉਹ ਸਿਧਾ ਹੋ ਕੇ ਪੋਸਤ ਨਾਲ ਲਾਵੇ ਮੱਥਾ, ਜੀਹਦਾ ਇਕੋ ਡੋਡਾ ਕੋਡਾ ਕਰ ਛਡਦੈ।' ਇਕ ਪੋਸਤ ਦੇ ਪਿਆਕਲ ਨੇ ਬਹਿਸ ਅੱਗੇ ਟੋਰਨ ਦਾ ਹੀਆ ਕੀਤਾ।

'ਵਾਹ ਬਈ ਵਾਹ!' ਪੋਸਤੀਆਂ ਦੀਆਂ ਕਦੇ ਗੱਲਾਂ ਨਹੀਂ ਸੁਣੀਆਂ ਵੱਡੇ ਬਹਾਦਰਾਂ ਤੋਂ ਮੱਖੀ ਤਾਂ ਮਾਰੀ ਨਹੀਂ ਜਾਂਦੀ, ਇਕ ਕਹਾਣੀ ਐ, ਕਹਿੰਦੇ ਪੋਸਤੀਆਂ ਰਲ ਕੇ ਇਕ ਦਿਨ ਮੱਖੀ ਮਾਰ ਲਈ ਅਤੇ ਫੁੱਲੇ ਨਾ ਸਮਾਉਣ–

'ਵੀਰ ਪੋਸਤੀ ਚੜੇ ਸ਼ਿਕਾਰ।
ਮੱਖੀ ਘੇਰੀ ਵਿਚ ਬਾਜ਼ਾਰ।
ਮਾਰੀ ਨਹੀਂ ਪਰ ਲੰਗੜੀ ਕੀਨੀ।
ਆਖਣ ਫੱਤੇ ਖ਼ੁਦਾ ਨੇ ਦੀਨੀ।

'ਜਿੰਨਾ ਭੈੜਾ ਨਸ਼ਾ ਪੋਸਤ ਐ, ਮੈਂ ਕਹਿੰਦਾ ਦੁਨੀਆਂ ਵਿਚ ਹੋਰ ਕੋਈ ਨਹੀਂ ਇਸ ਨੇ ਤਾਂ ਲੋਕਾਂ ਦੀਆਂ ਖੂਹਣੀਆਂ ਦੀਆਂ ਖੂਹਣੀਆਂ ਗਾਲ ਛੱਡੀਆਂ ਨੇ... ... ...

'ਪੋਸਤਾ ਦਿਲ ਦੋਸਤਾ ਤੇਰਾ ਮੁੱਢੋਂ ਪੁਟਾਵਾਂ ਬੂਟਾ।
ਵਸਦੇ ਘਰ ਉਜਾੜ ਕੇ ਹੱਥ ਫੜਾਏ ਠੂਠਾਂ।

'ਦੇਖੋ ਭਾਈ! ਕਿਸੇ ਨਸ਼ੇ ਨੂੰ ਵਗੋਈ ਦਾ ਨਹੀਂ, ਕੀ ਪਤਾ ਬੰਦੇ ਨੂੰ ਕੋਈ ਆਪ ਈ ਲਾਉਣਾ ਪੈ ਜਾਵੇ, ਹਰ ਚੀਜ਼ ਦਾ ਸਿੱਧ ਪੁੱਠ ਹੁੰਦੈ। ਲੈ ਤੂੰ ਪੋਸਤ ਦੀ ਨਿੰਦਿਆ ਕਰਨ ਲੱਗਿਆਂ ਪਹਿਲਾਂ ਏਸੇ ਕਹਾਣ ਅਖ਼ਾਣ ਦਾ ਜਵਾਬ ਸੁਣ–

'ਪੋਸਤਾ ਦਿਲ ਦੋਸਤਾ ਤੇਰਾ ਸੋਨੇ ਨਾਲ ਮੜਾਵਾਂ ਬੂਟਾ।
'ਲੱਖ ਰੁਪਏ ਦੀ ਪੀਨਕ ਦਿੰਦੈ ਕਰੋੜ ਰੁਪਏ ਦਾ ਝੂਟਾ।

'ਛੱਡ ਉਏ ਵੱਡਿਆ ਵਕੀਲਾ! ਪੋਸਤ ਨਾਲੋਂ ਤਾਂ ਬੰਦਾ ਜ਼ਹਿਰ ਖਾ ਲਵੇ ਤਾਂ ਉਹ ਚੰਗੀ, ਕਿਸੇ ਪਾਸੇ ਤਾਂ ਜਾ ਲਗਦੈ। ਪੋਸਤ ਵੀ ਕੋਈ ਨਸ਼ੈ, ਨਾ ਬੰਦਾ ਜਿਉਂਦਿਆਂ ਵਿਚ ਨਾ ਮਰਿਆਂ ਵਿਚ।'

'ਨਸ਼ੇ ਤਾਂ ਭਾਈ ਸਾਰੇ ਈ ਮਾੜੇ ਨੇ। ਸਿਆਣੇ ਆਖ ਗਏ ਹਨ ਕਿ ਨਸ਼ਾ ਤਾਂ ਰੋਟੀ ਦਾ ਵੀ ਮਾਣ ਨਹੀਂ। ਪਰ ਕਈ ਨਸ਼ੇ ਭੈੜੀਆਂ ਬਹਿਬਤਾਂ ਨਾਲ ਵੀ ਲੱਗ ਜਾਂਦੇ ਨੇ। ਸਿਆਣੇ ਆਖਦੇ ਨੇ 'ਜਿਹੋ ਜਿਹੀ ਬੈਠਕ ਉਹੋ ਜਿਹੀ ਸੋਹਬਤ।' ਵਾਹ ਲਗਦੇ ਬੰਦਾ ਭੈੜੇ ਆਦਮੀਆਂ ਦੇ ਸੰਗ ਤੋਂ ਈ ਬਚ ਕੇ ਰਹੇ। ਰਾਮ ਚੰਦ ਨੇ ਨਸ਼ਿਆਂ ਬਾਰੇ ਚੱਲ ਰਹੀ ਬਹਿਸ ਦੀ ਸਮਾਪਤੀ ਦੇ ਸ਼ਬਦ ਫ਼ਰਮਾਉਂਦਿਆਂ ਕਿਹਾ।

ਮੇਰੇ ਪਿੰਡ ਦੇ ਲੋਕਾਂ ਲਈ ਹਾੜ੍ਹਾਂ ਦੇ ਦੁਪਹਿਰੇ ਕਾਹਦੇ ਆਉਂਦੇ ਹਨ ਬੱਸ ਯੋਜਨਾ ਕਮਿਸ਼ਨ ਦੀਆਂ ਬੈਠਕਾਂ ਈ ਸਮਝੋ। ਇਹਨਾਂ ਦਿਨਾਂ ਵਿਚ ਪਿਛਲੇ ਸਾਲ ਦੀਆਂ ਘਰ ਆਈਆਂ ਕਮਾਈਆਂ ਹਾੜ ਕੇ, ਆਉਂਦੇ ਸਾਲ ਲਈ ਸਕੀਮਾਂ ਬਣਾਈਆਂ ਜਾਂਦੀਆਂ ਹਨ। ਖੇਤੀ ਬਾੜੀ ਦੀਆਂ ਸਲਾਹਾਂ ਤੇ ਪਿੰਡ ਦੇ ਹੋਰ ਸਾਂਝੇ ਮਸਲੇ ਖੋਲ੍ਹ ਖੋਲ੍ਹ ਕੇ ਘੋਖੇ ਜਾਂਦੇ ਹਨ।

'ਤੁਸੀਂ ਐਤਕੀ ਲੇਹੀ ਵਾਲੇ ਖੇਤ ਵਿਚ ਕੀ ਬੀਜਣ ਦੀ ਸਲਾਹ ਕੀਤੀ ਐ?

ਨਾਲ ਲਗਦੈ ਖੇਤ ਵਲਾ ਓਥੇ ਈ ਪੁੱਛ ਲੈਂਦਾ ਹੈ ਤਾਂ ਜੋ ਉਹ ਵੀ ਆਪਣੇ ਖੇਤ ਵਿਚ ਉਹੋ ਜਿਹੀ ਫ਼ਸਲ ਬੀਜਣ ਦੀ ਤਿਆਰੀ ਕਰੇ।

'ਬਾਪੂ ਤਾਂ ਕਹਿੰਦਾ ਸੀ ਮੱਕੀ ਬੀਜੋ, ਝੋਟੇ ਦੇ ਸਿਰ ਵਰਗਾ ਖੇਤ ਐ, ਪੂਰੇ ਵੀਹ ਮਣ ਵਿੱਘੇ ਦੀ ਨਿਕਲੂ! ਪਰ ਤਾਇਆ ਮੰਨਦਾ ਨਹੀਂ, ਕਹਿੰਦਾ ਪਹਿਲਾਂ ਤਾਂ ਹਾੜ੍ਹੂ ਚਰੀ ਬੀਜ ਲਵੋ ਫਿਰ ਵਾਹ ਕੇ ਰੇਹੁ (ਰੂੜੀ) ਪਾ ਕੇ ਕਣਕ ਬੀਜਾਂਗੇ।'

'ਬੁੜ੍ਹਾ ਸਾਡਾ ਵੀ ਐਂਤਕੀ ਮੁੜ ਮੁੜ ਮੱਕੀ ਦੀ ਮੁਹਾਰਨੀ ਬੋਲ ਰਿਹੈ।'

'ਜੇ ਮੱਕੀ ਬੀਜਣੀ ਐ ਤਾਂ ਹੁਣ ਦੱਸੋ, ਚਾਰ ਗੱਡੇ ਰੇਹੁ ਦੇ ਸੁੱਟ ਛੱਡੀਏ?'

ਇਸ ਪਿੱਛੋਂ ਪਿੰਡ ਦੇ ਲਾਣਿਆਂ ਦੇ ਹਾਰੇ ਹੋਏ ਬਲਦਾਂ ਉਤੇ ਰਹਿਮ ਦੀ ਨਿਗਾਹ ਆ ਟਿਕਦੀ ਹੈ।

'ਗੱਲ ਸੁਣ ਓਏ ਮੁੰਡਿਆ! ਤੁਸੀਂ ਨਾਰੇ ਬਲਦ ਦੇ ਹੋਰ ਦੱਸ ਕੀ ਸੀਰਮੇ ਪੀਣੇ ਨੇ। ਉਸਨੇ ਸਾਰੀ ਉਮਰ ਬਥੇਰਾ ਕਮਾਇਆ, ਹੁਣ ਥੈਤੋਂ ਇਕ ਬਲਦ ਨੀ ਲੈ ਹੁੰਦਾ। ਮਿਲਣ ਦੇ ਕਿਤੇ ਤੇਰੇ ਬਾਪੂ ਨੂੰ। ਲੋਕਾਂ ਦੇ ਖੇਤ ਗਹਿਣੇ ਲੈਣ ਨੂੰ ਪੈਸੇ ਨਿਕਲ ਆਉਂਦੇ ਨੇ, ਪਰ ਬਲਦ ਉਤੇ ਪੈਸੇ ਖ਼ਰਚਦੇ ਦੀ ਜਾਨ ਵੱਢੀਦੀ ਐ।'

ਜਿਸ ਕਿਸੇ ਦਾ ਬੁੱਢਾ ਬਲਦ ਹੋਵੇ ਉਸਨੂੰ ਇਕ ਅੱਧ ਸਿਆਣਾ 'ਯੋਜਨਾ ਕਮਿਸ਼ਨ' ਦੇ ਪ੍ਰਧਾਨ ਵਾਂਗ ਆਪਣੀ ਆਖ਼ਰੀ ਰਾਇ ਫ਼ੁਰਮਾ ਛੱਡਦਾ ਏ।

'ਇਹ ਬਲਦ ਤੇ ਰੁਪਏ ਨਹੀਂ ਖ਼ਰਚਦੇ! ਐਤਕੀਂ ਤਾਂ ਸੁਣਿਐ ਇਨ੍ਹਾਂ ਨੇ ਇਹ ਵੀ ਫ਼ੈਸਲਾ ਕੀਤੈ ਬਿਨ੍ਹਾਂ ਲੰਗੋਟੀ, ਬਾਕੀ ਕੱਪੜੇ ਪਾਉਣੇ ਵੀ ਛੱਡ ਦੇਣੇ ਨੇ, ਜੇਹੜੇ ਰੁਪਏ ਜੁੜਦੇ ਨੇ ਜੋੜ ਲਵੋ, ਜ਼ਮੀਨ ਗਹਿਣੇ ਲਈ ਚਲੋ, ਬੱਸ ਇਹਨਾਂ ਨੂੰ ਤਾਂ ਜੋੜਨ ਦੀ ਈ ਲੱਗੀ ਹੋਈ ਐ। ਇਕ ਕੋਲ ਬੈਠਾ ਖੜਪੈਂਚ ਆਪਣੀ ਸੁਣਾ ਛੱਡਦਾ ਹੈ।

'ਕੁਛ ਪੁੰਨ ਦਾਨ ਵੀ ਕਰਿਆ ਕਰੋ ਓਏ! ਧਜਾਂ ਜੋੜਨ ਲੱਗੇ ਓ! ਇਹ ਤਾਂ ਕਾਰੂੰ ਬਾਦਸ਼ਾਹ ਦੇ ਨਾਲ ਵੀ ਨਹੀਂ ਗਈਆਂ। ਵਿਚੋਂ ਕੋਈ ਬੁੱਢਾ ਗੁਜ਼ਾਰੇ ਵਾਲਿਆਂ ਨੂੰ ਨਿਹੋਰਾ ਦੇ ਦਿੰਦਾ ਹੈ।

'ਬਾਬਾ! ਐਵੇਂ ਭਰਮ ਨਹੀਂ ਹੁੰਦੈ।' ਆਪਣੀ ਅਕਲ ਬੇਗਾਨੀ ਮਾਇਆ।' ਸਭ ਨੂੰ ਜ਼ਿਆਦਾ ਈ ਲੱਗਦੀ ਐ। ਸਹੁੰ ਗਊ ਦੀ ਐਤਕੀਂ ਤਾਂ ਕੰਮ ਫ਼ਾਕੇ ਈ ਐ, ਛੋਲਿਆਂ ਨੂੰ ਹਵਾ ਮਾਰ ਗਈ, ਕਣਕ 'ਚ ਕਾਂਗਿਆਰੀ ਪੈ ਗਈ ਖੇਤੀ ਬਿਨ੍ਹਾਂ ਸਰਦਾ ਨਹੀਂ, ਐਂਤਕੀ ਤਾਂ ਦਿਲ ਬਾਹਲਾ ਈ ਖੱਟਾ ਪੈ ਗਿਆ, ਪਰ ਨਗਰ ਖੇੜੇ ਦੀ ਗੱਲ ਕੇਹੜਾ ਮੋੜਨੀ ਸੌਖੀ ਜਿਹੀ ਗੱਲ ਹੁੰਦੀ ਹੈ! ਇਕ ਦੋ ਦਿਨਾਂ ਵਿਚ ਜ਼ਰੂਰ ਕਿਧਰੋਂ ਕਿਧਰੋਂ ਜਿਸ ਢਾਂਡੇ ਦਾ ਬੰਦੋਬਸਤ ਕਰਨਾ ਪੈਣਾ ਈਂ ਐ, ਚਾਰ ਦਿਨ ਅੱਗੋ ਪਿੱਛੋਂ। ਜੇਹੜੀ ਗੱਲ ਦਾ ਦਰਵਾਜ਼ੇ ਕਚੀਹਰਾ ਹੋਣ ਲੱਗ ਜਾਏ ਉਹਨੂੰ ਬਾਹਲੀ ਦੇਰ ਨਹੀਂ ਲੱਗਦੀ ਹੁੰਦੀ।'

* * * * * * *

ਇਹਨੇ ਨੂੰ ਦੂਜੇ ਮੁਖੀਏ ਮੈਂਬਰ ਪਿੰਡ ਦੇ ਹੋਰ ਮਸਲੇ ਵਿਚਾਰ ਗੋਜਰੇ ਲੈ ਆਉਂਦੇ ਹਨ: ਭੋਲੇ ਕਿਆ ਦੀ ਪਤਾ ਨਹੀਂ ਕੀ ਮੱਤ ਮਾਰੀ ਗਈ ਐ ਕੋਠੇ ਜਿੱਡੀ ਕੁੜੀ ਹੋ ਗਈ ਹੈ,ਹਾਲੇ ਕਿਤੇ ਨਾਂ ਥਾਂ ਵੀ ਨਹੀਂ ਧਰਿਆ।

'ਧੀਆਂ ਘਰੋਂ ਟੋਰਨੀਆਂ ਕਿਹੜੀਆਂ ਚੰਨਣ ਸਿੰਹਾਂ ਸੌਖੀਆਂ ਨੇ! ਚੁੱਲੇ ਦਾ ਮੂੰਹ ਦੂਜੇ ਪਾਸੇ ਭੌਂ ਜਾਂਦੈ। ਆਪੋ ਆਪਣੀ ਕਬੀਲਦਾਰੀ ਹੁੰਦੀ ਹੈ, ਸਾਲ ਛੀ ਮਹੀਨੇ ਵਿਚ ਮੁੰਡਾ ਦੇਖ ਕੇ ਚਾਰ ਭਮਾਲੀਆਂ ਦੇ ਆਪੇ ਪੈਰ ਫੇਰ ਦੇਣਗੇ।'

'ਰਾਮ ਜੀ! ਗੱਲ ਇਉਂ ਐ ਬਈ, ਨਗਰ ਖੇੜੇ ਦੀਆਂ ਧੀਆਂ ਪੈਣਾਂ ਦੀ ਇੱਜ਼ਤ ਸਾਂਝੀ ਹੁੰਦੀ ਹੈ, ਉਤੋਂ ਸਹੁਰਾ ਜ਼ਮਾਨਾ ਕਸੂਤਾ ਆ ਗਿਆ ਹੈ, ਧੀ ਧਿਆਣੀ ਤਾਂ ਆਪਣੇ ਘਰੇ ਈ ਸੋਂਹਦੀ ਐ।' ਕੋਲੋਂ ਇਕ ਸਿਆਣਪ ਭਰਿਆ ਜਵਾਬ ਫ਼ੁਰਮਾ ਛੱਡਦਾ ਹੈ।

'ਜਦੋਂ ਲੋਕ ਚੌਂਕੜੀਆਂ 'ਤੇ ਗੱਲਾਂ ਕਰਨ ਲੱਗ ਜਾਣ ਓਦੋਂ ਕਿਸੇ ਕੰਮ ਵਿਚ ਦੇਰ ਨਹੀਂ ਕਰਨੀ ਚਾਹੀਦੀ। ਹੁਣ ਜਿੱਦਣ ਕਿਤੇ ਮੇਵਾ ਮਿਲਿਆ ਗੱਲ ਕਰਾਂਗੇ, ਬਈ ਬਾਹਲੀ ਚਰਚਾ ਨਹੀਂ ਕਰਾਈ ਦੀ ਹੁੰਦੀ ਇਹ ਸਹੁਰੀ ਦੰਦ ਕਥਾ ਬੁਰੀ ਹੁੰਦੀ ਹੈ, ਇਸ ਤਰ੍ਹਾਂ ਇਕ ਆਦਮੀ ਸਭਾ ਦਾ ਫ਼ੈਸਲਾ ਉਸ ਤਕ ਪਹੁੰਚਾਉਣ ਦੀ ਜ਼ਿੰਮੇਵਾਰੀ ਓਟ ਲੈਂਦਾ ਹੈ। ਇਹਨਾਂ ਲੋਕਾਂ ਦੀਆਂ ਜ਼ਿੰਮੇਵਾਰੀਆਂ ਵਕਤ ਸਿਰ ਨਿਭਾਉਣ ਦੀ ਠੱਪ ਚੰਦ ਵੀ ਇਨ੍ਹਾਂ ਸਭਾਵਾਂ ਵਿਚ ਹੀ ਕੀਤੀ ਜਾਂਦੀ ਹੈ।

* * * * * * *

ਨੈਣਾਂ ਸਿੰਹਾਂ ਕੱਲ ਮੈਂ ਓਧਰ ਨੀਵੀਂ ਬੀਹਣੀ ਲੰਘਿਆਂ ਸੀ, ਮੈਨੂੰ ਅੱਗੇ ਪਾਥੀਆਂ ਦਾ ਟੋਕਰਾ ਲਈ ਆਉਂਦੀ ਸੰਤੀ ਕਿਉਂ ਨਾ ਟੱਕਰ ਪਈ' ਮੈਂ ਕਿਹਾ 'ਸੰਤੀਏ ਸੁੱਖ ਨਾਲ ਗੁਹਾਰੇ ਜਿੱਡੀ ਨੂੰਹ ਦੇ ਹੁੰਦਿਆਂ ਵੀ ਤੇਰਾ ਇਹ ਹਾਲ!' ਬਸ ਗੱਲ ਕਰਨ ਦੀ ਡੇਰ ਸੀ, ਭਰੇ ਹੋਏ ਛਾਲੇ ਵਾਂਗੂੰ ਫ਼ਿਸ ਪਈ: ਕਹਿੰਦੀ, 'ਨੂੰਹ ਰਾਣੀ ਨੂੰ ਤਾਂ ਅੱਠ ਮਹੀਨੇ ਹੋ ਗਏ ਪੇਕੇ ਗਈ ਨੂੰ, ਉਥੇ ਬਿਟਰੀ ਬੈਠ ਐ, ਜਾਏ ਖਾਣੇ ਕੁਪੱਤਿਆਂ ਨਾਲ ਵਾਹ ਪੈ ਗਿਆ ਐ, ਨਾ ਟੋਰਦੇ ਨੇ ਨਾ ਜਵਾਬ ਦਿੰਦੇ ਨੇ।'

ਮੈਂ ਕਿਹਾ, 'ਹੈ ਸਹੁਰੀ ਕਮਲੀ! ਜਵਾਬ ਦੇਣ ਦੀ ਗੱਲ ਕਹੀ ਪਿੰਡ ਕਿਤੇ ਜਿਉਂਦਾ ਈ ਮਰ ਗਿਆ, ਜਦੋਂ ਚਾਰ ਭਾਈ ਇਕੱਠੇ ਹੋਏ ਕਰਾਂਗੇ ਤੇਰੀ ਨੂੰਹ ਵਾਲੀ ਵੀ ਗੱਲ, ਜੇ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਆਪ ਗੱਡੀ ਜੋੜ ਕੇ ਨਾ ਛੱਡ ਗਏ ਤਾਂ ਪਿੰਡ ਦੀ ਪੰਚਾਇਤ ਨਾ ਸਮਝੀਂ। ਵਈ ਹਰਨਾਮ ਸਿੰਆਂ ਉਸ ਦਾ ਕੁਝ ਕਰਨਾ ਚਾਹੀਦੈ, ਨਹੀਂ ਤਾਂ ਸਾਰੇ ਨੱਗਰ ਖੇੜੇ ਦਾ ਨੱਕ ਵੱਢਿਆ ਜਾਊ।'

ਇਉਂ ਮਤਾ ਪਕਾ ਕੇ ਕਿਸੇ ਆਉਂਦੇ ਜਾਂਦੇ ਦੇ ਹੱਥ ਸੁਨੇਹਾ ਭੇਜ ਦਿੰਦੇ ਹਨ ਕਿ 'ਮੁੰਡੇ ਦੇ ਸਹੁਰਿਆਂ ਨੂੰ ਕਹਿ ਦਿਉ ਭਲੀ ਭਾਂਤ ਬਹੂ ਨੂੰ ਛੱਡ ਜਾਣ, ਨਹੀਂ ਤਾਂ ਫਿਰ ਜੋ ਸਰੀ ਬਣੀ ਸਾਡਾ ਪਿੰਡ ਕਰ ਲਵੇਗਾ।'

ਬੱਸ ਅਜਿਹੇ ਸੁਨੇਹੇ ਦੀ ਦੇਰ ਹੁੰਦੀ ਹੈ ਕਿ ਪਿੰਡ ਦੇ ਏਕੇ ਦੀ ਸ਼ਕਤੀ ਦੀ ਤਾਬ ਨਾ ਝਲਦਿਆਂ ਹੋਇਆਂ ਦੂਜੇ ਆਥਣ ਹੀ ਸੁਨੇਹਾ ਆ ਜਾਂਦਾ ਹੈ: 'ਸਾਡੇ ਪਰਾਹੁਣੇ ਨੂੰ ਭੇਜ ਦਿਉ ਨਾਲੇ ਮਿਲ ਜਾਉ, ਨਾਲੇ ਭਜਨੋ ਨੂੰ ਲੈ ਜਾਉ।'

* * * * * * *

ਪਿੰਡ ਦੇ ਆਰਥਕ ਲੇਖੇ ਪੱਤੇ ਵੀ ਏਸੇ ਤਰ੍ਹਾਂ ਦੀਆਂ ਦੁਪਹਿਰਾਂ ਦੀਆਂ ਬੈਠਕਾਂ ਵਿਚ ਨਬੇੜੇ ਜਾਂਦੇ ਹਨ।

'ਗੱਲ ਸੁਣ ਓਏ ਸੰਤੂ! ਸੁਣਿਐ ਤੂੰ ਕਹਿੰਦੈ, ਅਖੇ! ਨਾਵੇਂ ਦੀ ਮਿਆਦ ਲੰਘ ਗਈ ਹੈ, ਭਲਾ ਇਹ ਦਸ ਤੂੰ ਮਰ ਗਿਆ ਕਿ ਅਸੀਂ ਮਰ ਗਏ ਹਾਂ। ਜੇ ਲੋੜ ਵੇਲੇ ਲਏ ਸੀ ਤਾਂ ਹੁਣ ਹੱਥ ਬੰਨ੍ਹ ਕੇ ਦੇਹ। ਮਿਆਦਾਂ ਤਾਂ ਜੀਉਂਦੇ ਜੀਆਂ ਦੀਆਂ ਹੁੰਦੀਆਂ ਨੇ ਕੀ ਤੂੰ ਜੀਉਂਦਾ ਈ ਮਰ ਗਿਆ ਐਂ?'

'ਚਾਚਾ ਮੈਂ ਕਿਹੜਾ ਨਗਰ ਖੇੜੇ ਤੋਂ ਨਾਬਰ ਆਂ। ਪਰ ਇਹ ਤਾਂ ਦੇਖੋ ਬਿਆਜ ਕਿੰਨਾ ਹੋਇਆ ਪਿਆ ਹੈ?'

'ਛਡ ਉਏ ਭਜਨਿਆ, ਐਵੇਂ ਗਰੀਬਾਂ ਦੀ ਰੱਤ ਨਹੀਂ ਚੂਸੀ ਦੀ।' ਇਸ ਤਰ੍ਹਾਂ ਇਕ ਦੋ ਸ਼ਕਤੀਵਰ ਬੰਦੇ ਦੋਹੀਂ ਪਾਸੇ ਸਮਝਾਉਂਤੀਆਂ ਦੇ ਕੇ, ਇਕ ਪਾਸੇ ਨਾਮੇ ਹਰੇ ਕਰਾ ਦਿੰਦੇ ਹਨ ਤੇ ਦੂਜੇ ਪਾਸੇ ਦੇਣ ਵਾਲੇ ਨੂੰ ਵਿਆਜ਼ ਮੁਅਫ਼ ਹੋ ਜਾਂਦੇ ਹਨ।

'ਤਾਇਆ ਮੈਨੂੰ ਰੁਪਈਆਂ ਦੀ ਲੋੜ ਐ ਤੈਨੂੰ ਪਤਾ ਵਈ ਐਂਤਕੀ ਕੁੜੀ ਦਾ ਵਿਆਹ ਕਰਕੇ ਹਟੇ ਹੀ ਸੀ, ਕਿ ਉਤੋਂ ਬੁੜਾ ਮਰ ਗਿਐ, ਓਸਦੇ ਮਹੋਸ਼ੇ ਉਤੇ ਛੇ ਸਤ ਸੌ ਸੋਬਤੀ ਤੀ ਲਗ ਗਿਆ, ਹੁਣ ਇਕ ਬਲਦ ਹਾਰ ਗਿਐ, ਕਿਵੇਂ ਵਰ੍ਹਾ ਵੀ ਤਾਂ ਲੰਘਾਉਣੈ ਚੰਨਣ ਨੂੰ ਬਥੇਰਾ ਕਿਹਾ ਪਰ ਇਹ ਪੈਰਾਂ 'ਤੇ ਪਾਣੀ ਈ ਨਹੀਂ ਪੈਣ ਦਿੰਦਾ ਕਹਿੰਦੇ ਮੇਰੇ ਕੋਲ ਕਿੱਥੇ ਨੇ ਰੁਪਈਏ।

ਇਸ ਤਰ੍ਹਾਂ ਇਕ ਲੋੜਵੰਦ ਆਪਣੀ ਮੁਸ਼ਕਿਲ ਇਸ ਯੋਜਨਾ ਕਮਿਸ਼ਨ ਦੇ ਆਪੇ ਬਣੇ ਮੈਂਬਰਾਂ ਸਾਹਮਣੇ ਰੱਖ ਦੇਂਦਾ ਹੈ, ਇਹ ਫਿਰ ਉਨ੍ਹਾਂ ਦਾ ਕੰਮ ਹੋ ਜਾਂਦਾ ਹੈ ਕਿ ਉਹ ਉਸ ਨੂੰ ਉਸੇ ਸਾਮੀ ਤੋਂ ਰੁਪਈਏ ਲੈ ਕੇ ਦੇਣ।

'ਜੇ ਤੈਨੂੰ ਤਾਰੇ ਤੇ ਇਤਬਾਰ ਨਹੀਂ, ਲਿਆ ਲਵਾ ਮੇਰਾ ਗੂੰਠਾ, ਅਸੀਂ ਸਾਰੇ ਜਾਮਨੀ ਦੇਣ ਨੂੰ ਤਿਆਰ ਬੈਠੇ ਆ। ਜਦੋਂ ਤੇਰੇ ਕੋਲ ਹੈਗੇ ਤੂੰ ਇਹ ਦੱਸ ਬਈ ਫਿਰ ਦਿੰਦਾ ਕਾਹਤੋਂ ਨਹੀਂ?'

ਉਸ ਸ਼ਾਹ ਉਤੇ ਇਸ ਤਰ੍ਹਾਂ ਧੌਂਸ ਜਮਾਈ ਜਾਂਦੀ ਹੈ। ਜਿਵੇਂ ਰੁਪਈਏ ਲੈਣ ਤੋਂ ਕਰਜ਼ਾ ਨਹੀਂ ਸਗੋਂ ਦਿੱਤੇ ਹੋਏ ਵਸੂਲਣੇ ਹੁੰਦੇ ਹਨ।

'ਤੁਸੀਂ ਮੇਰੀ ਊਈਂ ਚਮੜੀ ਲਾਹ ਲਵੋ। ਜੇ ਹੁੰਦੇ ਤਾਂ ਮੈਨੂੰ ਕਿਸੇ ਤੋਂ ਕਹਾਉਣ ਦੀ ਲੋੜ ਨਹੀਂ ਸੀ। ਅੱਗੇ ਦੱਸੋ ਕਿਸੇ ਤੋਂ ਕਹਾਇਐ?'

ਪਿੰਡ ਦਾ ਸ਼ਾਹ ਜੱਟ ਆਪਣੀ ਪਹਿਲਾਂ ਕੀਤੀ ਨਾਂਹ ਹੋਰ ਪੱਕੀ ਕਰਨ ਦਾ ਯਤਨ ਕਰਦਾ ਹੈ।

'ਪਹਿਲਾਂ ਇਹ ਦੱਸ ਵਈ ਸਿੰਗੀ ਕਦੇ ਉਥੇ ਵੀ ਲੱਗਦੀ ਐ ਜਿਥੇ ਖ਼ੂਨ ਨਾ ਹੋਵੇ। ਜੇ ਤੇਰੇ ਕੋਲ ਹੈਗੇ ਸੀ ਤਾਂ ਅਗਲੇ ਨੇ ਮੰਗੇ! ਰੱਬ ਭਾਈ ਕਿਸੇ ਨੂੰ ਗਰਜ਼ ਨਾ ਪਾਵੇ। ਚਾਹੇ ਕਿਤੋਂ ਫੜ ਕੇ ਲਿਆ ਕੇ ਦੇਹ ਇਹ ਕੰਮ ਤਾਂ ਭਾਈ ਤੇਰੇ ਹੀ ਸਾਰੇ ਸਰੇਗਾ।' ਅਜੇਹੀ ਮਨੋਵਿਗਿਆਨਕ ਟੁੰਬ ਨਾਲ ਜੱਟ-ਸ਼ਾਹ ਦੇ ਮਨ ਨੂੰ ਪਿਘਲਾ ਦਿਤਾ ਜਾਂਦਾ ਹੈ।

'ਚੰਗਾ ਵਈ ਹਫ਼ਤਾ ਦਸ ਦਿਨ ਠਹਿਰ, ਕਿਧਰੋਂ ਸਾਕ ਨਾਤੇ ਤੋਂ ਮੰਗ ਤੰਗ ਤੇਰਾ ਬੁੱਤ ਸਾਰਾਂਗਾ। ਪਿੰਡ ਦਾ ਆਖਿਆ ਕਿਹੜਾ ਮੋੜਨਾ ਸੌਖੀ ਜਿਹੀ ਗੱਲ ਹੈ।'

ਇਉਂ ਕਹਿ ਕੇ ਹੀ ਨਹੀਂ ਸਗੋਂ ਕਹੇ ਹੋਏ ਨੂੰ ਅਮਲ ਵਿਚ ਲਿਆ ਕੇ ਹੀ ਬੰਦਾ ਪਿੰਡ ਦੀ ਸੱਥ ਵਿਚ ਮੁੜ ਕੇ ਬੈਠਣ ਜੋਗਾ ਹੋ ਸਕਦਾ ਹੈ।

* * * * * * *

ਮਰਨ ਵਾਲੇ ਬੁੱਢੇ ਬੁੱਢੀਆਂ ਬਾਰੇ ਦੁਪਹਿਰਾਂ ਦੀਆਂ ਵੇਹਲਾ ਵਿਚ ਪਹਿਲਾਂ ਤੋਂ ਹੀ ਵਿਉਂਤਾਂ ਪਾ ਲਈਆਂ ਜਾਂਦੀਆਂ ਹਨ। 'ਹੁਣ ਆਪਣੇ ਪਿੰਡ ਵਿਚ ਬੱਸੋ ਬੁੜੀ ਦੀ ਸਭ ਤੋਂ ਵੱਡੀ ਉਮਰ ਹੈ। ਸੁੱਖ ਨਾਲ ਆਪਣੇ ਹੱਥੀਂ ਪੋਤੇ ਪੜੋਤੇ ਖਿਡਾ ਲਏ ਹਨ। ਹੋਰ ਕੀ ਹੁਣ ਵਣ ਵਧਣੇ ਨੇ।'

'ਕਿਵੇਂ ਔਖੀ ਸੌਖੀ ਦੇ ਦਸ ਪੰਦਰਾਂ ਸਾਲ ਹੋਰ ਕਟਾ ਦੇਵੇ ਤਾਂ ਹੰਗਾਮਾ ਤਾਂ

ਚੰਗਾ ਦੇਖੀਏ?' ਕਿਧਰੇ ਐਵੇਂ ਈ ਕੌੜ੍ਹੀ ਵੀ ਦਮ ਨਾ ਤੋੜ ਜਾਵੇ! ਘਰ ਦੇ ਤਾਂ ਚਾਹੁੰਦੇ ਹੋਣਗੇ ਪਰੇ ਮਰੇ ਖਪੇ, ਪਰ ਪਿੰਡ ਨੂੰ ਜ਼ਰੂਰ ਕੋਈ ਤਬਦੀਰ ਸੋਚਣੀ ਚਾਹੀਦੀ ਹੈ, ਕਿਸੇ ਗੱਲੋਂ ਤਾਂ ਪਿੰਡ ਦਾ ਨਾਉਂ ਇਲਾਕੇ ਵਿਚ ਨਿਕਲਣਾ ਚਾਹੀਦਾ ਹੈ। ਆਪਣੇ ਪਿੰਡ ਕੋਈ ਵੀ ਬੁੜੀ ਸੋਨੇ ਦੀ ਪੌੜੀ ਨਹੀਂ ਚੜ੍ਹੀ। ਆਖਦੇ ਨੇ ਵੱਡੀ ਮਹੋਲੀ ਇਕ ਬੁੜਾ ਨੱਤਿਆਂ ਵਾਲਾ ਹੋ ਕੇ ਮਰਿਆ ਸੀ, ਅਖੇ! ਉਸ ਨੂੰ ਸੋਨੇ ਦੀ ਪੌੜੀ ਚੜ੍ਹਾਇਆ ਸੀ।'

'ਬੁੜ੍ਹੀ ਜੇ ਹੁਣ ਮਰ ਜਾਏ ਪਟੜੀ ਫੇਰ ਗਦੌੜਾ ਤਾਂ ਨੌਧੇ ਕਿਆਂ ਨੂੰ ਫੇਰ ਵੀ ਫੇਰਨਾ ਈ ਪੈਣਾ ਐ। ਬੁੜ੍ਹੀ ਮਰੀ ਨੂੰ ਅੰਦਰ ਥੋੜੇ ਲੁਆ ਜਾਣਾ ਹੈ। ਨਕੌੜਾ ਕੱਢ ਕੇ ਫਿਰਨ ਜੋਗੇ ਫਿਰ ਉਹ ਵੀ ਨਹੀਂ ਰਹਿਣੇ।'

ਸਭਾ ਵਿਚ ਬੈਠਾ ਇਕ ਅੜਬੰਗ ਬੁੜ੍ਹਾ ਅਗਾਊਂ ਈ ਮੇਹਣਾ ਮਾਰ ਛੱਡਦਾ ਹੈ।

ਤਾਇਆ ਐਵੇਂ ਗੱਲਾਂ ਹੁੰਦੀਆਂ ਨੇ। ਨੰਬਰਦਾਰਾਂ ਦਾ ਚੇਤੂ ਬੁੜ੍ਹਾ ਮਰ ਗਿਆ, ਉਨ੍ਹਾਂ ਨੇ ਹੰਗਾਮਾ ਤਾਂ ਕੀ ਕਰਨਾ ਸੀ ਜੁਆਕ ਵੀ ਨੀ ਖੁਆਏ। ਉਨ੍ਹਾਂ ਦਾ ਪਿੰਡ ਨੇ ਕੀ ਕਰ ਲਿਆ।

'ਪਿੰਡ ਨੇ ਕਰਨਾ ਹੋਵੇ ਤਾਂ ਬਥੇਰਾ ਕੁਛ ਕਰ ਲੈਂਦੇ। ਜਿਹੜਾ ਕਚੀਹਰਾ ਹੋ ਜਾਂਦੈ ਇਹ ਕਿਤੇ ਛੋਟੀ ਜਿਹੀ ਗੱਲ ਹੁੰਦੀ ਹੈ? ਮਰਨ ਵਾਲੇ ਬੁੱਢੇ ਬੁੱਢੀਆਂ ਨੂੰ ਅੰਦਰ ਹੀ ਲਕੋਣਾ ਚਾਹੀਦੈ, ਜਿਹੋ ਜਿਹਾ ਸਰਦਾ ਬਣਦਾ ਹੋਵੇ ਅਗਲਾ ਸਿਰ ਤੋਂ ਭਾਰ ਲਾਹ ਦੇਵੇ।'

ਬੁੱਢੇ ਆਪਣੇ ਮਰਨ ਤੋਂ ਬਾਅਦ ਕੁਝ ਪੁੰਨ ਦਾਨ ਕਰਨ ਦੀਆਂ ਪ੍ਰੇਰਨਾਤਮਕ ਗੱਲਾਂ ਤੋਂ ਪਹਿਲਾਂ ਤੋਂ ਈ ਤਾਣਾ-ਬਾਣਾ ਛੋਹ ਛੱਡਦੇ ਨੇ। ਇੰਜ ਪਿੰਡ ਦੇ ਜੰਮਣ ਮਰਨ, ਵਿਆਹ ਸ਼ਾਦੀਆਂ ਤੇ ਮਰਨੇ ਪਰਨੇ ਬਾਰੇ ਖ਼ਿਆਲ ਦੁਪਹਿਰਾਂ ਦੀ ਵਿਹਲ ਵਿਚ ਜੰਮਦੇ ਪਲਦੇ ਤੇ ਅਮਲਾਂ ਵਿਚ ਢਲਦੇ ਰਹਿੰਦੇ ਹਨ।

* * * * * * *

ਵੱਡੇ ਦਰਵਾਜ਼ੇ ਦੀਆਂ ਚੌਕੜੀਆਂ ਉਤੇ ਇਕ ਪਾਸੇ ਤਾਸ਼ ਦੀਆਂ- ਗੋਲਾ ਕੁੱਟ, ਦਿਉਰ ਭਾਬੀ, ਸਰਾਂ ਮੰਗਣ ਦੀਆਂ-ਬਾਜ਼ੀਆਂ ਲੱਗ ਰਹੀਆਂ ਹੁੰਦੀਆਂ ਹਨ, ਦੂਜੇ ਪਾਸੇ ਦੂਜੀਆਂ ਢਾਣੀਆਂ ਖੁੱਤੀਆਂ ਵਿਚ ਰੀਠੇ, ਕੌਡੀਆਂ ਤੇ ਪੈਸੇ ਪਾ ਪਾ ਨਿਸ਼ਾਨਾ-ਬਾਜ਼ੀ ਦੇ ਜੌਹਰ ਅਜ਼ਮਾ ਰਹੀਆਂ ਹੁੰਦੀਆਂ ਹਨ।

ਇਕ ਖੂੰਜੇ ਬੁੱਢੇ ਤੇ ਅਧਖੜ ਆਦਮੀ ਮੁੰਜ ਦੀਆਂ ਢਾਈਆਂ ਪਾ ਰਹੇ ਹੁੰਦੇ ਹਨ ਤੇ ਵਿਚ ਕੋਈ ਵਾਣ ਵੱਟ ਰਿਹਾ ਹੁੰਦਾ ਹੈ ਤੇ ਕੋਈ ਡੰਗਰਾਂ ਦੇ ਰੱਸੇ। ਇਹ ਸਾਰੇ ਜਣੇ ਜਦੋਂ ਆਪੋ ਆਪਣੇ ਕੰਮਾਂ ਤੋਂ ਉਕਤਾ ਜਾਂਦੇ ਹਨ ਤਾਂ ਬਾਰਾ ਸਿੰਘ, ਜਿਹੜਾ ਸਾਰੇ ਆਸ਼ਕਾਂ ਦੇ ਕਿੱਸਿਆਂ ਦੀ ਕਿਤਾਬ ਇਕ ਜਿਲਦ ਵਿਚ ਕਰਾ ਕੇ ਨਾਲ ਲਿਆਇਆ ਹੁੰਦਾ ਹੈ, ਓਦੋਂ ਇਨ੍ਹਾਂ ਲਈ ਦਿਲਚਸਪੀ ਦਾ ਕੇਂਦਰ ਬਣ ਜਾਂਦਾ ਹੈ, 'ਬਈ ਬਾਰ ਸਿੰਆਂ, ਸੁਣਾ ਫਿਰ ਕੋਈ ਚੋਂਦੀ ਚੋਂਦੀ।'

'ਕਾਕੇ ਕ੍ਰਿਪਾਲ ਤੇ ਪ੍ਰਤਾਪੀ ਦੇ ਚਿੱਠੇ ਚੋਂ ਸੁਣਾ। ਜਦੋਂ ਕਾਕਾ ਤੀਆਂ ਵਿਚ ਦੀ ਕੁੜੀਆਂ ਵੰਨੀ ਦੇਖ ਕੇ ਲੰਘਿਆ ਤਾਂ ਕੁੜੀਆਂ ਕਿਵੇਂ ਗੱਲਾਂ ਕਰਦੀਆਂ ਨੇ, ਗੁਰਦਿੱਤ ਸਿੰਘ 'ਖੜਗ' ਦੇ ਕਿੱਸੇ ਵਿਚੋਂ ਸੁਣਾਈਂ?'

ਬਾਰਾ ਜਿਵੇਂ ਕਿਸੇ ਧਰਮ ਪੁਸਤਕ ਵਿਚੋਂ ਵਾਕ ਲੈਣਾ ਹੋਵੇ ਪਾਠੀ ਵਾਂਗ ਆਸ਼ਕਾਂ ਮਸ਼ੂਕਾਂ ਦੇ ਕਿੱਸਿਆਂ ਦੇ ਗ੍ਰੰਥ ਨੂੰ ਖੋਲ੍ਹ ਕੇ ਪੱਤਰੇ ਉਲੱਦਕੇ ਪੂਰੇ ਰਹਾਉ ਨਾਲ ਜਦੋਂ ਕਥਿਤ ਪੜ੍ਹਦਾ ਹੈ ਤਾਂ ਸਾਰੇ ਚੁੱਪ ਵਰਤ ਜਾਂਦੀ ਹੈ। ਦੂਜੇ ਪਾਸੇ ਖੇਡ ਰਹੇ ਛੋਟੇ

ਮੁੰਡਿਆਂ ਨੂੰ ਚੁੱਪ ਕਰਾਉਣ ਲਈ ਬੁੜ੍ਹੇ ਠੇਰੇ ਰੋਅਬ ਨਾਲ ਝਿੜਕ ਕੇ, 'ਚੁੱਪ ਕਰ ਓਏ! ਪਾਈ ਐ ਕਾਂਵਾ ਰੌਲੀ, ਕਿੱਥੇ ਅਗਲੀਆਂ ਪੱਥ ਕੇ ਦਰਵਾਜ਼ੇ ਸੁੱਟ ਗਈਆਂ ਨੇ, ਥੋਤੋਂ ਟਿਕ ਕੇ ਨੀ ਬੈਠ ਹੁੰਦਾ। ਪੈ ਲੈਣ ਦਿਉ, ਕੰਨਾਂ ਵਿਚ ਕੋਈ ਰੱਬ ਦੇ ਘਰ ਦੀ, ਇਨ੍ਹਾਂ ਵਾਕਾਂ ਨਾਲ ਸਾਰੇ ਚੁੱਪ ਵਰਤਾ ਛੱਡਦੇ ਹਨ।

'ਲੈ ਵਈ ਬਾਰਾ ਸਿੰਘਾਂ ਕਬਿੱਤ-ਪੜ੍ਹੀਂ ਬਸ ਜਿਵੇਂ ਮਸਤ ਊਠ ਸਿਆਲ ਦੇ ਮਹੀਨੇ ਮਕੜਾ ਮਾਰਦਾ ਮੇਲੇ ਜਾਂਦਾ ਹੁੰਦੈ, ਜਥਾ ਪਟਾਕ ਪਟਾਕ ਖੜਕੇ।'

'ਲਉ ਵਈ ਸੁਣੋ, ਜਦੋਂ ਕਾਕਾ ਕ੍ਰਿਪਾਲ ਲੋਪੋ ਦੀਆਂ ਤੀਆਂ ਕੋਲ ਦੀ ਲੰਘਿਆਂ ਪ੍ਰਤਾਪੀ ਸੁਨਿਆਰੀ ਨਾਲ ਅੱਖ ਲੜ ਗਈ, ਫੇਰ ਦੇਖੋ ਅੱਗੋ ਕੀ ਕਾਰੇ ਹੋਏ-

'ਕੋਈ ਆਖੇ ਨੱਢੀ, ਨੀ ਮਰੇ ਵਲ ਵੇਖਦਾ ਸੀ,
ਕੋਈ ਆਖੇ ਭੈਣੋਂ ਮੈਨੂੰ ਅੱਖਾਂ ਮਟਕਾ ਗਿਆ।
ਕੋਈ ਆਖੇ ਮੈਨੂੰ ਨੀ ਬੁਲਾਵੇ ਨਾਲ ਸੈਨਤਾਂ ਦੇ।
ਵੱਟੀ ਜਾਂ ਮੈਂ ਘੂਰ ਤਾਂ ਤੜੱਕ ਨੀਵਾਂ ਪਾ ਗਿਆ।
ਕੋਈ ਆਖੇ ਟੇਢੀ ਨਿਗਾਹ ਦੇਖਦਾ ਸੀ ਮੇਰੇ ਵੱਲ,
ਸਾਹਮਣੇ ਮੈਂ ਝਾਕੀ ਤਦੋਂ ਅੱਖ ਨੀ ਚੁਰਾ ਗਿਆ।

ਤੇ ਜਿਹੜਾ ਪ੍ਰਤਾਪੀ ਦਾ ਹਾਲ ਹੋਇਆ ਉਹ ਮੈਂ ਗੋਕਲ ਚੰਦ ਦੇ ਕਿੱਸੇ ਵਿਚੋਂ ਸੁਣਾਉਣੈ, ਬੱਸ ਊਈਂ ਚਾਂਗਰਾਂ ਈ ਪੁਆ ਦਿੱਤੀਆਂ ਨੇ-

ਦੇਖ ਕਾਕੇ ਨੂੰ ਸੁਨਿਆਰੀ, ਮੋਮ ਹੋ ਗਈ ਵਿਚਾਰੀ,
ਜਿੰਦ ਜਾਨ ਗਈ ਵਾਰੀ, ਅੱਖਾਂ ਰਹਿ ਗਈਆਂ ਗੱਡੀਆਂ।
ਸੱਦ ਕੇ ਅਲੱਗ ਕਿਹਾ ਨਾਲ ਮੇਰੇ ਲੱਗ,
ਮੈਨੂੰ ਚੱਲਿਆ ਤੂੰ ਠੱਗ, ਜੱਗ ਜਿਉਂਦੀ ਨਾ ਛੱਡੀਆਂ।
ਮੈਨੂੰ ਰੱਖ ਲੈ ਮਾਸ਼ੂਕ, ਦਿੱਤਾ ਚੰਦਰੀ ਨੂੰ ਫੂਕ,
ਸੀਨੇ ਮਾਰ ਕੇ ਬੰਦੂਕ, ਸਾਂਗਾਂ ਨੇਤਰਾਂ ਨੇ ਗੱਡੀਆਂ।

ਬੱਲੇ ਓਏ ਗੋਕਲ ਚੰਦਾ, ਤਾਇਆ ਸੁਣਿਐ, ਆਪਣਾ ਹੀਰਾ ਬੁੜ੍ਹਾ ਕਾਕੇ ਕ੍ਰਿਪਾਲ ਨੂੰ ਨਾਭੇ ਫੌਜ ਵਿਚ ਮਿਲਕੇ ਆਇਆ ਸੀ?' ਇਸ ਨੇੜੇ ਦੇ ਇਲਾਕੇ ਵਿਚ ਵਰਤੀ ਘਟਨਾ ਦਾ ਸੁਆਦ ਲੈਣ ਲਈ ਪੇਂਡੂ ਸ਼ੌਕੀਨ ਨਵਾਂ ਸੁਆਲ ਖੜਾ ਕਰ ਦਿੰਦਾ ਹੈ।

'ਇਕ ਵਾਰੀ ਤਾਂ ਛਪਾਰ ਦੇ ਮੇਲੇ 'ਤੇ ਮੈਂ ਵੀ ਦੇਖਿਆ ਸੀ। ਮੁੰਡਿਆਂ ਦੀ ਇਕ ਢਾਣੀ ਨਾਲ ਕਿੱਕਰ ਦੀ ਗੇਲ ਜਿੱਡਾ ਜੁਆਨ ਜਾਵੇ। ਕਹਿੰਦੇ ਇਹ ਹੈ ਕਾਕਾ ਕ੍ਰਿਪਾਲ ਜੀਹਦੇ ਪ੍ਰਤਾਪੀ ਸੁਨਿਆਰੀ ਨਾਲ ਦੋਸਤੀ ਦੇ ਚਿੱਠੇ ਛੱਪੇ ਹੋਏ ਨੇ।'

ਕਾਕੇ ਦਾ ਮੂੰਹ ਉਦੋਂ ਪੀਲਾ ਭੂਕ ਪਿਆ ਹੋਇਆ ਸੀ! ਕਹੰਦੇ ਪ੍ਰਤਾਪੀ ਨੂੰ ਉਨ੍ਹਾਂ ਦੇ ਘਰ ਦਿਆਂ ਏਸੇ ਸਾਲ ਮਰਵਾ ਦਿਤਾ ਸੀ, ਪਰ ਅਸ਼ਕੇ ਜਾਈਏ ਲੁਧਿਆਣੇ ਵਾਲੇ ਅੰਗਰੇਜ਼ ਪੁਲਸ ਕਪਤਾਨ ਵਟਨ ਸਾਹਿਬ ਦੇ, ਉਸ ਨੇ ਵੀ ਛੀ ਮਹੀਨੇ ਪਿਛੋਂ ਟਿੱਬਿਆਂ ਵਿਚੋਂ ਹੱਢ ਕਢਵਾ ਲਏ। ਤਾਹੀਂ ਤਾਂ ਮੁੰਡੇ ਬੋਲੀ ਪਾਉਂਦੇ ਹੁੰਦੇ ਹਨः-

ਹੱਡ ਪ੍ਰਤਾਪੀ ਦੇ ਬਟਨ ਸਾਹਿਬ ਨੇ ਟੋਲੇ!

'ਚਾਚਾ ਪ੍ਰਤਾਪੀ ਨੇ ਊਂ ਤਾਂ ਇਲਾਕੇ ਦਾ ਨਾਉਂ ਕਢ ਦਿਤਾ, ਨਹੀਂ ਤਾਂ ਪਹਿਲਾਂ ਆਖਦੇ ਸੀ, ਜਿੰਨੇ ਆਸ਼ਕ ਮਾਸ਼ੂਕ ਤੇ ਪ੍ਰੇਮੀ ਬੰਦੇ ਹੋਏ ਨੇ, ਸਭ ਝਨਾ ਦੇ ਕਢੇ ਈ ਹੁੰਦੇ ਰਹੇ ਨੇ।

ਓਏ, ਇਹ ਪ੍ਰੇਮੀ ਕਾਹਦੇ ਸੀ, ਐਵੇਂ ਖੁੱਚੀਂ ਘਟਾ ਪਵਾਉਂਦੇ ਮਰ ਗਏ, ਸਚੇ ਪ੍ਰੇਮੀ ਤਾਂ ਰੱਬ ਦੇ ਹੁੰਦੇ ਹਨ। ਚੰਗਾ ਹੋਇਆ ਆਪਣੇ ਵਲ ਇਹ ਪਿਰਤ ਨਹੀਂ ਪਈ। ਏਧਰ ਸੰਤ

ਸਾਧ, ਸਾਈਂ ਲੋਕ, ਰੱਬ ਨੂੰ ਪਹੁੰਚਣ ਵਾਲੇ ਬਥੇਰੇ ਹੋ ਚੁਕੇ ਨੇ, ਜਿਊਣੇ ਮੌੜ ਦਾ ਕੀਹਨੇ ਟਾਕਰਾ ਕਰਨਾ ਹੋਇਆ। ਧਨੀਆਂ ਨੂੰ ਲੁਟਦਾ ਸੀ, ਗਰੀਬਾਂ ਨੂੰ ਰੁਪਈਏ ਵੰਡ ਜਾਂਦਾ ਸੀ। ਕਹਿੰਦੇ 'ਸੰਗਰੂਰ ਕੋਲ ਇਕ ਪਿੰਡ, ਇਕ ਗ਼ਰੀਬ ਜੱਟ ਦੀ ਧੀ ਰੋਟੀ ਲੈ ਕੇ ਆਈ। ਓਧਰੋਂ ਫਿਰਦਾ ਫਿਰਾਉਂਦਾ ਜਿਉਣਾ ਮੌੜ ਆ ਗਿਆ। ਜਿਊਣੇ ਨੇ ਪੁੱਛਿਆ ਵਈ ਸਰਦਾਰਾ! ਧੀ ਕਿਤੇ ਮੰਗੀ ਵਿਆਹੀ ਹੋਈ? ਜੱਟ ਨੇ ਕਿਹਾ ਜਿਊਣ ਸਿੰਹਾਂ ਮਸਾਂ ਚਾਰ ਸਿਆੜ ਕੇ ਗੁਜ਼ਾਰਾ ਕਰੀਦਾ ਹੈ, ਧੀ ਵਿਆਹੁਣ ਜੋਗੀ ਤਾਕਤ ਕਿੱਥੇ? ਜਿਊਣੇ ਉਸ ਵੇਲੇ ਲੱਕ ਨਾਲੋਂ ਖੋਲ ਕੇ ਸੌ ਸੌ ਦੀਆਂ ਪੰਜ ਵਾਸਣੀਆਂ ਜੱਟ ਦੇ ਪੈਰਾਂ 'ਚ ਵਗਾਹ ਮਾਰੀਆਂ। ਕਿਹਾ 'ਲੈ ਜਾਹ ਕਰ ਧੀ ਦਾ ਨਾਤਾ! 'ਅੱਜ ਕੱਲ ਦੇ ਵੀ ਮੁਸ਼ਟੰਡੇ ਸੂਰਮੇ ਬਣੀ ਫਿਰਦੇ ਨੇ। ਨਾ ਗਰੀਬ ਗੁਰਬੇ ਦੀ ਮੁਹੱਬਤ ਤੇ ਨਾ ਨੂੰਹ ਥੀ ਦੀ ਸਾਂਝ। ਊਂ ਕਹਿੰਦੇ ਨੇ ਸਾਨੂੰ ਵੀ ਸੂਰਮੇ ਮੰਨੋ?

'ਪੁਰਾਣੇ ਜ਼ਮਾਨੇ ਲੱਦ ਗਏ ਬਸਾਖਾ ਸਿੰਘਾ ਅੱਜ ਕਲ੍ਹ ਤਾਂ ਰੱਛ ਪਰਾਲੀ ਹੋਰ ਈ ਹੋਇਆ ਫਿਰਦੈ। ਲੈ ਬਈ ਬਾਰਾ ਸਿੰਘਾ! ਦੋ ਕਬਿੱਤ ਮਰਾਝ ਵਾਲੇ ਭਗਵਾਨ ਸਿੰਘ ਦੀ ਹੀਰ ਵਿਚੋਂ ਵੀ ਸੁਣਾ। ਹੀਰਾਂ ਤਾਂ ਹੋਰ ਕਵੀਆਂ ਨੇ ਵੀ ਲਿਖੀਆਂ ਹਨ, ਪਰ ਰੇਵੀਏ ਜਾਂਣੀ ਘੋੜੀ ਵਾਂਗੂੰ ਜਿਵੇਂ ਭਗਵਾਨ ਸਿੰਘ ਦੀ ਹੀਰ ਮੜਕ ਨਾਲ ਤੁਰਦੀ ਹੈ ਹੋਰ ਕਿਸੇ ਦੇ ਕਬਿੱਤ ਵਿਚ ਏਨੀ ਮੜਕ ਨਹੀਂ।'

ਬਾਰਾ ਸਿੰਘ ਕਿੱਸਾ ਖੋਲ ਕੇ-'ਲੈ ਤੈਨੂੰ ਮੈਂ ਓਥੋਂ ਸੁਣਾਂਦਾਂ ਜਿਥੋਂ ਸਹਿਤੀ ਹੀਰ ਨੂੰ ਰਾਂਝੇ ਦੀ ਖ਼ਬਰ ਸਣਾਂਦੀ ਹੈ ਤੇ ਹੀਰ ਫੇਰ ਰਾਂਝੇ ਦਾ ਪਤਾ ਕਰਨ ਜਾਂਦੀ ਹੈ-

ਭਾਬੀ ਸੁੰਦਰ ਸਰੂਪ ਨੀ ਅਨੂਪ ਰੂਪ ਰਾਂਝਣੇ ਦਾ,
ਪਤਲਾ ਪਤੰਗ ਜਿਵੇਂ ਦੇਖਦੇ ਹੀ ਰਹੀਏ ਨੀ।
ਕੰਨੀ ਬਾਲੇ ਬੁੰਦੇ ਨੀ, ਫੁਲੇਲ ਭਿੰਨੇ ਜੁੰਡੇ ਉਸ,
ਸੋਹਣੇ ਜੇਹੇ ਮੁੰਡੇ ਦੀ ਸਿਫਤ ਕਿਕੂੰ ਕਹੀਏ।
ਛੱਡੀਏ ਨਾ ਬਾਂਹ ਜੇ ਪਨਾਹ ਹੋਵੇ ਦੋਸਤੀ ਦੀ,
ਏਹੋ ਜੇਹੇ ਯਾਰਾਂ ਦੇ ਹਜ਼ਾਰ ਦੁਖ ਸਹੀਏ ਨੀ,
ਖੌਫ ਮੈਨੂੰ ਮਾਪਿਆਂ ਦਾ ਆਵੇ ਭਗਵਾਨ ਸਿੰਘਾ,
ਨਹੀਂ ਲਾ ਬਿਭੂਤ ਵਾ ਕੇ ਦੁਆਰੇ ਡਿੱਗੇ ਰਹੀਏ ਨੀ,
ਜਾਏ ਕੇ ਜਟੇਟੀ ਡੇਰਾ ਪੁਛਦੀ ਰੰਝੇਟੜੇ ਦਾ,
ਦਸੋ ਨੀ ਗੁਆਂਢਣੇ ਰੰਝੇਟਾ ਕਿੱਥੇ ਹੰਦੜਾ!
ਤਖ਼ਤ ਹਜ਼ਾਰੇ ਵਾਲਾ ਮਾਹੀ ਜਿਹੜਾ ਚੂਚਕੇ ਦਾ,
ਸੁੰਦਰ ਸਰੂਪ ਸੋਹਣਾ ਸਾਂਵਲਾ ਜੇ ਮੁੰਦੜਾ।
ਵੰਝਲੀ ਵਜਾਏ ਨਾਲੇ ਚਾਰਦਾ ਸੀ ਮੱਝੀਆਂ ਨੂੰ,
ਕੰਨ ਵਿਚ ਰੱਖਦਾ ਸੁਨਹਿਰੀ ਜਿਹੜਾ ਬੁੰਦੜਾ।
ਚਾਕ ਦੀ ਨਿਸ਼ਾਨੀ ਤੈਨੂੰ ਦੱਸਾਂ ਭਗਵਾਨ ਸਿੰਘਾ,
ਤੇੜ ਸੂਹੀ ਲੁੰਗੀ ਤੇ ਫਲੇਲ ਭਿੰਨਾ ਜੁੰਡੜਾ।

ਵਾਹ ਉਏ ਭਗਵਾਨ ਸਿੰਘਾ ਨਹੀਂ ਰੀਸਾਂ ਮਾਂ ਦੇ ਪੁੱਤ ਦੀਆਂ। ਊਂ ਸੋਹਣੀ ਸਦਾ ਰਾਮ ਤੇ ਫ਼ਜ਼ਲ ਸ਼ਾਹ ਦੀ ਵੀ ਚੰਗੀ ਐ। ਜਾਨੀ ਚੋਰ ਕਿਸ਼ੋਰ ਚੰਦ ਨੇ ਵੀ ਵਧੀਆ ਲਿਖਿਆ ਹੈ, ਪਰ ਭਗਵਾਨ ਸਿੰਘ ਨਾਲ ਦਾ ਕਬਿੱਤ ਨੀ ਕਿਸੇ ਨੇ ਲਿਖਣਾ ਇਸ ਤਰ੍ਹਾਂ ਇਹ ਮਮੀਖਿਆ-ਕਾਰਾਂ ਦੀ ਸਭਾ ਆਪਣੀ ਪੜਚੋਲ ਦੇ ਸਿੱਟੇ ਕੱਢ ਕੇ ਰਹਿੰਦੀ ਹੈ।

ਗੱਲਾਂ ਕਰਦਿਆਂ ਖੇਡਾਂ ਖੇਡਦਿਆਂ, ਪਿੰਡ ਦੇ ਹਾਣ ਲਾਭ ਵਿਚਾਰਦਿਆਂ

ਆਪਣੀ ਵਡੱਤਣ ਦੇ ਅਗਲੀ ਪੀੜ੍ਹੀ ਉਤੇ ਪ੍ਰਭਾਵ ਜਮਾਉਂਦਿਆਂ, ਆਸ਼ਕਾਂ ਮਾਸ਼ੂਕਾਂ, ਡਾਕੂਆਂ ਦੀਆਂ ਵਾਰਤਾਂ ਸੁਣਦਿਆਂ ਨੂੰ ਦੁਪਹਿਰੇ ਢਲ ਜਾਂਦੇ ਹਨ ਤੇ ਦੁਪਹਿਰਾਂ ਦੀਆਂ ਗਰਮੀਆਂ ਕੱਟਣ ਲਣਂ ਮਿਲ ਬੈਠੀਆਂ ਇਹ ਮੀਟਿੰਗਾਂ 'ਅੱਜ ਦਾ ਏਜੰਡਾ' ਮੁਕਾ ਕੇ ਉਠ ਖੜਦੀਆਂ ਹਨ।

♣

# ਸਿਆਲਾਂ ਦੀਆਂ ਧੂਣੀਆਂ

ਅੱਸ ਸਿਆਲਾ ਜੰਮਿਆ, ਕੱਤੇ ਵੱਡਾ ਹੋ।
ਮਘਰ ਫੌਜਾ ਚਾੜ੍ਹੀਆਂ, ਪੋਹ ਲੜਾਈ ਹੋ।
ਮਾਘ ਪਾਲਾ ਮਾਰਿਆ, ਫੱਗਣ ਕੀਤਾ ਸੋ।
ਚੇਤਰ ਪਿੰਡ ਪੜ੍ਹਾਇਆ, ਵੈਸਾਖ ਵਿਦਿਆ ਹੋ।

ਪਿੰਡ ਦ ਸੱਥ, ਚੋਰਸਤੇ ਜਾਂ ਖੁਲ੍ਹੇ ਮੋਕਲੇ ਰਾਹਾਂ ਵਿਚਾਲੇ, ਸਿਆਲ ਨੂੰ ਧੂਣੀਆਂ ਸੇਕਣਾ ਮੇਰੇ ਪਿੰਡ ਦੇ ਲੋਕਾਂ ਦਾ ਇਕ ਸਹਿਲ ਜਿਹਾ ਜੀਅ ਪਰਚਾਵਾ ਹੈ।

ਡੰਗਰਾਂ ਮੂਹਰਿਉਂ ਚੁੱਕੇ ਖੋਰ, ਮੱਕੀ ਦੇ ਟਾਂਡਿਆਂ ਦੇ ਟੀਂਢਲ ਤੇ ਏਧਰ ਓਧਰ ਤੋਂ ਹੋਰ ਕੂੜਾ ਕਰਕਟ ਇਕੱਠਾ ਕਰਕੇ, ਇਸ ਧੂਣੀ ਲਈ ਸਮੱਗਰੀ ਤਿਆਰ ਕੀਤੀ ਜਾਂਦੀ ਹੈ। ਇਹ ਸਮੱਗਰੀ ਧੂਣੀ ਸੇਕਣ ਵਾਲੇ ਸਹਿਕਾਰੀ ਢੰਗ ਨਾਲ, ਆਪੇ ਈ ਜਮਾਂ ਕਰ ਲੈਣੀ ਆਪਣਾ ਫ਼ਰਜ਼ ਸਮਝਦੇ ਹਨ। ਜਿਸ ਥਾਂ ਉਤੇ ਧੂਣੀ ਲੱਗਦੀ ਹੈ, ਪੰਜਾਂ ਸੱਤਾਂ ਦਿਨਾਂ ਪਿੱਛੋਂ ਧਰਤੀ ਦਾ ਉਨਾਂ ਹਿੱਸਾ ਕਾਲਾ ਹੋ ਜਾਂਦਾ ਹੈ। ਆਮ ਤੌਰ ਤੇ ਇਸ ਅਵਾਮੀ ਹਵਨ ਕੁੰਡ ਨੂੰ ਗਿੱਠ ਕੁ ਟੋਆ ਪੁੱਟ ਕੇ ਨੀਵਾਂ ਕਰ ਲਿਆ ਜਾਂਦਾ ਹੈ। ਜਿਸ ਵਿਚ ਧੂਣੀ ਵਿਛੜਨ ਵੇਲੇ ਦੋ ਗੋਹੇ ਸੁਆਹ ਹਠਾਂ ਦੱਬ ਦਿੱਤੇ ਜਾਂਦੇ ਹਨ ਤਾਂ ਜੋ ਦੂਜੇ ਦਿਨ ਨਵੀਂ ਅੱਗ ਲਿਆਉਣ ਦੀ ਥਾਂ ਪਹਿਲੀ ਹੀ ਸੁਲਘਾਈ ਜਾ ਸਕੇ।

ਸਿਆਲਾਂ ਦੀਆਂ ਲੰਮੀਆਂ, ਸੁੰਞੀਆਂ ਤੇ ਠੰਡੀਆਂ ਰਾਤਾਂ ਨੂੰ ਸੁਹਾਣੀਆਂ ਬਣਾਉਣਾ ਇਸ ਧੂਣੀ ਦਾ ਪਰਮ ਮਨੋਰਥ ਹੁੰਦਾ ਹੈ। ਧੂਣੀ ਵਿਚ ਅੱਗ ਥੋੜੀ ਹੋਵੇ ਜਾਂ ਵੱਧ, ਧੂਣੀ ਮਗਣ ਦਾ ਅੰਦਾਜ਼ਾਂ ਉਸ ਦੇ ਸੇਕ ਤੋਂ ਨਹੀਂ ਲਗਾਇਆ ਜਾ ਜਾਂਦਾ ਸਗੋਂ



ਚੰਗੀ ਮਘੀ ਧੂਣੀ ਤਾਂ ਉਸ ਦਿਨ ਸਮਝੀ ਜਾਂਦੀ ਹੈ, ਜਿਸ ਦਿਨ ਗਲਾਂ ਦੇ ਗਲ੍ਹਾਕੜੀਆਂ ਵਲੋਂ ਗੱਪਾਂ ਨਾਲ, ਧੂਣੀ ਸੇਕਣ ਵਾਲਿਆਂ ਦਾ ਵਧੇਰੇ ਜੀਅ ਖ਼ੁਸ਼ ਕੀਤਾ ਹੋਵੇ।

ਇਹ ਚੁਗਲੀ ਨਿੰਦਿਆ, ਜਸ ਅਪਜਸ, ਦੇ ਹਵਨ ਕੁੰਡ ਉਡਾਲੇ ਜਦੋਂ ਪਰਨੇ ਵਿਛਾ ਕੇ, ਜਾਂ ਕੋਲ ਪਏ ਇੱਟ ਰੋੜੇ ਦੇ ਸਹਾਰੇ ਗੋਡਿਆਂ ਭਾਰ ਹੋ ਕੇ, ਡੱਕੇ ਨਾਲ ਧੂਣੀ ਫੋਲਦਾ ਹੋਇਆ ਕੋਈ ਗਾਲੜੀ ਆਪਣੀ ਗੱਲ ਸ਼ੁਰੂ ਕਰਦਾ ਹੈ ਤਾਂ ਇਕ ਸਿਆਣੇ ਹੁੰਗਾਰਾ ਭਰਨ ਵਾਲੇ ਤੋਂ ਬਿਨਾਂ, ਬਾਕੀ ਸਭ 'ਸਰੋਤਾ ਗਣ' ਬਣ ਕੇ ਬੈਠ ਜਾਂਦੇ ਹਨ।

'ਕੜਕ ਨਾ ਜਾਂਦੀ ਕੁਪਿਓਂ ਰਹਿੰਦੇ ਤੇਲ ਭਰੇ।

ਕਿੱਕਰ ਜੰਡ ਕਰੀਰ ਨੂੰ ਪੇਉਂਦ ਕਉਣ ਕਰੇ।

'ਸਿਆਣੇ ਦਾ ਬੋਲਿਆ, ਔਲੇ ਦਾ ਖਾਧਾ, ਮਗਰੋਂ ਸੁਆਦ ਆਉਂਦਾ ਹੁੰਦਾ ਹੈ।'

'ਲਉ ਸੁਣੋ ਸਿਆਣਿਆਂ ਦੀਆਂ ਦੋ ਚਾਰ': ਇਸ ਤਰ੍ਹਾਂ ਆਪਣੇ ਵੱਲ ਧਿਆਨ ਖਿੱਚਣ ਪਿਛੋਂ ਮੁਖੀ ਗਾਲੜੀ ਆਪਣਾ ਵਾਰਤਾਲਾਪ ਸ਼ੁਰੂ ਕਰ ਦਿੰਦਾ ਹੈ–

'ਇਕ ਵਾਰੀ ਦੀ ਗੱਲ ਹੈ। ਇਕ ਪਿੰਡ ਜੰਞ ਜਾਣੀ ਸੀ। ਧੀ ਵਾਲਿਆਂ ਦੀ ਪੁੱਤ ਵਾਲਿਆਂ ਨਾਲ ਖੜਕ ਪਈ। ਧੀ ਵਾਲਿਆਂ ਨੇ ਕਿਹਾ ਕਿ ਸਾਡੇ ਜੇਹੜੀ ਜੰਞ ਆਉਣੀ ਹੈ, ਉਸ ਵਿਚ ੩੦ ਸਾਲ ਤੋਂ ਵੱਡੀ ਉਮਰ ਦਾ ਕੋਈ ਆਦਮੀ ਨਾ ਆਵੇ। ਜੇ ਕੋਈ ਬੁੜ੍ਹਾ ਆਇਆ ਤਾਂ ਅਸੀਂ ਸਾਰੀ ਜੰਞ ਉਸੇ ਵੇਲੇ ਪੁੱਠੇ ਪੈਰੀਂ ਮੋੜ ਦੇਵਾਂਗੇ। ਜਦੋਂ ਜੰਞ ਚੜ੍ਹਨ ਲੱਗੀ ਤਾਂ ਇਕ ਬੁੜੇ ਨੇ ਸੋਚਿਆ, ਨਾ ਜਾਣੀਏ ਇਸ ਵਿਚ ਕੋਈ ਗੱਲ ਹੋਵੇ। ਉਸ ਨੇ ਮੁੰਡਿਆਂ ਨੂੰ ਕਿਹਾ ਤੁਸੀਂ ਮੁੰਡੇ ਖੁੰਡੇ ਚੱਲੇ ਤਾਂ ਹੋ, ਪਰ ਮੇਰੀ ਗੱਲ ਸੁਣ ਲਵੋ, ਕਿਵੇਂ ਨਾ ਕਿਵੇਂ ਸੰਦੂਕ ਵਿਚ ਮੈਨੂੰ ਲੁਕੋ ਕੇ ਲੈ ਚਲੋ, ਕੀ ਪਤਾ ਕਿਧਰੇ ਕੰਮ ਈ ਆ ਜਾਵਾਂ।

ਜਾਂਞੀਆਂ ਨੇ ਕਿਹਾ ਵਈ ਬੁੜੇ ਦੀ ਗੱਲ ਸੁੱਟਣ ਵਾਲੀ ਨਹੀਂ, ਇਉਂ ਉਸ ਨੂੰ ਸੰਦੂਕ ਵਿਚ ਬੰਦ ਕਰਕੇ ਨਾਲ ਲੈ ਗਏ।

ਅਗੋਂ ਪਹਿਲੀ ਰੋਟੀ ਉਤੇ ਈ ਜਦੋਂ ਨਾਈ ਰੋਟੀ ਦਾ ਸੱਦਾ ਦੇਣ ਆਇਆ ਤਾਂ ਉਸ ਨੇ ਕਿਹਾ, 'ਜਜਮਾਨ' ਮੇਰੇ ਜਜਮਾਨਾਂ ਦਾ ਖ਼ਾਨਦਾਨੀ ਰਵੀਆ ਹੈ, ਪਹਿਲੇ ਦਿਨ ਜਿੰਨੇ ਬੰਦੇ ਜੰਞ ਦੇ ਹੋਣ ਉਤਨੇ ਬੱਕਰੇ ਵੱਡੇ ਜਾਂਦੇ ਹਨ। ਜੇ ਇਕ ਇਕ ਆਦਮੀ ਸਾਬਤ ਬੱਕਰਾ ਖਾ ਜਾਵੇ ਤਾਂ ਧੀ ਦੇ ਫੇਰੇ ਦੇ ਦਿੱਤੇ ਜਾਂਦੇ ਹਨ, ਨਹੀਂ ਤਾਂ ਜੰਞ ਵਾਪਸ ਮੋੜ ਦਿੱਤੀ ਜਾਂਦੀ ਹੈ, ਤੁਸੀਂ ਆਪਣੀ ਸਲਾਹ ਮੈਨੂੰ ਦੱਸ ਦੇਵੋ?

ਨਾਈ ਦੀ ਇਹ ਗੱਲ ਸੁਣ ਕੇ ਜਾਂਞੀ ਲਗੇ ਡਿੱਬਰੇ ਮੂੰਹਾਂ ਨਾਲ ਇਕ ਦੂਜੇ ਦੇ ਵਲ ਦੇਖਣ! ਵਈ ਸਾਬਤ ਬੱਕਰਾ ਕੌਣ ਖਾ ਸਕਦਾ ਹੈ। ਆਖ਼ਰ ਇਕ ਨੂੰ ਜਿਉਂ ਸੁਝੀ ਉਹ ਕੋਠੜੀ ਵਿਚ ਰੱਖੇ ਹੋਏ ਸੰਦੂਕ ਵਿਚ ਬੁੜ੍ਹੇ ਕੋਲ ਜਾ ਠਹਿਕਿਆ।

'ਤਾਇਆ ਬੜੇ ਕਸੂਤੇ ਫ਼ਸੇ ਆਂ, ਕੋਈ ਤੂੰ ਹੀ ਜੁਗਤੀ ਦੱਸ।' ਬੁੜੇ ਨੇ ਸਾਰੀ ਗੱਲ ਸੁਣ ਕੇ ਸਿਰ ਹਲੂਣਦਿਆਂ ਕਿਹਾ: 'ਹੂੰ ਮੇਰੇ ਮਨ ਨੂੰ ਤਾਂ ਪਹਿਲਾਂ ਹੀ ਖੁੜਕਦੀ ਸੀ, ਹੱਛਾ ਕਹਿ ਦੇਵੋ ਪਈ ਧੀ ਵਾਲਿਆਂ ਦੀ ਸ਼ਰਤ ਪੂਰੀ ਕਰਾਂਗੇ, ਫ਼ਿਕਰ ਨਾ ਕਰੋ ਜੁਗਤੀ ਮੈਂ ਦੱਸ ਦਿੰਦਾ ਹਾਂ।

ਧੀ ਵਾਲਿਆਂ ਨੇ ਕਿਹਾ, 'ਜੇ ਬੱਕਰੇ ਨਾ ਖਾਧੇ ਗਏ ਤਾਂ ਇਹਨਾਂ ਦਾ ਹਰਜ਼ਾਨਾਂ ਵੀ ਲਵਾਂਗੇ।' ਪੁੱਤ ਵਾਲਿਆਂ ਨੇ ਕਿਹਾ ਕਿ ਅਸੀਂ ਆਪਣਾ ਸਾਰਾ ਲੱਕ-ਤੁਕਾਂ ਤਨ ਦੇ ਕੱਪੜੇ ਵੀ ਲਾਹ ਕੇ ਤੁਹਾਨੂੰ ਦੇ ਜਾਵਾਂਗੇ, ਸੰਦੂਕ ਵਿਚ ਬੰਦ ਕੀਤੇ ਬੁੜੇ ਦੀ ਦੱਸੀ ਜੁਗਤੀ ਜਾਂਞੀਆਂ ਦਾ ਪਾਲਾ ਜੁ ਲਾਹ ਦਿੱਤਾ ਸੀ। ਧੀ ਵਾਲਿਆਂ ਨੇ ਜੰਞ ਦੇ ਇਕਵੱਜਾ ਆਦਮੀਆਂ ਜਿੰਨੇ ਬੱਕਰੇ ਮੰਗਵਾ ਲਏ।

ਉਧਰ ਜੰਞ ਰੋਟੀ ਖਾਣ ਬੈਠ ਗਈ! ਜਿਵੇਂ ਬੁੜੇ ਨੇ ਦੱਸਿਆ ਸੀ ਕਿ ਅਸੀਂ ਪਹਿਲਾਂ ਬੱਕਰੇ ਆਪ ਗਿਣਾਂਗੇ ਤਾਂ ਜੋ ਉਹ ਪਹਿਲਾਂ ਈ ਵੱਢ ਕੇ ਨਾ ਰੱਖ ਲੈਣ, ਇਕ ਨੇ ਕਿਹਾ ਕਿ 'ਇਕ ਇਕ ਬੱਕਰਾ ਵੱਢੀ ਜਾਵੋ ਤੇ ਬਣਾ ਬਣਾ ਕੇ ਲਈ ਆਵੋ।'

ਉਹ ਇਕ ਇਕ ਬੱਕਰਾ ਵੱਢ ਕੇ ਬਣਾਈ ਆਉਣ, ਉਧਰ ਇਕਵੱਜਾ ਆਦਮੀ ਬੁਰਕੀ ਬੁਰਕੀ ਕਰਕੇ ਦੂਜੇ ਬਣਦੇ ਤਕ ਡਕਾਰ ਮਾਰ ਮਾਰ ਕੇ ਹਜ਼ਮ ਕਰੀ ਜਾਣ। ਜਦੋਂ ਸਾਰੇ ਬੱਕਰੇ ਖਾ ਗਏ ਤਾਂ ਧੀ ਵਾਲੇ ਬੜੇ ਹੈਰਾਨ ਹੋਏ। ਉਹਨਾਂ ਨੇ ਕਿਹਾ ਜੰਞ ਦੀ ਤਲਾਸ਼ੀ ਲਵੋ, ਜ਼ਰੂਰ ਕੋਈ ਬੁੱਢਾ ਆਦਮੀ ਵਿਚ ਲਿਆਂਦਾ ਹੋਵੇਗਾ। ਜਦੋਂ ਸੰਦੂਕ ਖੋਲਿਆ ਤਾਂ ਮੁੱਛਾਂ ਤੇ ਹੱਥ ਫੇਰਦਾ ਵਿਚੋਂ ਬੁੜਾ ਨਿਕਲ ਆਇਆ। ਕਹਿੰਦਾ ਮੈਂ ਤਾਂ ਹਾਲੇ ਬੁਰਕੀ ਵੀ ਨਹੀਂ ਖਾਧੀ, ਮੈਨੂੰ ਭੁੱਖੇ ਨੂੰ ਵੀ ਕੁਝ ਲਿਆਓ।' ਧੀ ਵਾਲੇ ਲੱਗੇ ਜੱਕੋ ਤੱਕਾ ਕਰਨ।

ਬੁੜੇ ਨੇ ਕਿਹਾ ਤੁਹਾਡੀ ਸ਼ਰਤ ਪੂਰੀ ਹੋ ਗਈ ਹੈ, ਹੁਣ ਸਿੱਧੇ ਹੋ ਕੇ ਡੋਲਾ ਹਵਾਲੇ ਕਰੋ।' ਧੀ ਵਾਲੇ ਫਿਰ ਕੀ ਕਰ ਸਕਦੇ ਸੀ, ਗੱਲ ਮੰਨਣੀ ਪਈ। ਇਉਂ ਸਿਆਣੇ ਆਦਮੀ ਵੇਲੇ ਕੁਵੇਲੇ ਕੰਮ ਆਉਂਦੇ ਹੁੰਦੇ ਹਨ।

* * * * * * *

'ਤਾਇਆ ਪਰ ਕਈ ਆਪਣੀ ਬੱਸੋ ਬੁੜ੍ਹੀ ਵਰਗੀਆਂ ਫੋਕੀਆਂ ਸਿਆਣਪਾਂ ਵੀ ਘੋਟਦੀਆਂ ਰਹਿੰਦੀਆਂ ਹਨ।' ਧੂਣੀ ਵਿਚੋਂ ਅੱਧਖੜ ਜਿਹੇ ਬੰਦੇ ਨੇ ਨਵੀਂ ਗੱਲ ਸੁਣਨ ਲਈ ਸੁਰ ਟੁਣਕਾਈ।

ਬੱਸੋ ਬੁੜ੍ਹੀ ਬੜਬੋਲੀ ਕਰਕੇ ਥੋੜ੍ਹੇ ਮਰਨੀ ਐ। ਗਲ ਉਸਦੀ ਵਿਚ ਵੀ ਸਿਆਣਪ ਸੀ ਲਉ ਪੂਰੀ ਗੱਲ ਸੁਣੋ–

'ਬੱਸੋ ਬੁੜ੍ਹੀ ਦੇ ਪੋਤੇ ਦਾ ਵਿਆਹ। ਬੁੜੀ ਦੀ ਜ਼ਬਾਨ ਜ਼ਰਾ ਥਥਲੀ ਤੇ ਕੁਤੱਥੀ ਸੀ! ਜੰਞ ਚੜਣ ਤੋਂ ਪਹਿਲਾਂ ਟੱਬਰ ਨੇ ਸੋਚਿਆ, ਇਹ ਭਰੜ ਭਾਂਡਾ ਕਿਧਰੇ ਕੋਈ ਕਸੂਤਾ ਵਾਕ ਹੀ ਨਾ ਉਚਾਰ ਛੱਡੇ, ਬੱਸੋ ਨੂੰ ਕੋਠੜੀ ਵਿਚ ਬੰਦ ਕਰ ਦਿੱਤਾ।

ਜਦੋਂ ਜੰਞ ਚੜਨ ਲੱਗੀ, ਮੁੰਡੇ ਦੇ ਸਿਹਰੇ ਬੰਨਣੇ ਭੁੱਲ ਗਏ,। ਬੱਸੋ ਬੁੜੀ ਨੇ ਝੀਤਾਂ ਵਿਚ ਦੀ ਦੇਖ ਕੇ ਕਿਹਾ–

'ਊਂ ਮੇਰੀ ਜ਼ਬਾਨ ਤਾਂ ਰਹਿੰਦੀ ਨਹੀਂ, ਆਖੋਗੇ ਕੀ ਆਖਦੀ ਹੈ, ਮੁੰਡੇ ਨੂੰ ਜੱਞ ਚੜਾਉਣ ਲੱਗੇ ਓ ਪਹਿਲਾਂ ਇਹਦੇ ਸਿਹਰੇ ਤਾਂ ਫੂਕ ਲਵੋ।'

'ਤਾਇਆ! ਬੰਨ੍ਹ ਲਓ ਕਿਉਂ ਨਾ ਕਿਹਾ।

'ਬਸ ਇਹੀ ਤਾਂ ਉਹਦੀ ਜ਼ਬਾਨ ਦਾ ਰਥ ਸੀ, ਨਹੀਂ ਗੱਲ ਤਾਂ ਸਿਆਣੀ ਕਹੀ ਸੀ। ਪੁਰਾਣੇ ਜ਼ਮਾਨੇ ਦੇ ਵਿਚਾਰੇ ਲੋਕ ਸਾਧਾਰਨ ਹੁੰਦੇ ਸੀ, ਜਿਹੋ ਜਿਹੀ ਗੱਲ ਮਨ ਵਿਚ ਆਈ, ਮੂੰਹ ਵਿਚ ਦੀ ਕੱਢ ਦਿੱਤੀ, ਅੱਜ ਕਲ੍ਹ ਵਾਂਗ ਚਿੱਥ ਚਿੱਥ ਕੇ ਗੱਲਾਂ ਨਹੀਂ ਕਰਦੇ ਸੀ।

ਇਕ ਹੋਰ ਨੇ ਤੰਦ ਜਾਰੀ ਰੱਖਣ ਲਈ ਗੱਲ ਦੀ ਨਵੀਂ ਪੂਣੀ ਹੱਥ ਵਿਚ ਫੜਾਂਦਿਆਂ ਕਿਹਾ–

'ਸੌਂਧੇ ਕੇ ਆਖੰਡ ਪਾਠ ਦੀ ਕੀ ਗੱਲ ਸੀ? ਮੈਂ ਸਾਰੀ ਕਹਾਣੀ ਸੁਣਾਉਂਦਾ ਹਾਂ– ਪਿੰਡ ਵਿਚ ਪਹਿਲਾਂ ਪਹਿਲ ਆਖੰਡ ਪਾਠ ਸੀ ਕਿਸੇ ਨੂੰ ਕੀ ਪਤਾ ਸੀ ਇਹ ਕੇਹੜੀਆਂ ਰੀਤਾਂ ਨਾਲ ਕਰੀਦਾ ਹੈ। ਪਟੜੀ ਫੇਰ ਤੋਂ ਜਦੋਂ ਪਾਠੀ ਨਾ ਲੱਭੇ ਤਾਂ ਦੂਰੋਂ ਦੂਰੋਂ ਡੇਰਿਆਂ ਤੋਂ ਇਕ ਇਕ ਸੰਤ ਲਿਆ ਕੇ, ਮਸਾਂ ਢੋਅ–ਮੇਲ ਜੋੜਿਆ।

ਪਾਠ ਕਰਦਿਆਂ ਤੋਂ ਸਹੁਰੀ ਰਾਤ ਨੂੰ ਲਾਲਟੈਣ ਭਟਕਣ ਲੱਗ ਪਈ। ਪਾਠੀ ਨੇ ਬਥੇਰੇ ਹੱਥ ਪੈਰ ਮਾਰੇ, ਪਰ ਕਿਸੇ ਨੇ ਗੱਲ ਨਾ ਗੌਲੀ ਤੇ ਲਾਲਟੈਣ ਬੁਝ ਗਈ। ਦੂਜੀ ਲਾਲਟੈਣ ਪਿੰਡ ਵਿਚੋਂ ਨਾ ਮਿਲੇ, ਹਾਰ ਕੇ ਸਰੋਂ ਦਾ ਤੇਲ ਪਾ ਕੇ ਚੂੰਗੜੇ ਦਾ ਦੀਵਾ ਬਣਾ ਕੇ ਕੰਮ ਸਾਰਿਆ। ਆਫ਼ਰੀਨ ਐ ਕੰਗਣ ਵਾਲ ਵਾਲੇ ਸੰਤਾਂ ਦੇ, ਉਨ੍ਹਾ ਨੇ ਤੁਕ ਨਾ ਟੁੱਟਣ ਦਿਤੀ, ਓਂਵੇਂ ਜਿਵੇਂ ਮੂੰਹ ਜ਼ਬਾਨ ਪਾਠ ਕਰਦੇ ਰਹੇ, ਉਨ੍ਹਾਂ ਦੇ ਤਾਂ ਭਾਈ ਜਿਵੇਂ ਸਾਰਾ ਗਰੰਥ ਸਾਹਿਬ ਈ ਮੂੰਹ ਜ਼ਬਾਨੀ ਕੰਠ ਹੁੰਦਾ ਐ।

ਜਦੋਂ ਇਸ ਗੱਲ ਦਾ ਪਤਾ ਸੌਂਧੀ ਬੁੜ੍ਹੇ ਨੂੰ ਲੱਗਾ ਤਾਂ ਉਹ ਗੁੱਸੇ ਵਿਚ ਆਖ ਤਾਂ ਬੈਠਾ–'ਮੈਂ ਤੁਹਾਨੂੰ ਪਹਿਲਾਂ ਨਹੀਂ ਸੀ ਕਿਹਾ, ਵਈ ਆਖੰਡ ਪਾਠ ਦਾ ਬੜਾ ਕੁੱਤਾ ਕੰਮ ਹੁੰਦੈ, ਪਹਿਲਾਂ ਸਾਰੇ ਬੰਦੋਬਸਤ ਕਰ ਲਵੋ!'

ਉਹਦੀ ਗੱਲ ਸੰਤਾਂ ਨੂੰ ਸੁਣ ਗਈ! ਸੰਤ ਵਿਟਰ ਬੈਠੇ। ਸੰਤ ਸੱਚੇ ਸੀ। ਉਹ ਕਹਿਣ, ਇਹ ਬੁੜਾ ਆਖੰਡ ਪਾਠ ਜਿਹੇ ਪਵਿੱਤਰ ਅਤੇ ਸ਼ੁਭ ਕਰਮ ਨੂੰ ਕੁੱਤਾ ਕੰਮ ਕਿਉਂ ਆਖਦੈ। ਹਾਰ ਕੇ ਬੁੜ੍ਹੇ ਨੇ ਚਰਨਾਂ ਤੇ ਡਿੱਗ ਕੇ ਮਾਫ਼ੀ ਮੰਗੀ, ਮਹਾਰਾਜ ਮੇਰੀ ਕੀੜੇ ਪੈਣੀ ਚੰਦਰੀ ਜ਼ੁਬਾਨ ਵਿਚੋਂ ਇਹੋ ਜਿਹੀਆਂ ਗੱਲਾਂ ਸੁਭਾਵਕ ਹੀ ਨਿਕਲ ਜਾਂਦੀਆਂ ਹਨ।

ਜਦੋਂ ਸੰਤਾਂ ਨੂੰ ਪੱਕਾ ਯਕੀਨ ਹੋ ਗਿਆ, ਕਿ ਇਸ ਦਾ ਮਨ ਮੈਲਾ ਨਹੀਂ ਸੀ ਜੀਭ ਈ ਮੈਲੀ ਸੀ, ਤਾਂ ਕਿਤੇ ਜਾ ਕੇ ਮੁਆਫ਼ੀ ਦਿੱਤੀ।

'ਇਹੋ ਜਿਹੀਆਂ ਗੱਲਾਂ ਤਾਂ ਤਾਇਆ ਪਹਿਲਾਂ ਪਹਿਲ ਆਮ ਹੀ ਹੋ ਜਾਂਦੀਆਂ ਸੀ। ਤੈਨੂੰ ਇਕ ਮੈਂ ਸੁਣਾਉਂਦਾ ਹਾਂ! ਜੰਗਲ ਵਲ ਦੀ ਗੱਲ ਐ, ਇਕ ਘਰ ਭੋਗ ਪੈਣਾ ਸੀ, ਰਾਗੀ ਆਸਾ ਦੀ ਵਾਰ ਰਾਗ ਵਿਚ ਗਾਉਣ ਲਗ ਪਏ। ਉਹ ਜਦੋਂ ਖਾਸਾ ਚਿਰ ਆ... ...ਹਾ... ....ਕਰਦੇ ਰਹੇ, ਤਾਂ ਕਹਿੰਦੇ ਉਨ੍ਹਾਂ ਦੀ ਬੁੜ੍ਹੀ ਹਥ ਜੋੜ ਕੇ ਖੜੀ ਹੋ ਗਈ।

ਰਾਗੀਆਂ ਨੂੰ ਕਹਿੰਦੀ, ਵੇ ਭਾਈ ਜਾਣ ਦਿਓ, ਕਾਹਨੂੰ ਔਖੇ ਹੋਣ ਲੱਗੇ ਓ, ਤੁਹਾਡਾ ਜਿਹੜਾ ਬਣਦਾ ਐ, ਉਹ ਸਾਥੋਂ ਊਈਂ ਸੀਧਾ ਵਾਧਾ ਲੈ ਲਵੋ, ਜਿਵੇਂ ਤੁਸੀਂ ਕਰਨ ਲੱਗੇ ਓ, ਇਉਂ ਤਿੰਨ ਚਾਰ ਦਿਨ ਹੋਏ, ਸਾਡਾ ਕੱਟਾ ਕਰਦਾ ਸੀ, ਬਸ ਵੇਂਹਦਿਆਂ ਹੀ ਵੇਂਹਦਿਆਂ ਉਥੇ ਹੀ ਮਰ ਗਿਆ। ਇਹ ਸੰਘ ਦਾ ਰੋਗ ਬੁਰਾ ਹੁੰਦੈ।

ਜੰਗਲ ਵੰਨੀ ਹਾਲਾਂ ਵੀ ਲੋਕ ਸਿੱਧੀ ਮੱਤ ਵਾਲੇ ਈ ਨੇ। ਦਾਖਿਆ ਵਾਲੇ ਪੰਡਤ ਕਰਤਾਰ ਸਿੰਘ ਜੀ ਸੁਣਾਉਂਦੇ ਸੀ ਕਿ, ਦਮਦਮੇ ਸਾਹਿਬ ਲਾਗੇ ਇਕ ਪਿੰਡ ਅਸੀਂ ਅਨੰਦ ਪੜ੍ਹਾਉਣ ਗਏ, ਉਸ ਘਰ ਅਗੇ ਟੰਟਾ ਪਿਆ ਹੋਇਆ ਸੀ ਕਿ ਘਰ ਵਾਲੀ ਕਹੇ, 'ਮੈਂ ਕੁੜੀ ਦੇ ਆਨੰਦ ਨਹੀਂ ਹੋਣ ਦੇਣੇ।' ਘਰ ਵਾਲਾ ਕਹੇ 'ਮੈਂ ਫੇਰੇ ਘੇਰੇ ਨਹੀਂ ਹੋਣ ਦੇਣੇ।' ਆਖ਼ਰ ਘਰ ਵਾਲੇ ਨੇ ਆਪਣੀ ਜ਼ਨਾਨੀ ਨੀਰੇ ਵਾਲੇ ਕੋਠੇ ਵਿਚ ਬੰਦ ਕਰ ਦਿਤੀ ਤੇ ਸਾਨੂੰ ਕਿਹਾ ਪਹਿਲਾਂ ਅੰਮ੍ਰਿਤ ਛਕਾ ਲਓ।

ਅਸੀਂ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਨ ਲੱਗ ਪਏ ਜਦੋਂ ਕੁੜੀ ਨੂੰ ਉਸਦਾ ਪਿਉ ਸਾਡੇ ਕੋਲ ਛੱਡ ਕੇ ਮੁੜਿਆ, ਮਾਂ ਦੀ ਸਿਖਾਈ ਹੋਈ ਝਟ ਬੋਲ ਉਠੀ–

'ਪਤਾਸੇ ਜਿਹੇ ਨਿਸੰਗ ਘੋਲੋ ਮੈਂ ਤੁਹਾਡੀ ਅੰਮ੍ਰਿਤ ਸੰਮਰਤ ਕੋਈ ਨਹੀਂ ਛਕਣਾ।' ਅਸੀਂ ਕਿਹਾ ਕੁੜੀ ਨਿਆਣੀ ਹੈ ਆਪੇ ਛਕ ਲਵੇਗੀ।

ਅੰਮ੍ਰਿਤ ਬਣਾ ਕੇ ਜਦੋਂ ਉਸ ਕੁੜੀ ਨੂੰ ਕਿਹਾ, 'ਲੈ ਭਾਈ! ਬੀਬੀ ਛਕ ਅੰਮ੍ਰਿਤ, ਉਹ ਅੱਗੋਂ ਕਹਿੰਦੀ–ਮੈਨੂੰ ਤਾਂ ਥਿਹਾ (ਤੇਹ) ਨਹੀਂ।'

ਅਸੀਂ ਕਿਹਾ, 'ਹੈ ਕਮਲੀ! ਅੰਮ੍ਰਿਤ ਕਿਤੇ ਤੇਹ ਨੂੰ ਛਕੀਦੈ। ਜੇ ਤੇਹ (ਪਿਆਸ) ਨਾ ਵੀ ਹੋਵੇ, ਇਹ ਤਾਂ ਫਿਰ ਵੀ ਛਕ ਲਈਦਾ ਹੈ, ਅੰਮ੍ਰਿਤ ਛਕਣ ਨਾਲ ਦੇਹ ਪਵਿੱਤਰ ਹੋ ਜਾਂਦੀ ਹੈ।'

ਸਾਡੇ ਇਹ ਕਹਿਣ ਦੀ ਦੇਰ ਸੀ ਕਿ ਕੁੜੀ ਨੇ ਕਾਵਾਂ ਰੌਲੀ ਪਾ ਕੇ ਕੋਠਾ ਸਿਰ ਉਤੇ ਚੁੱਕ ਲਿਆ ਅਖੇ! 'ਦਾਦੇ ਮੰਗ੍ਹਾਉਣੇ ਨਾ ਹੋਣ, ਉਲਟਾ ਸਗੋਂ ਗਾਲ੍ਹਾ ਕੱਢਦੇ ਨੇ ਕੁੜੇ! ਜਦੋਂ ਅਗਲੇ ਨੂੰ ਥਿਹਾ ਨਹੀਂ ਤੁਸੀਂ ਅੰਮ੍ਰਿਤ ਗੱਲੇ ਚੁਕਨੈ! ਅੰਮ੍ਰਿਤ ਦੀ ਇਸ ਤਰ੍ਹਾਂ ਬੇਅਦਬੀ ਹੁੰਦੀ ਦੇਖ ਕੇ ਆਖਰ ਅਸੀਂ ਪੰਜਾਂ ਪਿਆਰਿਆਂ ਨੇ ਹੀ ਸਾਰਾ ਛਕ ਲਿਆ। ਉਸ ਕੁੜੀ ਨੂੰ ਸਮਝਾਉਣ ਦੀ ਬੜੀ ਕੋਸ਼ਿਸ਼ ਕੀਤੀ ਅੰਮ੍ਰਿਤ ਛਕ ਲੈ, ਫੇਰ ਤੇਰਾ ਵਿਆਹ ਹੋ ਜਾਊ, ਪਰ ਉਸ ਨੇ ਇਕ ਨਾ ਮੰਨੀ।

ਸਗੋਂ ਉਹ ਅੱਗੋਂ ਬੋਲੀ–'ਵਿਆਹ ਕਿਤੇ ਤੁਸੀਂ ਫੇਰ ਮੇਰੇ ਪ੍ਰਾਹੁਣੇ ਨਾਲ ਕਰਨਾ ਹੈ। ਤੁਸੀਂ ਤਾਂ ਮੈਨੂੰ ਮਹਾਰਾਜ ਨਾਲ ਵਿਆਹ ਦਿਉਗੇ। ਜਾਉ ਮੈਂ ਨਹੀਂ ਵਿਆਹ ਕਰਾਉਂਦੀ ਮਹਾਰਾਜ ਨਾਲ।'

ਇਨ੍ਹਾਂ ਬ੍ਰਾਹਮਣਾਂ ਨੇ ਵੀ ਪਹਿਲਾਂ ਪਹਿਲ ਬੜੇ ਪੁਆੜੇ ਪਾਏ ਹੋਏ ਸਨ, ਆਪਣਾ ਲਾਗ ਮਰਦਾ ਦੇਖ ਕੇ, ਲੋਕਾਂ ਨੂੰ ਬੜਾ ਜਿੱਚ ਹੋਇਆ ਸੀ। ਆਖਦੇ ਸਨ ਕਿ 'ਆਨੰਦ' ਤਾਂ ਕੋਈ ਵਿਆਹ ਹੀ ਨਹੀਂ। ਇਹ ਤਾਂ ਸਿੱਖ ਕੁੜੀ ਦੇ ਮਹਾਰਾਜ ਨਾਲ ਫੇਰੇ ਦਿੰਦੇ ਨੇ। ਸਿੰਘ ਸਭੀਆਂ ਅਤੇ ਬ੍ਰਾਹਮਣਾਂ ਦੀਆਂ ਓਦੋਂ ਖ਼ੂਬ ਨੋਕਾਂ ਝੋਕਾਂ ਹੁੰਦੀਆਂ ਸਨ, ਇਕ ਦੂਜੇ ਉਤੇ ਕਰਾਰੀਆਂ ਚੋਟਾਂ ਕਰਿਆ ਕਰਦੇ ਸੀ।

ਕਈ ਸਾਲ ਹੋਏ ਪਿੰਡ ਟਿੱਬੇ ਇਕ ਸਭਾ ਲੱਗੀ। ਉਸ ਵਿਚ ਸੰਤ ਗੁਰਬਖ਼ਸ਼ ਸਿੰਘ ਪਟਿਆਲੇ ਵਾਲੇ ਆਏ, ਵਈ ਬਹਿਸ ਕਰਾਂਗੇ। ਸੰਤ ਪੂਰੇ ਖੋਚਰੀ ਨਿਕਲੇ, ਉਨ੍ਹਾਂ ਨੇ ਕਥਾ ਕਰਦਿਆਂ ਕਰਦਿਆਂ ਕਿਹਾ–

'ਸਾਧ ਸੰਗਤ ਜੀ! ਥੋੜੇ ਦਿਨ ਹੋਏ ਮੈਂ ਇਕ ਪਿੰਡੋਂ ਲੰਘਿਆ ਜਾਂਦਾ ਸੀ, ਅਗੇ ਬੈਠੇ ਇਕ ਪੰਡਤ ਜੀ ਮੋਚਨੇ ਨਾਲ ਨੱਕ ਵਿਚੋਂ ਵਾਲ ਕੱਢ ਰਹੇ ਸਨ। ਉਨ੍ਹਾਂ ਨੇ ਉਤਾਹਾਂ ਨੂੰ ਸੜ੍ਹਾਕਾ ਮਾਰਿਆ ਤਾਂ ਮੋਚਨਾ ਉਨ੍ਹਾਂ ਦੇ ਅੰਦਰ ਲੰਘ ਗਿਆ।'

'ਯਹ ਝੂਠ ਹੈ–ਐਸਾ ਕਭੀ ਨਹੀਂ ਹੋ ਸਕਤਾ।'

ਪੰਡਤਾਂ ਨੇ ਸਭਾ ਵਿਚ ਖੜ੍ਹੇ ਹੋ ਕੇ ਰੌਲਾ ਪਾ ਦਿੱਤਾ।

ਸੰਤਾਂ ਨੇ ਬੜੀ ਧੀਰਜ ਨਾਲ ਉਨ੍ਹਾਂ ਨੂੰ ਬਿਠਾਇਆ ਤੇ ਆਪਣੀ ਗੱਲ ਜਾਰੀ ਰੱਖਦੇ ਹੋਏ ਕਹਿਣ ਲੱਗੇ:

'ਸਾਧ ਸੰਗਤ ਜੀ ਪੰਡਤ ਜੀ ਤੋਂ ਤੁਸੀਂ ਸੁਣ ਲਿਆ ਹੈ ਕਿ ਮਨੁੱਖ ਦੀਆਂ ਨਾਸਾਂ ਵਿਚ ਦੀ ਮੋਚਨਾ ਅੰਦਰ ਨਹੀਂ ਜਾ ਸਕਦਾ, ਪਰ ਇਨ੍ਹਾਂ ਦੇ ਗਰੰਥਾਂ ਵਿਚ ਲਿਖਿਆ ਹੋਇਆ ਹੈ ਕਿ ਨਾਸ਼ਕੇਤ ਰਿਖੀ ਜੀ ਇਕ ਰਿਖੀ ਦੀਆਂ ਨਾਸਾਂ ਵਿਚੋਂ ਜੰਮੇ ਸੀ ਤੇ ਕੰਨ ਰਿਖੀ ਜੀ, ਕੰਨ ਵਿਚੋਂ ਦੀ, ਹੁਣ ਤੁਸੀਂ ਆਪ ਹੀ ਸੋਚ ਲਵੋ ਕਿ ਇਹ ਕਿਤਨੀਆਂ ਵੱਡੀਆਂ ਗੱਪਾਂ ਤੇ ਝੂਠ ਹਨ!' ਇਹ ਸੁਣਕੇ ਪੰਡਤ ਭਿੱਜੀ ਬਿੱਲੀ ਵਾਂਗ ਬੈਠ ਗਏ।

ਸਿੰਘ ਸਭੀਆਂ ਅਤੇ ਬ੍ਰਾਹਮਣਾ ਦੇ ਉਦੋਂ ਬਥੇਰੇ ਕੁੰਢ ਫਸਦੇ ਹੁੰਦੇ ਸੀ, ਕਹਿੰਦੇ ਬਾਹਮਣਾਂ ਨੇ ਵੀ ਆਪਣੇ ਲਾਗ ਵਧਾਉਣ ਲਈ ਉਹ ਨਾਦਰਸ਼ਾਹੀ ਵਰਤਾਈ ਹੋਈ ਸੀ ਕਿ ਲੋਕਾਂ ਨੇ ਕਹਾਣੀਆਂ ਬਣਾ ਲਈਆਂ ਸਨ।

ਅਖੇ! ਇਕ ਵਾਰੀ ਬ੍ਰਾਹਮਣਾਂ ਦੇ ਘਰ ਪਾਥੀਆਂ ਮੁੱਕ ਗਈਆਂ, ਬ੍ਰਾਹਮਣੀ ਕਹਿੰਦੀ, 'ਤਾਂ ਜਾਣਾ ਜੇ ਅੱਜ ਕਿੱਧਰੋਂ ਸੁੱਕੀਆਂ ਪਾਥੀਆਂ ਲਿਆਵੇਂ।' ਬ੍ਰਹਿਮਣ ਨੇ ਪਿੰਡ ਦੇ ਗੁਹਾਰਿਆਂ ਦਾ ਗੇੜਾ ਦੇ ਕੇ, ਜਿਨ੍ਹਾਂ ਦਾ ਵੱਡਾ ਗੁਹਾਰਾ ਸੀ, ਪੱਤਰੀ ਕੱਛੇ ਮਾਰ ਕੇ ਉਨ੍ਹਾਂ ਦਾ ਬੂਹਾ ਜਾ ਮੱਲਿਆ। ਬ੍ਰਾਹਮਣ ਨੇ ਕਿਹਾ, 'ਜਜਮਾਨਣੀ ਮੈਨੂੰ ਵੇਹਲ ਤਾਂ ਹੈ ਨੀ ਸੀ, ਬੈਠੇ ਬੈਠੇ ਤੁਹਾਡੇ ਨਾਉਂ ਦੀ ਪੱਤਰੀ ਵਾਚ ਬੈਠਾ, ਪਤਾ ਉਦੋਂ ਲੱਗਿਆ ਜਦੋਂ ਉਤੇ ਢੱਈਆਂ ਚੜ੍ਹਿਆ ਦੇਖਿਆ।'

'ਹਾਏ! ਮੈਂ ਮਰ ਗਈ, ਸਾਡੇ ਪਾਂਧੇ ਬਿਨਾਂ ਸਾਡਾ ਕੌਣ ਦਰਦੀ! ਪਾਂਧਾ ਜੀ ਢੱਈਆਂ ਲਾਹੁਣ ਦਾ ਉਪਾਉ ਵੀ ਹੈ?'

'ਉਪਾਉ ਤਾਂ ਜਜਮਾਨਣੀ ਜੀ ਸਿਆਣਿਆਂ ਨੇ ਹਰ ਅਹੁਰ ਦੇ ਪਹਿਲਾਂ ਹੀ ਕੱਢੇ ਹੋਏ ਨੇ ਪਰ ਇਹ ਢਈਆ ਕਰੜੈ, ਪਤਾ ਨਹੀਂ ਕੀ ਸਾੜ੍ਹਸਤੀ ਚੜ੍ਹੀ ਹੋਈ ਹੈ। ਇਹਦਾ ਉਪਾਉ ਤਾਂ ਚੜ੍ਹਨ ਦੀ ਖ਼ਬਰ ਤੋਂ ਢਾਈ ਘੰਟਿਆਂ ਦੇ ਅੰਦਰ ਹਾਥੀ ਦਾਨ ਕਰਕੇ ਹੀ ਹੋ ਸਕਦਾ ਹੈ।'

'ਪਾਂਧਾ ਜੀ ਹਾਥੀ ਕਿਥੋਂ ਲੱਭਣੈਂ, ਕੋਈ ਹੋਰ ਜੁਗਤੀ ਦੱਸੋ! ਕਿਵੇਂ ਇਹ ਕਰੜਾਈ ਦੇ ਮਾਣੋ ਦਿਨ ਲੰਘਣ।

'ਦੂਜਾ ਉਪਾਉ ਜਜਮਾਨਣੀ ਇਹ ਹੈ ਵਈ ਹਾਥੀ ਜਿੱਡਾ ਪਾਥੀਆਂ ਦਾ ਗੁਹਾਰਾ ਹੋਵੇ, ਉਤੇ ਤੂੰ ਕੰਬਲ ਪਾ ਦੇਹ, ਮੈਂ ਉਸ ਨੂੰ ਹਾਥੀ ਮੰਨ ਕੇ ਮੰਤਰ ਪੜ੍ਹ ਕੇ ਢਈਆ ਉਤਾਰ ਦਿੰਦਾ ਹਾਂ!'

ਕਹਿੰਦੇ ਜਿਨ੍ਹਾਂ ਚਿਰ ਪਾਥੀਆਂ ਦਾ ਗੁਹਾਰਾ ਢੋਈਦਾ ਰਿਹਾ ਪੰਡਤ ਜੀ ਵਾਰ ਵਾਰ ਪਾਥੀਆਂ ਉਤੇ ਧੂਪ ਪਾ ਪਾ ਕੇ ਇਸ ਮੰਤਰ ਦਾ ਪਾਠ ਕਰਦੇ ਰਹੇ–

ਦੀਰਘ ਗੁਹਾਰੇ ਕੰਬਲੰ ਢਕੰਤੰ
ਹਸਤੰ ਬਨੰਤੰ ਸ੍ਵਾਹ... ... ...।

ਏਵੇਂ ਜਿਵੇਂ ਆਖੇ! ਦੋ ਬ੍ਰਾਹਮਣਾਂ ਦੇ ਦੋ ਮੁੰਡੇ , ਅੱਡ ਹੋਏ! ਘਰ ਦੀਆਂ ਚੀਜ਼ਾਂ ਪੂਰੀਆਂ ਹੋਣ ਵਿਚ ਨਾ ਆਉਣ। ਆਖ਼ਰ ਉਨ੍ਹਾਂ ਨੇ ਸੋਚਿਆ ਕਿ ਪਹਿਲਾਂ ਪੀਹਣ ਵਾਲੀਆਂ ਚੱਕੀਆਂ ਦਾ ਪ੍ਰਬੰਧ ਕਰੀਏ। ਇਕ ਬ੍ਰਾਹਮਣ ਜਜਮਾਨਾਂ ਦੇ ਘਰ ਗਿਆ ਤੇ ਸਾਹਮਣੇ ਚੱਕੀ ਦੇਖ ਕੇ ਮੰਤਰ ਦਾ ਪਾਠ ਕਰਨ ਲੱਗ ਪਿਆ–

'ਪੁੰਨੰ, ਪੁੰਨੰ ਮਹਾ ਪੁੰਨੰ
ਚਕੀ ਸਣੇ ਗਡੰ'

ਦੂਜੇ ਭਾਈ ਨੇ ਦੂਜੇ ਘਰ ਜਾ ਕੇ ਉਚੇ ਗੰਡ ਵਾਲੀ ਚੱਕੀ ਦੇ ਜਾ ਨਿਗਾਹ ਟਿਕਾਈ ਤੇ ਆਪਣੇ ਮੰਤਰ ਦਾ ਜਾਪ ਸ਼ੁਰੂ ਕਰ ਦਿੱਤਾ–

'ਚੱਕੀ ਚਕਮ ਚੱਕੀ,
ਹਬੜਾ ਕੀਲੀ ਸਣੇ ਮਾਨਵੀ।
ਤੇਰੇ ਪਿੱਤਰ ਸੁਰਗਾਂ ਨੂੰ ਜਾਣ,
ਹਿਲ ਹਿਲ ਪੀਹੇ ਬ੍ਰਾਹਮਣੀ।'

ਇਸ ਤਰ੍ਹਾਂ ਦੋ ਜਜਮਾਨਾਂ ਨੂੰ ਸਵਰਗ ਅਤੇ ਦਾਨ ਦੇ ਸਹੰਸਰ ਗੁਣਾ ਹੋਣ ਦੇ ਲਾਰੇ ਲਾ ਕੇ ਦੋਨੋਂ ਭਰਾ ਚੱਕੀਆਂ ਲੈ ਗਏ।

ਸਿੰਘ ਸਭਾ ਵਾਲਿਆਂ ਨੇ ਪੰਡਤਾਂ ਦੇ ਲੋਕਾਂ ਨੂੰ ਠੱਗਣ ਦੇ ਚੁਟਕਲੇ ਘੜ ਕੇ ਵਿਚਾਰਿਆਂ ਦੀ ਖ਼ੂਬ ਮਿੱਟੀ ਪਲੀਤ ਕੀਤੀ ਹੋਈ ਸੀ। ਉਦੋਂ ਪੰਡਤਾਂ, ਸਾਧਾਂ ਸੰਤਾਂ ਨੂੰ ਚਰਚਾ ਕਰਕੇ ਲੋਕਾਂ ਵਿਚ ਆਪਣੀ ਵਿਦਵਤਾ ਦਾ ਰੋਹਬ ਜਮਾਉਣ ਹੁੰਦਾ ਸ਼ੌਕ ਦਾ ਸੀ। ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਾਵਾਦ ਵਾਲਿਆਂ ਨੇ ਇਕ ਗੱਲ ਦੱਸੀ ਉਹ ਲਾਏੰ+ ਬੀ. ਏ. ਵਿਚ ਪੜ੍ਹਦੇ ਗਰਮੀਆਂ ਦੀਆਂ ਛੁਟੀਆਂ ਨੂੰ ਪਿੰਡ ਆਏ, ਅਗੋਂ ਛਪਾਰ ਦਾ ਮੇਲਾ ਲੱਗਣਾ ਸੀ। ਛਪਾਰ ਦੇ ਮੇਲੇ ਉਤੇ ਇਕ ਪਰਮਹੰਸ ਸਾਧ ਹਰ ਸਾਲ ਸਭਾ ਲਾਉਂਦਾ ਹੁੰਦਾ, ਉਸ ਨੇ ਸਾਰੀ ਖ਼ਲਕਤ ਸਾਹਮਣੇ ਢੰਡੋਰਾ ਪਿਟਾਉਣਾ, ਵਈ ਜਿਸਦਾ ਜੀਅ ਕਰਦਾ ਹੋਵੇ ਮੇਰੇ ਨਾਲ ਬਹਿਸ ਕਰ ਲਵੇ? ਭਾਈ ਸਾਹਿਬ ਹੁਰੀਂ ਕਹਿੰਦੇ, ਮੈਨੂੰ ਪਿੰਡ ਦੇ ਲੋਕ ਸ਼ਿੰਗਾਰ ਕੇ ਲੈ ਗਏ ਕਿ ਚਲੋ ਤੁਸੀਂ ਪੜ੍ਹੇ ਲਿਖੇ ਹੋ, ਸਾਧ ਨਾਲ ਬਹਿਸ ਕਰਾਉਣੀ

ਹੈ।

ਭਾਈ ਸਾਹਿਬ ਨੇ ਦੱਸਿਆ ਕਿ ਜਦੋਂ ਮੈਂ ਉਸ ਸਾਧ ਦੇ ਅੱਡੇ 'ਤੇ ਆਪਣੇ ਸਾਥੀਆਂ ਨਾਲ ਪੁੱਜਿਆ, ਤਾਂ ਅੱਧਾ ਮੇਲਾ ਇਥੇ ਇਕੱਠਾ ਹੋਇਆ ਵੇਖਿਆ।

ਸਾਧ ਨੇ ਚਾਦਰ ਵਿਛਾ, ਉਸ ਉਤੇ ਇਕ ਚੌਂਕੀ ਰੱਖ ਕੇ, ਖੱਲ ਦੀ ਤੇਲ ਨਾਲ ਚੋਂਪੜੀ ਇਕ ਜੁੱਤੀ ਰੱਖੀ ਹੋਈ ਸੀ।

ਉਹ ਉਚੀ ਉਚੀ ਆਖ ਰਿਹਾ ਸੀ–

'ਸਭ ਮੇਂ ਬਰ੍ਹਮ ਹੈ।' 'ਹਮ ਮੇਂ ਔਰ ਤੁਮ ਮੇਂ, ਇਸ ਜੁਤੀ ਮੇਂ ਏਕ ਸਮਾਨ ਬਰ੍ਹਮ ਹੈ।' 'ਕੁਝ ਭੁੱਲੜ ਭਰਾ ਬਤਾਤੇ ਹੈਂ, ਕਿ ਰੱਬ ਮੱਕੇ ਮੇਂ ਹੀ ਹੈ, ਕੁਰਾਨ ਸਰੀਫ਼ ਕੋ ਪਵਿੱਤਰ ਮਾਨਤੇ ਹੈਂ। ਵੇਦੋਂ ਕੋ ਈਸ਼ਵਰ ਕਾ ਸਰੂਪ ਸਮਝਤੇ ਹੈਂ। ਮੈਂ ਇਨ ਭੂਲੇ ਭਟਕੇ ਲੋਗੋਂ ਕੋ ਬਤਾਤਾ ਹੂੰ ਕਿ ਭਾਈ ਬਰ੍ਹਮ ਉਨ ਚੀਜ਼ੋਂ ਮੇਂ ਹੈ, ਵੋ ਬਰ੍ਹਮ ਇਸ ਜੁੱਤੀ ਮੇਂ ਬੀ ਹੈ, ਤੋਂ ਆਪ ਇਸ ਕੋ ਭੀ ਮੱਥਾ ਟੇਕਿਆ ਕਰੇ ਔਰ ਈਸ਼ਵਰ ਕਾ ਰੂਪ ਸਮਝੇ। ਅਗਰ ਇਸ ਜੁੱਤੀ ਮੇਂ ਬਰ੍ਹਮ ਨਹੀਂ ਤੋਂ ਹਮਾਰੇ ਸਾਥ ਬਹਿਸ ਕਰ ਲੇਂ।

ਭਾਈ ਸਾਹਿਬ ਜੀ ਕਹਿੰਦੇ,–'ਪਹਿਲਾਂ ਤਾਂ ਮੈਂ ਦੇਖਿਆ ਕਿ ਕੋਈ ਹਿੰਦੂ ਮੁਸਲਮਾਨ ਇਸਦਾ ਜਵਾਬ ਦਿੰਦਾ। ਜਦੋਂ ਸਭ ਲੋਕ ਉਸ ਦੇ ਸਾਹਮਣੇ ਬਿੱਲੀ ਅੱਗੇ ਕਬੂਤਰ ਵਾਂਗ ਅੱਖਾਂ ਮੀਚ ਖੜੇ ਦੇਖੇ, ਤਾਂ ਹਜੂਮ ਵਿਚੋਂ ਅੱਗੇ ਵੱਧ ਕੇ ਮੈਂ ਸੰਤਾਂ ਦੀ ਚੌਂਕੀ ਤੋਂ ਜੁੱਤੀ ਚੁੱਕ ਲਈ। ਦੋਵੇਂ ਜੁਤੀਆਂ ਖੜ੍ਹੇ ਦੰਦੇ ਕਰਕੇ ਸਾਧ ਦੇ ਘੋਨੇ ਸਿਰ ਉਤੇ, ਜਿਵੇਂ ਦਮਾਮਾ ਵਜਾਈਦਾ ਹੈ, ਜਦੋਂ ਤੇਜ਼ੀ ਨਾਲ ਖੜਕਾਉਣੀਆਂ ਸ਼ੁਰੂ ਕੀਤੀਆਂ ਤਾਂ ਸੰਤ ਜੀ ਪੁਕਾਰ ਉਠੇ–

'ਅਰੇ ਭਾਈ ਮੁਝੇ ਕਿਉਂ ਪੀਟਤੇ ਹੋ, ਮੁਖ ਸੇ ਬਾਤ ਕਰੋ। 'ਸੰਤ ਜੀ! ਹਮ ਭੀ ਬਰ੍ਹਮ ਹੈਂ, ਤੁਮ ਭੀ ਬ੍ਰਹਮ ਹੋ, ਯੇ ਜੁੱਤੀ ਭੀ ਬਰ੍ਹਮ ਹੈ, ਕੌਣ ਕਿਸ ਕੋ ਕੂਟਤਾ ਹੈ ਮਤ ਬੋਲੋ।' ਇਹ ਕਹਿ ਕੇ ਮੈਂ ਜੁੱਤੀਆਂ ਦੀ ਟੁਣਕਾਰ ਫਿਰ ਤੇਜ਼ ਕਰ ਦਿੱਤੀ, ਸਾਧ ਦੇ ਕੰਨਾਂ 'ਚੋਂ ਖ਼ੂਨ ਵਗੇ ਤੇ ਬਥੇਰੀ ਹਾਲ ਦੁਹਾਈ ਪਾਏ, ਪਰ ਉਸ ਨੂੰ ਕੋਈ ਛੁਡਾਉਣ ਲਈ ਅਗੇ ਨਾ ਵਧਿਆ। ਤੇ ਹਾਰ ਖਾ ਕੇ ਉਥੋਂ ਨੱਸ ਗਿਆ। ਲੋਕ 'ਸਭ ਮੇਂ ਬਰ੍ਹਮ ਹੈ, ਦੀ ਸਾਰੀ ਖੇਲ ਮੌਜ ਨਾਲ ਦੇਖਦੇ ਰਹੇ। ਉਸ ਪਿੱਛੋਂ ਮੁੜ ਉਹ ਸੰਤ, ਫੇਰ ਕਦੇ ਛਪਾਰ ਦੇ ਮੇਲੇ ਉਤੇ ਆਏ ਨਹੀਂ ਸੁਣੇ।'

ਕਿਸੇ ਕਿਸੇ ਦਿਨ ਇਸ ਤਰ੍ਹਾਂ ਦੀਆਂ ਵਾਕਫੀ ਭਰੀਆਂ ਗੱਲਾਂ ਦੇ ਸੁਆਦ ਵਿਚ ਧੂਣੀ ਦਾ ਇਜਲਾਸ ਬਿਨ੍ਹਾਂ ਕਿਸੇ ਸਮਾਪਤੀ ਦੀ ਸੂਚਨਾ ਦੇ ਅਗਲੇ ਦਿਨ ਲਈ ਆਪਣੇ ਆਪ ਹੀ ਉਠ ਜਾਂਦਾ ਹੈ।

* * * * * * *

ਧੂਣੀਆਂ ਮਘਾਉਣ ਲਈ ਹੰਢੇ–ਵਰਤੇ ਗਾਲੜੀਆਂ ਦੀ ਮੌਜੂਦਗੀ ਬੜੀ ਜ਼ਰੂਰੀ ਸਮਝੀ ਜਾਂਦੀ ਹੈ।

ਝਾਬੇ ਕਾ ਨਿਹਾਲ ਸਿੰਘ ਮੇਰੇ ਪਿੰਡ ਦੀਆਂ ਧੂਣੀਆਂ ਦਾ ਬਾਦਸ਼ਾਹ ਮੰਨਿਆ ਜਾਂਣਾ ਸੀ। ਉਸ ਨੇ ਜਿਸ ਮਹੱਲੇ ਦੀ ਧੂਣੀ ਉਤੇ ਆਪਣੀਆਂ ਇਕ ਦਿਨ ਕਥਾ ਕਹਾਣੀਆਂ ਅਤੇ ਵਾਰਤਾ ਸੁਣਾਉਂਣੀਆਂ, ਦੂਜੇ ਦਿਨ ਉਸ ਧੂਣੀ ਉਤੇ ਬੈਠਣ ਨੂੰ ਥਾਂ ਮਿਲਣੀ ਮੁਸ਼ਕਲ ਹੋ ਜਾਣੀ।

ਤੋਤਾ ਮੈਨਾ ਦੀਆਂ ਕਹਾਣੀਆਂ, ਅਲਫ ਲੈਲਾ ਵਾਲੇ ਅਲਾਦੀਨ ਦੇ ਚਰਾਗ ਦੀਆਂ ਕਰਾਮਾਤਾਂ, ਰਿਸ਼ੀਆਂ ਮੁਨੀਆਂ ਦੇ ਰਾਤ ਨੂੰ ਅੰਗ ਅੰਗ ਵੱਖ ਕਰਕੇ ਸੌਣ ਦੇ

ਕਿੱਸੇ, ਇੰਦਰ ਦੇ ਅਖਾੜੇ ਵਿਚ ਅਪੱਛਰਾਂ ਦੇ ਨਾਚ, ਪਰੀਆਂ ਦਾ ਸੋਲਾਂ ਸ਼ਿੰਗਾਰ ਲਾ ਕੇ ਰਿਸ਼ੀਆਂ ਮੁਨੀਆਂ ਦੇ ਤਪ ਭੰਗ ਕਰਨ ਦੀਆਂ ਪੌਰਾਣਕ ਕਥਾਵਾਂ, ਉਸਨੇ ਕਈ ਕਈ ਦਿਨ, 'ਬਾਕੀ ਕੱਲ' ਦੀ ਸੂਚਨਾ ਦਿੱਤੇ ਬਿਨਾਂ ਈ ਚਲਾਈ ਰੱਖਣੀਆਂ।

ਵਧੇਰੇ ਸ਼ਰਧਾ ਨਾਲ ਉਹ ਅਵਤਾਰਾਂ ਦੀਆਂ ਕਥਾਂ ਸੁਣਾਉਂਦਾ ਹੁੰਦਾ ਸੀ? ਰਾਮ ਚੰਦਰ ਜੀ ਦਾ ਬਣਵਾਸ, ਰਾਵਣ ਦਾ ਸੀਤਾ ਹਰਨ, ਹਨੂੰਮਾਨ ਦੀਆਂ ਕਰਾਮਾਤਾਂ ਰਾਵਣ ਦੇ ਕਾਲਜੇ ਵਿਚ, ਜਿੱਥੇ ਕਹਿੰਦੇ ਅਮੀ ਜਲ ਦਾ ਸੋਮਾ ਸੀ, ਪਹਿਲਾਂ ਇਕ ਤੀਰ ਨਾਲ ਅਖੇ? ਰਾਮ ਜੀ ਨੇ ਉਹ ਅੰਮ੍ਰਿਤ ਸੁਕਾਇਆ, ਫਿਰ ਦੂਜੇ ਨਾਲ ਰਾਵਣ ਬੱਧ ਕੀਤਾ। ਇਨ੍ਹਾਂ ਵਾਰਤਾਂ ਨੂੰ ਉਸ ਨੇ ਖ਼ੂਬ ਜੋਸ਼ ਨਾਲ ਸੁਨਾਉਣਾ।

ਹਨੂੰਮਾਨ ਜੀ ਕਹਿੰਦੇ ਸੀਤਾ ਨੂੰ ਭਾਲਣ ਗਏ ਲੰਕਾ ਦੀ ਥਾਂ ਬਲੰਕਾ ਜਾਂ ਡਿੱਗੇ ਅਗੋ ਗੋਹੇ ਚੁੱਕਦੀ ਬੁੜੀ ਨੂੰ ਜਦੋਂ ਪੁੱਛਿਆ ਤਾਂ ਉਸ ਨੇ ਕਿਹਾ, ਪੁੱਤ! ਹੁਣ ਪੁੱਠੀ ਛਾਲ ਮਾਰ, ਲੰਕਾ ਵਿਚਾਲੇ ਐ ਉਥੇ ਆਪੇ ਜਾ ਡਿੱਗੇਗਾ?

ਹਨੂੰਮਾਨ ਜੀ ਦਾ ਸੰਜੀਵਨੀ ਬੂਟੀ ਲੱਭਣ ਗਿਆ ਪਹਾੜ ਹੀ ਚੁੱਕ ਲਿਆਉਣਾ ਪੂਛ ਲੰਮੀ ਕਰਕੇ ਪਹਿਲਾਂ ਰੂੰ ਬੰਨ੍ਹਵਾਈ ਜਾਣੀ ਤੇ ਪੂਛ ਨੂੰ ਅੱਗ ਲੱਗਣ ਤੇ ਇਕ ਪੜਛਾਣੇ ਨਾਲ ਸੋਨੇ ਦੀ ਲੰਕਾ ਨੂੰ ਅੱਗ ਲਾ ਕੇ ਫੂਕ ਦੇਣਾ, ਨਿਹਾਲ ਸਿੰਘ ਦੀ ਰਾਮਾਇਣ ਦੇ ਖ਼ਾਸ ਦਿਲਚਸਪ ਗੁਣ ਸਨ।

ਸ੍ਰੀ ਕ੍ਰਿਸ਼ਨ ਜੀ ਨੂੰ ਕਿਵੇਂ ਰਾਤੋ ਰਾਤ ਜੰਮਦਿਆਂ ਹੀ ਓਥੋਂ ਕੱਢਿਆ ਗਿਆ ਤੇ ਉਨ੍ਹਾਂ ਨੇ ਕਿਵੇਂ ਚੀਂਚੀ ਤੇ ਪਹਾੜ ਚੁੱਕਿਆ, ਕੁਰਛੇਤਰ ਦੀ ਯੁਧ ਭੂਮੀ ਦੇ ਗੀਤਾ ਗਿਆਨ ਤੱਕ, ਉਸ ਨੇ ਸਭ ਗੱਲਾਂ ਆਪਣੇ ਰੰਗ ਵਿਚ ਬੰਨ੍ਹ ਕੇ ਅਜੇਹੀਆਂ ਕਹਿਣੀਆਂ ਵਈ ਸੁਣਨ ਵਾਲੇ ਬੁੱਤ ਬਣੇ ਰਹਿਣੇ। ਗੱਪੀਆਂ ਦੀ ਰਾਸ ਲੀਲ੍ਹਾ ਉਸ ਨੇ ਅਜੇਹੇ ਅਦਬੀ ਭਾਵ ਨਾਲ ਸੁਣਾਉਣੀ ਜਿਵੇਂ ਕ੍ਰਿਸ਼ਨ ਜੀ ਗੋਪੀਆਂ ਨਾਲ ਰਾਸ ਰਚਾਉਣ ਵੇਲੇ ਕੋਈ ਤਪ ਸਾਧ ਰਹੇ ਹੁੰਦੇ ਹਨ।

ਅਖੇ! ਇਕ ਵਾਰ ਗੋਪੀਆਂ ਦੁਰਖ਼ਾਬਾ ਰਿਖੀ ਨੂੰ ਭੇਟਾ ਲੈ ਕੇ ਜਾ ਰਹੀਆਂ ਸਨ, ਅਗੋਂ ਜਮਨਾ ਜੀ ਵਿਚ ਹੜ੍ਹ ਆ ਗਿਆ, ਗੋਪੀਆਂ ਨੇ ਕ੍ਰਿਸ਼ਨ ਭਗਵਾਨ ਨੂੰ ਕਿਹਾ: ਸਾਡੀ ਪ੍ਰਤੱਗਿਆ ਹੁਣ ਕਿਵੇਂ ਪੂਰੀ ਹੋਵੇ! ਕਹਿੰਦੇ ਕ੍ਰਿਸ਼ਨ ਜੀ ਨੇ ਕਿਹਾ:-'ਜਮਨਾ ਨੂੰ ਕਹਿ ਦੇਣਾ ਵਈ ਜੇ ਕ੍ਰਿਸ਼ਨ ਜੀਹ ਜਤੀ ਹਨ ਤਾਂ ਥੱਲੇ ਲਹਿ ਜਾਹ।' ਅਖੇ ਜਦੋਂ ਗੋਪੀਆਂ ਨੇ ਇਹ ਕਿਹਾ, ਜਮਨਾ ਗਿੱਟੇ ਗਿੱਟੇ ਵਗਣ ਲੱਗ ਪਈ। ਗੋਪੀਆਂ ਹੈਰਾਨ ਕਿ, ਕ੍ਰਿਸ਼ਨ ਜੀ ਚੰਗੇ ਜਤੀ ਹਨ, ਸਾਨੂੰ ਤਿੰਨ ਸੌ ਛਿਹੱਤਰਾਂ ਨੂੰ ਸਭ ਖੇਡਾਂ ਵੀ ਖਿਡਾਉਂਦੇ ਨੇ ਅਤੇ ਫਿਰ ਜਤੀ ਦੇ ਜਤੀ? ਓਧਰ ਕਹਿੰਦੇ ਮੁੜਨ ਵੇਲੇ ਰਿਸ਼ੀ ਜੀ ਨੂੰ ਸਾਰੇ ਫ਼ਲ ਫ਼ਰੂਟ ਖੁਆ ਕੇ ਜਦੋਂ ਆਗਿਆ ਮੰਗੀ ਤਾਂ ਗੋਪੀਆਂ ਨੇ ਕਿਹਾ 'ਮਹਾਰਾਜ! ਕਿਧਰੇ ਜਮਨਾ ਚੜ੍ਹ ਨਾ ਜਾਵੇ। ਉਨ੍ਹਾਂ ਪੁਛਿਆ ਆਉਣ ਵੇਲੇ ਕੀ ਕੀਤਾ ਸੀ? ਗੋਪੀਆਂ ਨੇ ਸਾਰੀ ਗੱਲ ਦੱਸ ਦਿੱਤੀ। ਕਹਿੰਦੇ ਰਿਸ਼ੀ ਜੀ ਨੇ ਕਿਹਾ,'ਹੁਣ ਤੁਸੀਂ ਆਖ ਦੇਣਾ, ਜੇ ਦੁਰਬਾਸ਼ਾ ਨਿਰਾਹਾਰੀ ਹੈ ਤਾਂ ਜਮਨਾ ਥੱਲੇ ਲਹਿ ਜਾਹ! ਕਹਿੰਦੇ ਏਸੇ ਤਰ੍ਹਾਂ ਈ ਗੱਲ ਹੋਈ, ਜਮਨਾ ਥੱਲੇ ਲਹਿ ਗਈ। ਗੋਪੀਆਂ ਫਿਰ ਹੈਰਾਨ, ਵਈ ਰਿਸ਼ੀ ਜੀ ਸਾਡੀ ਸਾਰੀ ਭੇਟਾ ਤਾਂ 'ਬਿਨਾਂ ਡਕਾਰ ਮਾਰੇ ਹੀ ਹਜ਼ਮ ਕਰ ਗਏ ਇਹ ਨਿਰਾਹਾਰੀ ਕਿਵੇਂ ਹੋਏ? ਇਹ ਕੀ ਲੀਲ੍ਹਾ ਹੋਈ? ਇਉਂ ਭਾਈ ਅਵਤਾਰਾਂ ਦਾ ਕੋਈ ਪਾਰਾਵਾਰ ਨਹੀਂ ਹੁੰਦਾ?

ਦੱਤਾ ਤ੍ਰੈਅ ਨੇ ਕਿਵੇਂ ੨੪ ਅਵਤਾਰ ਧਾਰੇ, ਬਗਲੇ ਦੀ ਸਮਾਧੀ ਦੇਖੀ ਤਾਂ, ਸਿਰ 'ਤੇ ਘੜਾ ਲਈ ਜਾਂਦੀ ਦੇਖੀ ਤਾਂ, ਉਸ ਨੇ ਸਭਨਾਂ ਨੂੰ ਦੇਖ ਕੇ ਸਮਾਧੀ ਲਾਉਣ ਦੇ 'ਗੁਰ' ਹੀ ਸਿਖੇ। ਜਦੋਂ ਉਸ ਨੇ ਹੋਣ ਵਾਲੇ ਨਿਹਕਲੰਕ ਅਵਤਾਰ ਦੀ ਕਥਾ ਸੁਣਾਉਣੀ ਤਾਂ

ਸੁਣਨ ਵਾਲਿਆਂ ਨੇ ਇਹ ਸਮਝਣ ਲਈ ਮਜਬੂਰ ਹੋ ਜਾਣਾ ਕਿ ਕਿਧਰੇ ਨਿਹਾਲ ਸਿਉਂ ਨਿਹਕਲੰਕ ਦੇ ਨਾਲ ਦਾ ਬੰਦਾ ਤਾਂ ਨਹੀਂ? ਏਨੀਆਂ ਗੱਲਾਂ ਦਾ ਏਹਨੂੰ ਹੋਰ ਕਿਵੇਂ ਪਤਾ ਲੱਗ ਸਕਦਾ ਹੈ?

'ਸਰਵਣ ਬੀਰ ਬਿਨਾਂ ਮੇਰੀ ਗੱਠੜੀ ਬਣਾਂ ਵਿਚ ਰੁਲਦੀ।' ਸਰਵਣ ਦੀ ਮਾਤਾ ਪਿਤਾ ਦੀ ਸੇਵਾ ਦੀ ਘਾਲਣਾ, ਕਿਵੇਂ ਪਾਣੀ ਨੂੰ ਗਏ ਸਰਵਣ ਦੇ ਤੀਰ ਲੱਗਿਆ ਉਸ ਦੇ ਮਰਨ ਦਾ ਉਹਦੇ ਬੇ-ਸਹਾਰਾ ਅੰਨੇ ਮਾਤਾ-ਪਿਤਾ ਨੂੰ ਕਿੰਨਾ ਦੁੱਖ ਹੋਇਆ। ਜਦੋਂ ਉਸਨੇ ਖ਼ਾਸ ਅੰਦਾਜੇ ਬਿਆ ਨਾਲ ਪੇਸ਼ ਕਰਨਾ, ਤਾਂ ਸੁਣਨ ਵਲਿਆਂ ਦੇ ਰੌਂਗਟੇ ਖੜੇ ਹੋ ਜਾਣੇ।

ਰਾਜਾ ਹਰੀ ਚੰਦ ਤੇ ਸਲੋਚਨਾ ਰਾਣੀ ਦੇ ਦੁਖੜੇ, ਆਪਣਾ ਪੁੱਤਰ ਮਰੇ ਤੋਂ ਵੀ ਹਰੀ ਚੰਦ ਦਾ ਹਾਕਮ ਦੇ ਹੁਕਮ ਮੁਤਾਬਕ ਸਿਵਿਆਂ ਵਿਚ ਟੈਕਸ ਲੈਣਾ ਕਬੀਰ ਅਤੇ ਲੋਈ ਦੀ ਕਹਾਣੀ, ਕਿ ਕਿਵੇਂ ਸੰਤਾਂ ਦੇ ਭੰਡਾਰੇ ਲਈ ਕਬੀਰ ਨੇ ਸੀਧੇ ਖਾਤਰ ਲੋਈ ਇਕ ਸ਼ਾਹੂਕਾਰ ਨੂੰ ਵੇਚ ਦਿਤੀ ਸੀ, ਉਸ ਦੀਆਂ ਖਾਸ ਅਸਰਦਾਇਕ ਕਥਾਵਾਂ ਮੰਨੀਆਂ ਜਾਂਦੀਆਂ ਜਾਂਦੀਆਂ ਸਨ।

ਰਾਜੇ ਰਸਾਲੂ ਦੀ ਤਾਕਤ ਦੇ ਜਾਦੂ ਤੇ ਉਹਦਾ ਦਿਊਂਆਂ ਨਾਲ ਲੜ ਕੇਹ ਜਿਤਣਾ, ਨਲ ਦਮਿਅੰਤੀ ਦੀ ਕਥਾ, ਬੀਬੀ ਰਜਨੀ ਦੀ ਪਿੰਗਲੇ ਦੀ ਸੇਵਾ, ਧਰੂ ਭਗਤ ਨੂੰ ਮਤੇਈ ਮਾਂ ਦੀਆਂ ਝਿੜਕਾਂ, ਪ੍ਰਹਿਲਾਦ ਉਤੇ ਉਸ ਦੇ ਪਿਉ ਹਰਨਾਕਸ਼ ਵਲੋਂ ਕੀਤੇ ਜ਼ੁਲਮ, ਉਸ ਨੂੰ ਇਸ ਤਰ੍ਹਾਂ ਯਾਦ ਸਨ, ਜਿਵੇਂ ਉਹ ਸਭਨਾਂ ਦੇ ਨਾਲ ਰਹਿ ਰਹਿ ਕੇ ਰੋਜਨਾਮਚੇ ਤਿਆਰ ਕਰਦਾ ਰਿਹਾ ਹੋਵੇ।

ਧੰਨੇ ਭਗਤ ਦਾ ਪੱਥਰ ਵਿਚੋਂ ਰੱਬ ਕੱਢ ਕੇ ਡੰਗਰ ਚਰਾਉਣੇ ਤੇ ਨੱਕੇ ਛਡਾਉਣਾ, ਜਦੋਂ ਭਰਵੇਂ ਜੋਸ਼ ਨਾਲ ਸੁਣਾਉਣੇ, ਤਾਂ ਕਈ ਕਿਸਾਨਾਂ ਦੇ ਮਨ ਭਗਤੀ ਕਰਨ ਭਾਵਾਂ ਵੱਲ ਬਦੋ-ਬਦੀ ਖਿਚੇ ਜਾਣੇ ਕਿ, ਚਲੋ ਜੇ ਹੋਰ ਕੁਝ ਨਹੀਂ, ਰੱਬ ਤੋਂ ਡੰਗਰ ਤਾਂ ਚਰਾਇਆ ਕਰਾਂਗੇ!

ਰੂਪ ਬਸੰਤ ਦੋਵੇਂ ਭਰਾ ਕਿਵੇਂ ਛੋਟੇ ਹੁੰਦੇ ਘਰੋਂ ਕੱਢੇ ਗਏ, ਕਿਵੇਂ ਮਤਰੇਈ ਦੇ ਮਹਿਲੀਂ ਗੇਂਦਾ ਡਿੱਗੀ ਤੇ ਉਹ ਲੈਣ ਗਏ। ਮਤਰੇਈ ਨੇ ਸੋਹਣਾ ਰੂਪ ਦੇਖ ਕੇ ਮੋਹਤ ਹੋਣਾ, ਉਨ੍ਹਾਂ ਦੇ ਬੁਰੇ ਕਮ ਲਈ ਨਾ ਮੰਨਣ ਤੋਂ ਆਪੇ ਹੀ ਆਪਣੇ ਕਪੜੇ ਪਾੜ ਕੇ ਰਾਜੇ ਕੋਲ ਊਜਾਂ ਲਾ ਕੇ, ਉਨ੍ਹਾਂ ਨੂੰ ਬਣੋਵਾਸ ਦਿਵਾਉਣਾ,ਕਿਵੇਂ ਸਮੁੰਦਰ ਵਿਚੋਂ ਉਹ ਬੱਚ ਕੇ ਕਿਸੇ ਹੋਰ ਰਾਜੇ ਦੀ ਨਗਰੀ ਗਏ, ਇਹ ਸਾਰੀ ਕਹਾਣੀ ਅਜਿਹੀ ਦਰਦਨਾਕ ਅਤੇ ਰਸੀਲੀ ਬਣਾ ਕੇ ਸੁਣਉਣੀ, ਕਿ ਲੋਕਾਂ ਧੂਣੀ ਸੇਕਣ ਦਾ ਖ਼ਿਆਲ ਹੀ ਭੁਲਾ ਛੱਡਣਾ।

ਇਕ ਦਿਨ ਉਹ ਕਹਾਣੀਆਂ ਸੁਣਾਉਂਦਾ ਰਿਹਾ ਅਤੇ ਲੋਕ ਸੁਣਦੇ ਰਹੇ। ਸਾਰੀ ਰਾਤ ਲੰਘ ਗਈ, ਪਹਿਰ ਦੇ ਤੜਕੇ ਦਾ ਤਾਰਾ ਚੜ੍ਹਨ ਤੋਂ ਲੋਕਾਂ ਨੇ ਖੂਹ ਖਾਡੇ ਜੋੜਨੇ ਸ਼ੁਰੂ ਕਰ ਦਿੱਤੇ। ਖੂਹ ਚਲਾਉਣ ਜਾਂਦੇ ਕਿਰਸਾਨ ਨੇ ਧੂਣੀ ਲੱਗੀ ਦੇਖ ਕੇ ਕਿਹਾ-'ਮੈਨੂੰ ਜ਼ਰਾ ਅੱਗ ਦਾ ਕਿਣਕਾ ਈ ਦੇ ਦੇਵੋਂ, ਖੂਹ ਉਤੇ ਧੂਣੀ ਲਾ ਕੇ ਪੈਰ ਨਿੱਘੇ ਕਰ ਲਵਾਂਗੇ।

ਅੱਗ ਦੀ ਭਾਲ ਵਿਚ ਜਦੋਂ ਉਸ ਨੇ ਆਪਣੀ ਬਲਦ ਹਿੱਕਣ ਵਾਲੀ ਪਰਾਣੀ ਅੱਗ ਭਾਲਣ ਲਈ ਧੂਣੀ ਵਿਚ ਫੇਰੀ ਤਾਂ ਅੱਗੋਂ ਇਕ, ਇਕ ਕਾਲੀ ਕਤੂਰੀ-ਜਿਹੜੀ ਉਥੇ ਸ਼ਾਮਾਂ ਤੇ ਗਲੂੰਡੀ ਮਾਰੀ ਬੈਠੀ ਸੀ,-ਚੂੰ ਚੂੰ ਕਰਦੀ ਉਠ ਕੇ ਭੱਜ ਟੁਰੀ।

ਧੂਣੀ ਉਤੇ ਬੈਠੇ ਸਾਰੇ ਲੋਕ, ਜੇਹੜੇ ਬੀਤੀ ਰਾਤ ਤੋਂ ਹੱਥ ਫ਼ੈਲਾ ਫ਼ੈਲਾ ਕੇ ਆਪਣੇ ਭਾਂਣੇ ਅੱਗ ਸੇਕ ਰਹੇ ਸੀ, ਜਿੱਚ ਹੋਏ ਇਕ ਦੂਜੇ ਵੱਲ ਲਗੇ ਵੇਖਣ। ਧੂਣੀ ਤਾਂ ਇਕ ਮਿਲ ਬੈਠਣ ਦਾ ਬਹਾਨਾ ਸੀ, ਨਿੱਘ ਤਾਂ ਲੋਕ ਗੱਲਾਂ ਤਾ ਤੇ ਇਕ ਦੂਜੇ ਨਾਲ ਲੱਗ ਕੇ ਬੈਠਣ ਨਾਲ ਹੀ ਮਾਣਦੇ ਸਨ ਅਤੇ ਉਹ ਅੱਜ ਵੀ ਪੂਰਾ ਮਿਲ ਰਿਹਾ ਸੀ।

ਇਕ ਦਿਨ ਨਿਹਾਲ ਸਿੰਘ ਪੂਰਨ ਭਗਤ ਦੀ ਕਹਾਣੀ ਸੁਣਾ ਰਿਹਾ ਸੀ।

'ਪਾਪਣ ਲੂਣਾ ਪੂਰਨ ਦੀ ਚੜ੍ਹਦੀ ਜਵਾਨੀ ਦੇਖ ਕੇ ਮੋਹਤ ਹੋ ਗਈ। ਉਸ ਦਾ ਧਰਮ ਤੋੜਨ ਲਈ ਲੱਗੀ ਸੁਆਲ ਜੁਆਬ ਕਰਨ, ਉਸ ਨੇ ਪ੍ਰਸ਼ਨ ਉਤਰ ਬੜੇ ਵਧਾ ਚੜ੍ਹਾ ਕੇ ਸੁਣਾਏ।

ਧੂਣੀ ਸੇਕਣ ਵਾਲਿਆਂ ਵਿਚੋ ਇਕ ਖੁਲ ਖਿਲਾਸੇ ਜਿਹੇ ਬੰਦੇ ਦੇ ਮੂੰਹੋਂ ਨਿਕਲ ਗਿਆ। 'ਮੈਂ ਤਾਂ ਕਹਿਨਾ ਤਾਇਆ, ਪੂਰਨ ਕਮਲਾ ਈ ਸੀ, ਜਦੋਂ ਉਸ ਨੂੰ ਪਤਾ ਸੀ ਕਿ ਇਸ ਨੇ ਉਂ ਕੰਘਾ ਕਰਵਾ ਛੱਡਣੈ, ਜੇ ਮੈਂ ਹੁੰਦਾ, ਮੈਂ ਤਾਂ ਗਊ ਦੀ ਸਹੁੰ ਲੂਣਾ ਦੀ ਗੱਲ ਝੱਟ ਮੰਨ ਲੈਂਦਾ।'

'ਹੱਤ ਤੇਰੀ ਲੁਚੇ ਬਦਮਾਸ਼ ਦੀ, ਪਹਿਲਾਂ ਤੁਸੀਂ ਲੋਕ ਇਹ ਕਥਾ ਸੁਣਨ ਦੇ ਅਧਿਕਾਰੀ ਹੀ ਨਹੀਂ। ਅੱਜ ਤੋਂ ਮੈਂ ਵੀ ਬੰਦੇ ਦਾ ਪੁੱਤ ਨਹੀਂ ਜੇ ਤੁਹਾਨੂੰ ਕੋਈ ਗੱਲ ਸੁਣਾਵਾਂ।

ਇਹ ਕਹਿ ਕੇ ਰੋਸੇ ਨਾਲ ਭਰਿਆ ਹੋਇਆ ਉਹ ਅਜੇਹਾ ਗਿਆ ਕਿ ਮੁੜ ਕੇ ਪਿੰਡ ਦੀ ਕਿਸੇ ਧੂਣੀ ਉਤੇ ਨਾ ਆਇਆ। ਸਾਰੇ ਸਿਆਣੇ ਲੋਕ ਉਸ ਦੀਆਂ ਮਿੰਨਤਾਂ ਕਰ ਥੱਕੇ ਉਸ ਦਾ ਇਕੋ ਜਵਾਬ ਸੀ, ਵਈ ਇਹਨਾਂ ਕਲਜੁਗੀ ਲੋਕਾਂ ਨੂੰ ਤਮੀਜ਼ ਨਹੀਂ ਮੈਂ ਕਿਸੇ ਭਗਤ ਦੀ ਬੇਅਦਬੀ ਨਹੀਂ ਹੋਣ ਦੇਣੀ। ਧੂਣੀਆਂ ਉਤੇ ਜਦੋਂ ਇਹੋ ਜਿਹੀਆਂ 'ਗੱਲਾਂ ਹੋਣ ਲੱਗ ਫ਼ਿਰ ਧੂਣੀ, ਧੂਣੀ ਨਹੀਂ ਰਹਿ ਜਾਂਦੀ। ਧੂਣੀਆਂ ਤਾਂ ਧਰਮ ਦੀਆਂ ਗੱਲਾਂ ਲਈ ਸਿਆਣੇ ਲਾਉਂਦੇ ਸਨ। ਮੈਂ ਜਿੰਨਾ ਚਿਰ ਜਿਉਂਦਾ ਹਾਂ ਹੁਣ ਮੁੜ ਧੂਣੀ ਉਤੇ ਨਹੀਂ ਆਵਾਂਗਾ।'

'ਠੀਗਾ ਠਾਗੀ ਜਬ ਹੋਵਤ ਦੇਖੀ।<br>
ਤਬ ਉਠ ਗਏ ਕਬੀਰ ਬਿਬੇਕੀ।'

ਉਹ ਮਰਨੀ ਮਰ ਗਿਆ, ਪਰ ਆਪਣੇ ਪ੍ਰਣ ਤੋਂ ਨਾ ਫਿਰਿਆ। ਧੂਣੀਆਂ ਤਾਂ ਮੇਰੇ ਪਿੰਡ ਹੁਣ ਵੀ ਲੱਗਦੀਆਂ ਹਨ, ਪਰ ਧੂਣੀਆਂ ਦੀ ਮੁੱਢ ਕਦੀਮਾਂ ਤੋਂ ਚਲੀ ਆ ਨਾ ਉਹ ਪਰੰਪਰਾ ਹੀ ਰਹੀ ਹੈ ਅਤੇ ਨਾ ਉਹ ਪਵਿੱਤਰਤਾ , ਅਤੇ ਨਾ ਹੀ ਉਹ ਅਧਿਆਤਮਕ ਰੰਗ।

ਬੰਦਾ ਮਰ ਜਾਂਦਾ ਹੈ, ਪਰ ਉਸ ਦੀ ਨੇਕੀ ਨਹੀਂ ਮਰਦੀ। ਨਿਹਾਲ ਸਿੰਘ ਭਾਵੇਂ ਮਰ ਚੁਕਿਆ ਹੈ ਪਰ ਉਸ ਦੇ ਧੂਣੀਆਂ ਦੀ ਪਵਿੱਤਰਤਾ ਲਈ ਪਾਏ ਪੂਰਨੇ ਅਤੇ ਲੋਕਾਂ ਦੇ ਮਨਾਂ ਉਤੇ ਉਸ ਇਸ ਕਿਸਮ ਦੇ ਪ੍ਰਭਾਵ, ਕਿ, ਧੂਣੀਆਂ ਉਤੇ ਕਿਹੋ ਜਿਹੀਆਂ ਸਲੀਕੇ ਵਾਲੀਆਂ ਗੱਲਾਂ ਕਰੀਦੀਆਂ ਹਨ, ਹਾਲਾਂ ਹੀ ਕਾਇਮ ਹਨ।

ਮੇਰੇ ਪਿੰਡ ਵਿਚ ਜਿਨ੍ਹਾਂ ਚਿਰ ਧੂਣੀਆਂ ਦਾ ਧੂੰਆਂ ਧੁਖਦਾ ਰਹੇਗਾ ਉਨਾਂ ਚਿਰ ਧੂਣੀਆਂ ਦੇ ਬਾਦਸ਼ਾਹ ਝਾਬੇ ਕੇ ਨਿਹਾਲ ਸਿੰਘ ਦੇ ਗੱਲ-ਬਾਤੀਂ, ਗਿਆਨ ਤੇ ਕਥਾਵਾਂ ਦੇ ਹੁੱਨਰਾਂ ਦੀ ਚਰਚਾ ਵੀ ਉਠਦੀ ਰਹੇਗੀ।

ਉਹ ਮੇਰੇ ਪਿੰਡ ਦਾ ਇਕ ਵੱਡਾ ਗਹਿਣਾ ਸੀ।






'ਜਿਸ ਪੱਤਣ ਅੱਜ ਪਾਣੀ ਵਗਦਾ ਫੇਰ ਨਾ ਲੰਘਣਾ ਭਲਕੇ,
ਬੇੜੀ ਦਾ ਪੂਰ ਤਿੰਞਣ ਦੀ ਕੁੜੀਆਂ ਸਦਾ ਨਾ ਬੈਠਣਾ ਰਲਕੇ।'

ਚਰਖਿਆਂ ਦੀ ਘੂਕਰ, ਰੂੰ ਦੇ ਹਵਾ ਵਿਚ ਉਡਦੇ ਫੰਭਿਆਂ ਦੀਆਂ ਹੰਸ ਉਡਾਰੀਆਂ, ਨਿੰਮੇ ਨਿੰਮੇ ਦੀਵੇ ਦੇ ਚਾਨਣ ਵਿਚ ਭੋਲੀਆਂ ਭਾਲੀਆਂ ਕੁੜੀਆਂ ਦੇ ਚਾਂਦੀ ਰੰਗੀ ਚਿੱਟੀਆਂ ਚਾਦਰਾਂ ਤਾਰਾਂ ਜਿਹੇ ਤੰਦ, ਭੰਡਾਰਾ (ਛੋਪ) ਕੱਤਣ ਜਿੰਨਾਂ ਵਕਤ ਲੰਘਾਣ ਨਾਲੋਂ ਵੀ ਵੱਧ ਗੀਤਾਂ ਦੇ ਭੰਡਾਰੇ, ਟਿਕੀ ਹੋਈ ਰਾਤ ਵਿਚ ਟੁਣਕਦੇ ਲੰਮੀਆਂ ਹੇਕਾਂ ਵਾਲੇ ਗੀਤ, ਮੇਰੇ ਪਿੰਡ ਦੇ ਤ੍ਰਿੰਞਣ ਦੇ ਵਰਨਣ ਯੋਗ ਰੂਪ ਹਨ। ਗਰਮੀ ਦੀ ਰੁੱਤੇ ਇਹ ਤ੍ਰਿੰਞਣ ਦੁਪਹਿਰਾਂ ਨੂੰ ਖੁਲ੍ਹੀਆਂ ਸਬਾਤਾਂ, ਜਾਂ ਵੇਹੜਿਆਂ ਵਿਚ ਜਾਂ ਨਿੰਮਾਂ ਤੇ ਤੂਤਾਂ ਦੀਆਂ ਛਾਵਾਂ ਹੇਠ ਜੁੜਦਾ ਸੀ। ਪੂਰਨਮਾਸ਼ੀ ਦੀ ਰਾਤ ਨੂੰ ਕੋਠਿਆਂ ਉਤੇ ਤਾਰਿਆਂ ਦੀ ਲੋਅ ਵਿਚ, ਸੱਜ ਵਿਆਹੀਆਂ ਤੇ ਕੁਮਾਰੀਆਂ ਦੇ ਹੁਸਨ ਸਾਹਮਣੇ–ਚੰਨ ਪਕਾਵੇ ਰੋਟੀਆਂ ਤਾਰਾ ਕਰੇ ਰਸੋ' ਜਦੋਂ, ਚੌਂਕੇ ਚੁਲ੍ਹੇ ਦਾ ਕੰਮ ਚੰਨ ਤਾਰੇ ਕਰਦੇ ਮਾਲੂਮ ਹੁੰਦੇ ਹਨ, ਓਦੋਂ ਮਘਦਾ ਹੈ! ਬਰਸਾਤ ਦੀ ਰੁੱਤੇ ਕਣੀਆਂ ਦੀ ਕਿਣ ਮਿਣ ਦੇ ਨੀਲੇ ਬਦਲਾਂ ਦੀਆਂ ਝੁਰਮਟਾਂ ਵਿਚ ਜਦ ਮੋਰ ਪਪੀਹੇ ਬੋਲਦੇ ਹੋਣ, ਓਦੋਂ 'ਤ੍ਰਿੰਞਣ ਬਿਨਾਂ ਹੋਰ ਕੋਈ ਹੀਲਾ ਹੀ ਕਿਹੜਾ ਰਹਿ ਜਾਂਦਾ ਹੈ, ਜਿਥੇ ਦਿਲ ਦੀਆਂ ਫੋਲਣ ਲਈ ਆਪਣੀਆਂ ਹਾਨਣਾਂ ਦਾ ਜੋੜ ਮੇਲਾ ਬਣ! ਪਰ ਸਭ ਤੋਂ ਵੱਧ ਤਿੰਞਣ ਸਿਆਲਾਂ ਦੀਆਂ ਰਾਤਾਂ ਦੇ ਜਗਰਾਤਿਆਂ ਵਿਚ ਮਘਦਾ ਹੈ ਇੱਕ ਸਿਆਲ ਵਿਚ ਮੈਂ ਆਪਣੇ ਪਿੰਡ ਜਾ ਕੇ ਆਪਣੇ ਘਰ ਦੀ ਸਬਾਤ ਵਿਚ 'ਤ੍ਰਿੰਞਣ' ਲਾਉਣ ਦਾ ਆਹਰ ਕੀਤਾ ਤਾਂ ਜੋ ਉਸ ਦੀ ਹੂ ਬ ਹੂ ਤਸਵੀਰ ਖਿਚ ਸਕਾਂ।

'ਨਹੀਂ ਪੁੱਤ ਤ੍ਰਿੰਞਣ ਕਿਸੇ ਦੇ ਘਰੇ ਲੱਗਣਾ ਚੰਗਾ ਨਹੀਂ ਹੁੰਦਾ ਜੀਹਦੇ ਘਰ ਲੱਗੇ ਬਸ ਉਜਾੜ ਹੀ ਭਾਲਦਾ ਹੈ।' ਮੇਰੀ ਭਰਮਾਂ ਦੀ ਮਾਰੀ ਮਾਂ ਕੋਲੋਂ ਆਪਣੀ ਸਿਆਣਪ

ਘੋਟੇ ਬਿਨਾਂ ਰਿਹਾ ਨਾ ਗਿਆ, ਪਰ ਉਧਰ ਮੇਰੀ ਚਾਵਾਂ ਭਰੀ ਭੈਣ ਨੇ ਆਪਣੀਆਂ ਸਹੇਲੀਆਂ, ਤ੍ਰਿੰਞਣ ਦੀਆਂ ਕੁੜੀਆਂ ਨੂੰ ਸੁਨੇਹਾ ਪਹੁੰਚਾ ਦਿਤਾ ਹੋਇਆ ਸੀ।

ਦੇਖਦਿਆਂ ਦੇਖਦਿਆਂ ਹੀ ਸਬਾਤ ਵਿਚ ਮੇਲਾ ਲੱਗ ਗਿਆ। ਚੱਕੀ ਚਰਖੇ ਤੇ ਹੱਥ ਵਿਚ ਬੋਹਟੀ ਬੋਹੀਏ (ਜਿਹੜਾ ਕਾਨਿਆ ਤੇ ਕਾਗਜ਼, ਗੱਤੇ ਦੇ ਕੱਟ ਕੁੱਟ ਬਣਾਏ ਹੁੰਦੇ ਸੀ) ਕਈ ਰਕਾਨਾਂ ਕੱਤਣੀਆਂ ਲੈ ਕੇ ਸਾਡੇ ਘਰ ਆ ਪਹੁੰਚੀਆਂ। ਜਿਨ੍ਹਾਂ ਦੇਖਕੇ ਯਾਦ ਆਇਐ–

ਹੱਥ ਪੂਣੀਆਂ ਢਾਕ 'ਤੇ ਚਰਖਾ ਚੱਲੀ ਆ ਕੱਤਣੇ ਨੂੰ।

ਇਕ ਘੇਰੇ ਵਿਚਾਲੇ ਛੱਜ ਵਿਚ ਛੋਪ ਪਾਕੇ ਗੋਹੜੇ ਰਖੇ ਗਏ। ਕਿਸੇ ਦੀਆਂ ਚਿੱਟੀਆਂ ਪੂਣੀਆਂ, ਕਿਸੇ ਦੀ ਫੁੱਟਾਂ ਕਪਾਹ ਤੇ ਕਿਸੇ ਦੀ ਵੜੇਵਿਆਂ ਦੇ ਭੰਨ ਵਾਲੀ ਰੂੰ ਦੀਆਂ ਪੂਣੀਆਂ, ਕਿਸੇ ਦੀਆਂ ਲੋਗੜ ਜਾਂ ਖਾਕੀ ਕਪਾਹ ਦੇ ਗੋਹੜੇ ਗੱਲ ਕੀ ਸਭ ਕਿਸਮਾਂ ਦੀਆਂ ਪੂਣੀਆਂ ਦੇ ਗੁੱਛੇ ਜੋੜ ਜੋੜ ਕੇ ਇਕ ਦੂਜੇ ਦੇ ਗੱਡੇ ਉਤੇ ਜੋਟੇ ਬਣਾ ਕੇ ਚਿਣ ਲਏ। 'ਚਲੋ ਨੀ ਛੋਪ ਤਾਂ ਪੈ ਗਿਆ, ਬੈਠੋ ਹੁਣ। ਨਾਲੇ ਗੁੱਡੇ ਕੌਣ ਸਿਟੇਗੀ? ਇਸ ਪ੍ਰਸ਼ਨ ਦਾ ਉਤਰ ਆਪੇ ਹੀ ਲੱਭ ਕੇ , 'ਪ੍ਰੀਤੋ ਦਾ ਹੱਥ ਕਾਹਲਾ ਹੈ ਭਾਈ ਨਾਲੇ ਇਹੋ ਈ ਬਣਦੀ ਤਣਦੀ ਏ।' ਆਖ ਕੇ ਇਕ ਮੁਟੈਲ੍ਹਣ ਕੁੜੀ ਦੇ ਸਾਹਮਣੇ ਛੱਜ ਰੱਖ ਦਿੱਤਾ, ਜਿਹੜੀ ਆਪਣੇ ਹਿੱਸੇ ਦਾ ਪਹਿਲਾਂ ਕੱਤ ਕੇ ਸਾਰੀਆਂ ਕੁੜੀਆਂ ਦੇ ਸਾਹਮਣੇ ਉਹਨਾਂ ਦੀਆਂ ਪੂਣੀਆਂ ਦੇ ਗੁੱਛੇ ਸੁੱਟੀ ਜਾਂਦੀ ਸੀ ਕਿਸੇ ਦਾ ਚਰਖਾ ਰੰਗੀਨ, ਕਿਸੇ ਦਾ ਅੱਧ ਪੁਰਾਣਾ, ਜਦੋਂ ਸਾਰੇ ਚਰਖੇ ਇਕ ਸੁਰ ਵਿਚ ਗੂੰਜੇ ਤਾਂ ਵਾਯੂ ਮੰਡਲ ਵਿਚ ਜੋਸ਼ੀਲੀ, ਪਰ ਜੋਗੀ ਦੀ ਬੀਣ ਵਾਂਗ ਰਸੀਲੀ ਘੂਕਰ ਪੱਸਰ ਗਈ।

ਮੇਰੀ ਕੱਤਣੀ ਫੁਰਾਟੇ ਮਾਰੇ, ਪੂਣੀਆਂ ਦੇ ਸੱਪ ਬਣ ਗਏ।'

ਚਰਖ਼ਿਆਂ ਦੀ ਘੂਕਰ ਬੱਝ ਗਈ। ਪਲੀ ਪਲੀ ਕਰਕੇ ਇਕੱਠਾ ਕੀਤੇ ਸਰੋਂ ਦੇ ਤੇਲ ਦੇ ਧੀਮੇ ਧੀਮੇ ਮੱਚਦੇ ਦੀਵੇ ਦੀ ਲੋਅ ਸਾਹਮਣੇ ਦੀਵਟ ਕੋਲ, ਮੰਜੇ ਉਤੇ ਕਾਗਜ਼ ਕਲਮ ਲੈ ਕੇ ਮੈਂ ਵੀ ਬੈਠ ਗਿਆ।

'ਹੱਛਾ ਵਈ ਸੁਣਾਓ ਅੱਜ ਤ੍ਰਿੰਞਣ ਦੇ ਗੀਤ ਜਿੰਨੇ ਤੁਹਾਨੂੰ ਆਉਂਦੇ ਨੇਃ–

'ਨਾ ਭਾਈ ਤੂੰ ਤਾਂ ਲਿਖਲੇਂਗਾ।' ਕੁੜੀਆਂ ਵਿਚੋਂ ਇਕ ਜਾਣੀ ਨੇ ਇਉਂ ਕਿਹਾ, ਜਿਵੇਂ ਗੀਤ ਲਿਖ ਕੇ ਮੈਂ ਕੋਈ ਬੁੱਧ ਖੂਨ ਕਰ ਦੇਣਾ ਹੁੰਦਾ ਹੈ।

'ਲਿਖਣਾ ਕੋਈ ਮਾੜੀ ਗੱਲ ਨਹੀਂ। ਕਿਤਾਬਾਂ ਵਿਚ ਨਾਉਂ ਆ ਜਾਂਦਾ ਹੈ। ਸਾਰੇ ਥਾਵਾਂ ਪੜ੍ਹਿਆ ਜਾਂਦਾ ਹੈ। ਮਸਾਂ ਤਰਲੇ ਕਰ ਕਰਕੇ ਕੁੜੀਆਂ ਦਾ ਮਨ ਠੀਕ ਕੀਤਾ।

'ਜੋਗੀ ਉਤਰ ਪਹਾੜੋ ਆਇਆ ਚਰਖੇ ਦੀ ਘੂਕ ਸੁਣ ਕੇ।'

ਇਕ ਕੁੜੀ ਨੇ ਜਦੋਂ ਸ਼ਰਮੀਲਾ ਮੂੰਹ ਪਰੇ ਨੂੰ ਕਰਕੇ ਸੰਗ ਦਾ ਥੱਰ ਤੋੜਦਿਆਂ ਇਹ ਗੀਤ ਗਾਇਆ ਤਾਂ ਇਉਂ ਮਲੂਮ ਹੋਇਆ ਜਿਵੇਂ ਗੀਤ ਦੀ ਚੁੰਝ ਸਿੱਧੀ ਮੇਰੇ ਕਾਲਜੇ ਉਤੇ ਅਣਿਆਲੇ ਤੀਰ ਵਾਂਗ ਆ ਲੱਗੀ ਹੈ–

'ਪੂਰ ਬੇੜੀ ਤ੍ਰਿੰਞਣ ਦੀਆਂ ਕੁੜੀਆਂ, ਸਬੱਬ ਨਾਲ ਹੋਣ ਕੱਠੀਆਂ।'

ਇਕ ਕੁੜੀ ਨੇ ਅਮਰ ਹਕੀਕਤਾਂ ਭਰਿਆ ਇਹ ਟੱਪਾ ਕੀ ਗਾਇਆ, ਸਾਰੀਆਂ ਦੇ ਭੂਤ ਭਵਿੱਖ ਨੂੰ ਸਾਹਮਣੇ ਦੀ ਲੰਘਾ ਕੇ ਸਭਨਾਂ ਦੇ ਮਨ ਯਰਕਾ ਦਿਤੇ। ਦੂਜੀ ਨੇ 'ਹਰ ਚਰਖੇ ਦੇ ਗੇੜੇ, ਯਾਦ ਕਰਾਂ ਵੀਰਨ ਨੂੰ।' ਗਾਇਆ। ਮੈਨੂੰ ਇਹ ਗੀਤ ਸ਼ੱਕੀ ਲਗਿਆ, ਪਰ ਪਿੰਡ ਦੀ ਪਰੇ ਵਿਚ ਕੁੜੀਆਂ ਅੰਦਰ ਬੈਠਿਆਂ 'ਵੀਰਨ' ਕਹਿਣਾ ਹੀ ਫਬਦਾ ਸੀ। ਕੀ ਪਤਾ ਅਸਲ ਗੀਤ ਏਹੋ ਹੀ ਹੋਵੇ। 'ਮਿੱਤਰਾਂ ਨੂੰ ਯਾਦ ਕਰਾਂ।' ਵਾਲਾ 'ਅੜੰਗਾਂ' ਯਾਰਾਂ ਮਿੱਤਰਾਂ ਵਲੋਂ ਹੀ ਵਰਤਿਆਂ ਜਾਂਦਾ ਹੋਵੇ। ਇਹੋ ਜਿਹਾ ਈ ਸ਼ੁਧੀ ਕਰਣ ਕੀਤਾ ਹੋਇਆ

ਇਕ ਹੋਰ ਟੱਪਾ ਉਸ ਨੇ ਗਾਇਆ-'ਜਦੋਂ ਯਾਦ ਵੀਰਨ ਦੀ ਆਈ ਕਤਣੀ ਤੇ ਲੁਟਕ ਪਈ।' ਪਰ ਨਾਲ ਦੇ ਟੱਪੇ ਨੇ ਗੱਲ ਨਿਖਾਰ ਦਿਤੀ-

'ਚਰਖ਼ਾ ਮੈਂ ਆਪਣਾ ਕੱਤਾਂ, ਤੰਦ ਤੇਰਿਆਂ ਦੁੱਖਾਂ ਦੇ ਪਾਵਾਂ।'

ਤ੍ਰਿੰਞਣ ਮੱਘ ਪਿਆ। 'ਸ਼ਾਵਾ ਘੂਕਰ ਚਰਖੇ ਦੀ। ਕਹਿਣ ਕਹਾਉਣ ਵਾਲੀ ਗੱਲ ਨਾ ਰਹੀ।' ਇਹ ਗੀਤ ਤਾਂ ਜਿਵੇਂ ਚਰਖਿਆਂ ਦੀ ਘੂਕਰ ਵਿਚ ਆਪੂੰ ਹੀ ਘੂਕਦਾ ਫਿਰ ਰਿਹਾ ਸੀ।

* * * * * * *

ਚੀਕੇ ਚਰਖਾ ਬਿਸ਼ਨੀਏ ਤੇਰਾ, ਲੋਕਾ ਭਾਣੇ ਮੋਰ ਕੂਕਦਾ।

ਇਹ ਤੁਕ ਪੇਸ਼ ਕਰਕੇ ਮੈਂ ਕਿਹਾ-ਇਹੋ ਜਿਹੇ ਗੀਤ ਜਿਨ੍ਹਾਂ ਨੂੰ ਆਉਂਦੇ ਨੇ ਪਹਿਲਾਂ ਉਹ ਸੁਣਾਓ। ਜਿਵੇਂ ਇਕ ਟੱਪਾ ਹੋਰ ਗਾਉਂਦੇ ਹੁੰਦੇ ਹਨ-

'ਕਿਸੇ ਅੱਖੀਆਂ ਦਾ ਤੀਰ ਚਲਾਇਆ, ਕਤਣੀ ਦੀ ਤੀਲ ਟੁੱਟ ਗਈ।' ਇਹ ਕਿਤੇ ਕੁੜੀਆਂ ਦਾ ਗੀਤ ਹੈ ਇਹ ਤਾਂ ਮੁੰਡੇ ਬੋਲੀਆਂ ਪਾਉਂਦੇ ਹੁੰਦੇ ਹਨ ਕੁੜੀਆਂ ਦੇ ਹੋਰ ਵੀ ਹੁੰਦੇ ਹਨ।' ਇਕ ਕੁੜੀ ਨੇ ਮੇਰੀ ਗਲਤੀ ਨੂੰ ਦਰੁਸਤ ਕਰਦਿਆਂ ਕਿਹਾ।

'ਚਲੋ ਜਿਵੇਂ ਕੁੜੀਆਂ ਦੇ ਹੁੰਦੇ ਨੇ ਓਵੇਂ ਹੀ ਸੁਣਾਓ'-

'ਪਹਿਲਾਂ ਕੱਤਣੀ ਦੇ ਸੁਣਾਓ ਨੀ। ਜੀਹਨੂੰ ਜੇਹੜਾ ਜੇਹੜਾ ਯਾਦ ਆਉਂਦੈ ਸੁਣਾਈ ਜਾਵੇ' ਕਹਿਣ ਵਾਲੀ ਕੁੜੀ ਨੇ ਫੇਰ ਕਹੋਂਗੀਆਂ 'ਜੇੜਾ ਬੋਲੇ ਉਹੀ ਕੁੰਡਾ ਖੋਲੇ।' ਪਹਿਲਾਂ ਮੈਂ ਈ ਜੇਹੜੇ ਚਾਰ ਟੱਪੇ ਚੇਤੇ ਹਨ। ਸੁਣ ਲਵੋ-

ਕੱਤਣੀ ਦੀ ਤੀਲ ਟੁੱਟ ਗਈ ਖੰਭ ਸਿਟ ਜਾ ਕਲੈਹਰੀਆ ਮੋਰਾ।

ਕੱਤਣੀ ਬਣਾਉਣੀ ਵੇ, ਤੂੰ ਲਗ ਮੋਰਾਂ ਦਾ ਪਾਲੀ।

ਇਸਦੇ ਜਵਾਬ ਵਿਚ ਢੁੱਕਦਾ ਗੀਤ ਸਾਹਮਣੇ ਚਰਖੇ ਵਾਲੀ ਨੇ ਗਾ ਕੇ ਮੋੜ ਦਿਤਾ-

ਅੱਗ ਲੱਗੇ ਕੱਤਣੀ ਨੂੰਹ, ਜੀਉਂਦੇ ਮੋਰ ਦਾ ਪਾਪ ਨਹੀਂ ਲੈਣਾ।

ਇਕ ਹੋਰ ਨੇ ਕਿਹਾ-

ਕਰ ਮੋਰਾਂ ਦੀ ਸੇਵਾ ਜੇ ਕੱਤਣੀ ਬਣਾਉਣੀ ਹੈ।

ਆਮ ਤੌਰ ਤੇ ਕੱਤਣੀ ਸਰਕੜੇ, ਮੁੰਜ ਜਾਂ ਕਣਕ ਦੀਆਂ ਤੀਲਾਂ ਦੀ ਬਣਾਈ ਜਾਂਦੀ ਹੈ। ਪਰ ਸਭ ਤੋਂ ਵਧੀਆ ਮੋਰ ਦੇ, ਫੰਘਾਂ ਦੀ ਹੁੰਦੀ ਹੈ। ਕੀ ਮੁਟਿਆਰਾਂ ਦੇ ਘੇਰੇ ਵਿਚ ਪਈ 'ਕੱਤਣੀ' ਕੱਤਣੀ ਹੀ ਰਹਿ ਜਾਂਦੀ ਹੈ? ਨਹੀਂ ਨਹੀਂ, ਕੱਤਣੀ ਤਾਂ ਇਕ ਪਟਾਰੀ ਬਣ ਜਾਂਦੀ ਹੈ ਤੇ ਉਸ ਵਿਚ ਪਈਆਂ ਪੂਣੀਆਂ ਸੱਪ!

'ਮੇਰੀ ਕੱਤਣੀ 'ਚੋਂ ਪੈਣ ਫੁਕਾਰੇ,

ਪੂਣੀਆਂ ਦੇ ਸੱਪ ਬਣ ਗਏ।

ਜਦੋਂ ਕੋਈ ਅੱਲੜ ਆਪਣੇ ਹੱਥਾਂ ਨਾਲ ਕੱਤਣੀ ਵਿਚ ਪੂਣੀਆਂ ਪਾਉਂਦੀ ਹੈ, ਸੋਹਲ ਹੱਥਾਂ ਦੀ ਛੋਹ ਪਿਛੋਂ ਉਹ ਨਿਰਜਿੰਦ ਨਰਮ ਰੂੰ ਦੀਆਂ ਪੂਣੀਆਂ ਨਹੀਂ ਰਹਿ ਜਾਂਦੀਆਂ, ਓਥੇ ਤਾਂ ਕੁਝ ਹੋਰ ਹੀ ਤਮਾਸ਼ਾ ਬਣ ਗਿਆ ਹੁੰਦਾ ਹੈ-

'ਹੀਰ ਬੰਗਾਲਣ ਨੇ ਸੱਪ ਧੂਹ ਕੇ ਪਟਾਰੀ ਵਿਚ ਪਾਏ।'

'ਤੂੰ ਉਹ ਕਿਉਂ ਨਹੀਂ ਬੋਲੀ ਪਾਉਂਦੀ ਨੀ ਜੇਹੜੀ ਵਿਚ ਕੱਤਣੀ 'ਚ ਲੱਡੂਆਂ ਦੀ ਗੱਲ ਆਉਂਦੀ ਹੈ? ਛੱਡ ਨੀ ਪਰੇ ਫੇਰ ਓਹੋ ਗੱਲਾਂ। ਜੇ ਥੋਨੂੰ ਸੰਗ ਲਗਦੀ ਐ ਤਾਂ ਮੈਂ

ਪਾ ਦਿੰਦੀ ਹਾਂ।'-ਆਖਦੀ ਹੋਈ ਛੋਪ ਦੀ ਮਰੈਲ੍ਹਣ ਕੁੜੀ ਨੇ ਮੂੰਹ ਵਿਚੋਂ ਈ ਤੰਦ ਕੱਢ ਕੇ ਨਿਸੰਗਤਾ ਨਾਲ ਕਿਹਾ-

'ਮੇਰੀ ਕੱਤਣੀ ਨਸੀਬਾਂ ਵਾਲੀ, ਭਰੀ ਰਹਿੰਦੀ ਲੱਡੂਆਂ ਦੀ।'

'ਲੈ ਹੁਣ ਮੈਤੋ ਵੀ ਸੁਣੋ।' ਕੋਲ ਬੈਠੀ ਗਲੋਟੇ ਅਟੇਰ ਰਹੀ ਬੁੜੀ ਨੇ ਆਪਣੇ ਮੂੰਹੋਂ ਢੁੱਕਦਾ ਇਕ ਟੱਪਾ ਸੁਨਾਉਣ ਤੋਂ ਪਹਿਲਾਂ ਕਿਹਾ-

ਧੀਏ ਚੱਜ ਨਾ ਵਸਣ ਤੇਰੇ, ਕੱਤਣੀ 'ਚ ਪਈਆਂ ਰਿਉੜੀਆਂ।

ਅੰਮਾਂ ਫਿਰ ਇਉਂ ਵੀ ਤਾਂ ਹੈ-

'ਸੱਸੇ ਮੇਰੀਆਂ ਕਰੇ ਤਕੜਾਈਆਂ, ਆਪਣੇ ਤੂੰ ਦਿਨ ਭੁੱਲਗੀ।'

'ਲੈ ਸੁਣ ਲਉ ਨੀ ਕਿਹੜਾ ਜ਼ਮਾਨਾ ਆ ਗਿਆ ਹੈ 'ਇੱਟ ਚੁੱਕਦੀ ਨੂੰ ਹੈ ਨਾ ਪੱਥਰ ਤਿਆਰ' ਵਾਲੀ ਗੱਲ। ਚੰਗਾ ਭਾਈ ਗਾਹਾ ਨੂੰ ਕੁਝ ਨਹੀਂ ਆਖਦੀ।

ਅੰਮਾਂ ਇਹ ਕਿਤੇ ਗੁੱਸੇ ਹੋਣ ਵਾਲੀ ਗੱਲ ਹੈ। ਐਵੇਂ ਮੂੰਹੋਂ ਗੱਲ ਨਿਕਲ ਗਈ ਸੀ, ਜੇ ਤੈਨੂੰ ਬੁਰੀ ਲੱਗਦੀ ਹੈ ਤਾਂ ਭਾਈ ਮਾਫ਼ੀ ਦੇ ਦੇ।'

'ਨਾ ਗੁੱਸਾ ਕਾਹਦਾ ਭਾਈ, ਮੇਰੀ ਵੀ ਐਵੇਂ ਜ਼ੁਬਾਨ 'ਚੋਂ ਨਿਕਲ ਗਿਆ ਸੀ। ਖੇਡੋ ਮੱਲੋ, ਸੁਖ ਨਾਲ ਥੋੜੇ ਦਿਨ ਨੇ। ਏਹੀ ਤਾਂ ਕੁੜੀਆਂ ਦੇ ਚਾਰ ਦਿਨ ਖੇਡਣ ਦੇ ਹੁੰਦੇ ਹਨ।' ਬੱਢੀ ਮਾਈ ਨੇ ਮਾਪਿਆਂ ਵਾਲਾ ਫ਼ਰਜ਼ ਪੂਰਾ ਕੀਤਾ।

ਮਾਮਲਾ ਵਧਦਾ ਵਧਦਾ ਮਸਾ ਖ਼ਤਮ ਹੋਇਆ, ਨਹੀਂ ਤਾਂ ਸੱਸਾਂ ਦੀ ਨਿੰਦਿਆਂ ਦਾ ਜਿਵੇਂ ਬੁੜ੍ਹੀ ਨੇ ਉਸ ਵੇਲੇ ਬਦਲਾ ਲੈਣਾ ਹੁੰਦਾ ਹੈ। ਤਕੜਾ ਵਿਰੋਧੀ ਹਮਲਾ ਬੋਲ ਦਿਤਾ ਸੀ।

* * * * * * *

ਚਰਖੇ ਦਾ ਗੀਤਾ ਗਾਓ ਨੀ, ਜਿਹੜਾ ਤੀਆਂ ਨੂੰ ਰੁੜੀ ਧੀ ਨੇ ਗਾਇਆ ਸੀ।' ਇਕ ਕੁੜੀ ਨੇ ਦੂਜੀਆਂ ਵਲ ਇਸ਼ਾਰਾ ਕਰਕੇ ਕਿਹਾ-

'ਪਿੱਛੋਂ ਚੱਕੋਗੀਆਂ ਵੀ?' ਕੁੜੀ ਨੇ ਬਾਕੀਆਂ ਨੂੰ ਆਪਣੇ ਗੀਤ ਦੀ ਸੁਰ ਵਾਂਗ ਉਗੀਸਦਿਆਂ ਦਿੱਤਾ-

'ਤੂੰ ਗਾ ਤਾਂ ਸਹੀ ਇਕ ਵਾਰ' ਮੈਨੂੰ ਵੀਰ ਦੀ ਸਹੁੰ ਜੋ ਧਮੱਚੀ ਨਾ ਪੱਟ ਦੇਈਏ,-ਇਸ ਹੱਲਾ ਸ਼ੇਰੀ ਪਿੱਛੋਂ ਸੁਝਾਉ ਦੇਣ ਵਾਲੀ ਕੁੜੀ ਨੇ ਆਪਣੀ ਭਰਵੀਂ ਸੁਰ ਤੇ ਚਰਖੇ ਦੇ ਹਥੜੇ ਨੂੰ ਤਾਲ ਵਿਚ ਘੁਮਾਂਦਿਆਂ, ਪੂਣੀ ਦੇ ਤੰਦ ਦੇ ਨਾਲ ਨਾਲ ਗੀਤ ਦੀ ਤੰਦ ਵੀ ਛੋਹ ਦਿੱਤੀ-

'ਕਾਰੀਗਰ ਨੂੰ ਦਿਉ ਵਧਾਈ, ਚਰਖਾ ਜਿੰਨੇ ਬਣਾਇਆ।
ਰੰਗਲੇ ਮੁੰਨੇ ਰੰਗੀਨ ਗੁੱਡੀਆਂ, ਗੋਲ ਮਝੇਰੂ ਪਾਇਆ।
ਮੇਖਾਂ ਲਾਈਆਂ ਵਿਚ ਸੁਨਿਹਰੀ, ਹੀਰਿਆਂ ਜੜਤ ਜੜਾਇਆ।
ਬੀੜੀਆਂ ਦੇ ਨਾਲ ਖਹੇ ਦਮਕੜਾ, ਤਕਲਾ ਫਿਰੇ ਸਵਾਇਆ।
ਕੱਤ ਲੈ ਕੁੜੀਏ ਨੀ, ਤੇਰੇ ਵਿਆਹ ਦਾ ਲਾਗੀ ਆਇਆ।'

ਅਖ਼ੀਰਲੀ ਤੁਕ ਉਤੇ ਸਾਰੀਆਂ ਕੁੜੀਆਂ ਨੇ ਉਹ ਤੋੜਾ ਝਾੜਿਆ ਕਿ ਘਰ ਦੀ ਛੱਤ ਕੰਬਣ ਲਾ ਦਿੱਤੀ। ਦੂਜੀ ਕੁੜੀ ਨੇ ਤੋੜਾ ਠੰਡਾ ਹੁੰਦਿਆਂ ਹੀ ਰੌਣੇ ਭੌਣੇ ਚਰਖੇ ਦਾ ਸਤੋਤਰ ਆਰੰਭ ਕਰ ਦਿੱਤਾ।

ਚਰਖਾ ਮੇਰਾ ਰੌਣਾ ਭੌਣਾ, ਵਿਚ ਸੋਨੇ ਦੀਆਂ ਮੇਖਾਂ।

ਮਾਂ ਮੇਰੀ ਦੀਆਂ ਯਾਦਾਂ ਆਵਣ, ਜਦ ਚਰਖੇ ਵਲ ਵੇਖਾਂ।
ਮਾਂ ਮੇਰੀ ਚਰਖ਼ਾਂ ਦਿੱਤਾ, ਪੀੜ੍ਹੀ ਕਰਾ ਦੇ ਤੂੰ।
ਵੇ ਸਾਰੀ ਰਾਤ ਕੱਤਿਆ ਕਰੂੰ , ਕੱਤਿਆ ਕਰੂੰ ਤੇਰਾ ਰੂੰ।
'ਭੇਜੋ ਨੀ ਏਹਦੇ ਸਹੁਰੀ ਸੁਨੇਹਾ ਰੂੰ ਏਥੇ ਈ ਭੇਜ ਦੇਣ।'

ਦੂਜੀਆਂ ਕੁੜੀਆਂ ਨੇ ਸਾਂਈਆਂ ਦੀ ਨਵੀਂ ਵਿਆਹੀ ਸਰੀਫ਼ਾਂ ਨੂੰ ਠੱਠਾ ਕੀ ਕੀਤਾ ਵਿਚਾਰੀ ਸ਼ਰਮ ਨਾਲ ਗੁੱਛਾ ਮੁੱਛਾ ਹੋ ਗਈ।

'ਇਹ ਤਾਂ ਗੀਤ ਸੀ। ਇਸ ਵਿਚ ਹੋਰ ਕਿਹੜੀ ਗੱਲ ਐ। ਚਲੋ ਹੁਣ ਨਹੀਂ ਗਾਊਂਗੀ। ਸ਼ਰੀਫਾਂ ਨੇ ਇਹ ਕਹਿਕੇ, ਰੋਸ ਨਾਲ ਚੁੱਪ ਵੱਟ ਲਈ।

'ਫੋਟ ਨੀ' ਇਹ ਤਾਂ ਸੱਚੀ ਈਂ ਗੁੱਸਾ ਕਰ ਗਈ। ਕੋਲ ਦੇ ਚਰਖ਼ਿਆਂ ਵਾਲੀਆਂ ਦੋ ਕੁੜੀਆਂ ਨੇ ਕੁਤਕਤਾਰੀਆਂ ਕੱਢ ਕੇ ਮਸਾਂ ਮਸਾਂ ਉਹਦੇ ਮੁਰਝਾਏ ਮੂੰਹ ਉੱਤੇ ਮੁਸਕਰਾਹਟ ਲਿਆਂਦੀ।

ਤੁਸੀਂ ਆਪਣੀਆਂ ਲੜਾਈਆਂ ਫੇਰ ਲੜ ਲੈਣੀਆਂ ਮੈਨੂੰ ਅੱਜ ਚੱਜ ਨਾਲ ਗੀਤ ਸੁਣਾਓ।' ਮੈਂ ਕੁੜੀਆਂ ਦੇ ਹਾਸੇ ਠੱਠੇ ਦੇ ਵਗ ਰਹੇ ਵਹਿਣ ਵਿਚ ਅੜਿੱਕਾ ਡਾਹੁੰਦਿਆਂ ਕਿਹਾ–

'ਸਾਡੇ ਕਿਹੜਾ ਲਿਖੇ ਹੋਏ ਨੇ ਜਿਹੜਾ ਯਾਦ ਆਉਂਦੈ ਸੁਣਾਈ ਜਾਦੀਆਂ ਹਾਂ।' ਇਕ ਅਲਗਰਜ ਜਿਹੀ ਕੁੜੀ ਦੇ ਇਹ ਲਫ਼ਜ਼ ਮੇਰੇ ਕੰਨਾਂ ਤੱਕ ਪੁਜਦਿਆਂ ਹੀ, ਦੂਜੀ ਕੁੜੀ ਦੇ ਮੂੰਹੋਂ ਨਿਕਲਿਆ ਗੀਤ ਆਪਣੇ ਖੰਭ ਫੜ ਫੜਾਉਂਦਾ ਉਡਦਾ ਉਡਦਾ ਮੇਰੇ ਸਿਰ ਉਤੋਂ ਦੀ ਲੰਘਦਾ ਮਾਲੂਮ ਹੋਇਆ–

'ਇਸ ਦੇਸ ਦਾ ਚੰਦਰਾ ਪਾਣੀ, ਚੰਦਰੀ ਜਿਹੀ ਇਹ ਥਾਂ।
ਛਾਵੇਂ ਬਹਿ ਕੇ ਕੱਤਣ ਲੱਗੀ, ਮੇਰੀ ਚੂੰਢੀ ਲੈ ਗਿਆ ਕਾਂ।
ਕਾਵਾਂ ਕਾਵਾਂ ਚੂੰਢੀ ਦੇ ਜਾਹ, ਲੈ ਕੇ ਰੱਬ ਦਾ ਨਾਂ।
ਚੂੰਢੀ ਤੇਰੀ ਤਾਂ ਦਿਉ ਹੀਰੇ, ਜੇ ਦੱਸੇ ਮਾਹੀਂ ਦਾ ਨਾਂ।
ਜਿਹੜਾ ਮੇਰੇ ਦਿਲ ਦਾ ਵਾਲੀ, ਰਾਂਝਾ ਉਹਦਾ ਨਾਂ।
ਚੂੰਢੀ ਦੇ ਜਾ ਵੇ! ਮੈਂ ਬੁਲਬੁਲ ਤੂੰ ਕਾਂ।'

ਇਸ ਗੀਤ ਦੀ ਅਖ਼ੀਰਲੀ ਧਾਰਨਾ ਦੀ ਤੁਕ ਉਤੇ ਵੀ ਕੁੜੀਆਂ ਨੇ ਦੂਹਰਾ ਤਾਲ ਦੇ ਕੇ ਖ਼ੂਬ ਰੌਣਕ ਬੰਨੀ। ਤੇ ਤ੍ਰਿਂਞਣ ਕੋਲ ਬੈਠੀ ਗਲੋਟੇ ਅਟੇਰਦੀ, ਸਾਡੀ ਸਿਆਣੀ ਗਵਾਂਢਣ ਨੇ ਕੁੜੀਆਂ ਨੂੰ ਵੰਗਾਰਿਆ–

'ਘੂਕਰੋ ਨੂੰ ਆਉਂਦੈ।' ਇਕ ਕੁੜੀ ਨੇ ਜਵਾਬ ਦਿੱਤਾ।

'ਚੰਗਾ ਫਿਰ ਉਹ ਗਾ ਕੇ ਸੁਣਾਓ!' ਬੁੜ੍ਹੀ ਨੇ ਪੂਰਾ ਵਾਰਾ ਸਾਰਾ ਲੈਣ ਲਈ ਕਿਹਾ।

ਇਹ ਤਾਂ ਬੜ੍ਹੀਆਂ ਦਾ ਗੀਤ ਐ, ਅਸੀਂ ਕੁੜੀਆਂ ਮਾਨੀਆਂ ਕਾਹਨੂੰ ਗਾਈਏ।' ਕੁੜੀਆਂ ਨੇ ਬੁੜ੍ਹੀ ਦੇ ਹੁਣੇ ਕਹੇ ਵਾਕਾਂ ਦਾ ਲਾਭ ਉਠਾਂਦਿਆਂ ਕਿਹਾ।

'ਨਾ ਭਾਈ, ਇਓਂ ਨੀ ਆਪਾਂ ਦੋਵੇਂ ਜਣੀਆਂ ਈ ਗਾਉਂਦੀਆਂ ਹਾਂ। ਇਹ ਕਹਿ ਕੇ ਦੋਵਾਂ ਬੁੱਢੀਆਂ ਨੇ ਮਿਲਵੀਂ ਸੁਰ ਕੱਢ ਕੇ ਲੰਮੀ ਹੇਕ ਵਿਚ ਗੀਤ ਦਾ ਰਸ ਭਿੰਨਾ ਅਲਾਪ ਆਰੰਭ ਦਿਤਾ–

'ਚਰਖਾ ਤਾਂ ਮੇਰਾ ਤ੍ਰਿਂਞਣਾ ਦਾ ਸਰਦਾਰ ਨੀ ਮਾਏ।
ਜਿੰਨੇ ਤਾਂ ਬੀੜਿਆ ਨੀ ਚਰਖਾ ਮੇਰਾ,
ਓਹ ਤੋਂ ਜਾਵਾਂ ਬਲਹਾਰ ਨੀ ਮਾਏ।

ਚਾਚੀ ਨੇ ਬੰਨੀਆਂ ਚਰਮਖ਼ਾਂ,
ਵੱਡੀ ਭਾਬੀ ਨੇ ਦਿੱਤਾ ਤੱਕਲਾ ਸਵਾਰ ਨੀ ਮਾਏ।
ਤਰਖਾਣਾਂ ਨੇ ਘੜਿਆ ਸੀ ਚਰਖਾ ਮੇਰਾ,
ਤ੍ਰਿੰਞਣਾ ਦਾ ਸਰਦਾਰ ਨੀ ਮਾਏ।
ਚਾਚੀ ਨੇ ਸੀਤੀਆਂ ਗੁੱਡੀਆਂ, ਸੁਨਿਆਰੇ ਨੇ ਘੜਿਆ ਸੀ ਹਾਰ।
ਕੌਣ ਖੇਲ੍ਹੇਗੀ ਗੁੱਡੀਆਂ, ਮੇਰਾ ਕੌਣ ਪਹਿਨਾਏਗੀ ਹਾਰ।
ਕੌਣ ਕੱਤੂ ਮੇਰਾ ਚਰਖਾ ਨੀ, ਮਾਏ ਤ੍ਰਿੰਞਣਾ ਦਾ ਸਰਦਾਰ।
'ਭਤੀਜੀਆਂ ਖੇਲਣ ਗੁੱਡੀਆਂ, ਮੇਰੀ ਭੂਆ ਪਹਿਨੇਗੀ ਹਾਰ।
ਭਾਬੋ ਕੱਤੇਗੀ ਚਰਖਾ ਮੇਰਾ,
ਇਹ ਤ੍ਰਿੰਞਣਾ ਦਾ ਸਰਦਾਰ ਨੀ ਮਾਏ।'

ਇਕ ਗੀਤ ਹੋਰ ਵੀ ਤਾਂ ਗਾਉਂਦੀਆਂ ਹੁੰਦੀਆਂ ਹਨ, ਜੀਹਦੇ ਵਿਚ ਛੋਪ ਵੀ ਆਉਂਦਾ ਹੈ-ਇਕ ਕੁੜੀ ਨੇ ਨਵੇਂ ਗੀਤ ਦੀ ਯਾਦ ਦਿਲਾਉਂਦਿਆਂ ਕਿਹਾ-

'ਸੁਣਾ ਬੀਬੀ ਰਾਣੀ ਬੜੀ ਸਿਆਣੀ ਹੈ।' ਮੇਰੇ ਕਹਿਣ ਦੀ ਦੇਰ ਸੀ ਕੁੜੀ ਲਾਜਵੰਤੀ ਵਾਂਗ ਕੁਮਲਾ ਗਈ। 'ਭਾਈ ਬਹੁਤਾ ਇਉਂ ਨਾ ਕਹੋ ਮੈਨੂੰ ਸੰਗ ਲੱਗਦੀ ਹੈ, ਜਦੋਂ ਮੇਰਾ ਮਨ ਮੰਨਿਆ ਮੈਂ ਆਪੇ ਈ ਸੁਣਾ ਦੇਊਂ-ਥੋੜੀ ਜਿਹੀ ਚੁੱਪ ਪਿਛੋਂ ਉਸ ਕੁੜੀ ਨੇ ਗੀਤ ਦੀ ਸੁਰ ਉਚੀ ਕਰ ਦਿੱਤੀ-

'ਛਜ ਭਰ ਪਾਉਂਨੀਆਂ ਪੂਣੀਆਂ, ਪਾਉਨੀਆਂ ਨੌਂ ਤੇ ਵੀਹ,
ਕੱਤਣ ਵਾਲੀਆਂ ਭਾਬੀਆਂ ਮੈਂ ਪਰਦੇਸਣ ਧੀ।
ਦੂਰੋਂ ਆਈ ਸੀ ਚੱਲ ਕੇ ਮੈਂ ਦਰ ਵਿਚ ਰਹੀ ਖਲੀ।
ਭਾਬੀਆਂ ਸੁੱਖ ਨਾ ਪੁੱਛਿਆ, ਵੀਰਾਂ ਨਾ ਪੁਛੀ ਭਲੀ।'

'ਗੀਤ ਤਾਂ ਕੁੜੇ ਬੜਾ ਸੁਹਣਾ ਸੀ, ਤੂੰ ਕਿਥੇ ਗੋਦੜੀ ਵਿਚ ਲਾਲ ਲੁਕੀ ਬੈਠੀ ਰਹੀ। ਹੁਣ ਹੋਰ ਵੀ ਸੁਣਾ, ਤੇਰੇ ਨਾਨਕਿਆਂ ਵੰਨੀ ਕਈ ਗੀਤ ਹੋਰਵੀ ਗਾਉਂਦੀਆਂ ਹੋਣਗੀਆਂ।' ਇਕ ਕੁੜੀ ਨੇ ਚਰਖ਼ੇ ਦਾ ਹਥੜਾ ਠੱਲਦਿਆਂ, ਗੀਤ-ਗਾਇਕਾਂ ਨੂੰ ਭਰਵੀ ਪ੍ਰੇਰਨਾ ਕੀਤੀ।'

'ਮੈਨੂੰ ਤਾਂ ਐਵੇਂ ਇਕ ਦੋ ਈ ਆਉਂਦੇ ਨੇ, ਡੁੱਬ ਜਾਣਾ ਚੇਤਾ ਕਿਹੜਾ ਸਾਰੀਆਂ ਗੱਲਾਂ ਯਾਦ ਰੱਖਦਾ ਹੈ, ਜੇਹੜਾ ਆਉਂਦਾ ਹੋਰ ਸੁਣ ਲਵੋ।

ਢਲ ਪਰਛਾਵੀਂ ਚਰਖਾ ਡਾਹਿਆ, ਛੱਲੀਆਂ ਲਾਹੀਆਂ ਚਾਰ,
ਨੀ ਨਣਦੇ ਇੰਜ ਬੋਲੇਂ, ਜਿਵੇਂ ਬੋਲੇ ਸਰਕਾਰ।
ਢਲ ਪਰਛਾਵੀਂ ਚਰਖਾ ਡਾਹਿਆ ਪੁੱਠੀ ਸਿੱਧੀ ਤੰਦ,
ਨੀ ਨਣਦੇ ਇੰਜ ਬੋਲੇ, ਜਿਉਂ ਬੋਲੇ ਖਾਨ ਮਸੰਦ।
ਢਲ ਪਰਛਾਵੀਂ ਚਰਖ਼ਾ ਡਾਹਿਆ, ਛੱਲੀਆਂ ਕੱਤੀਆਂ ਚਾਰ,
ਨੀ ਨਣਦੇ ਇੰਜ ਬੋਲੇਂ, ਜਿਵੇਂ ਵਰ੍ਹਿਆਂ ਦੀ ਬੀਮਾਰ।'

'ਕਈ ਨਣਦਾ ਵੀ ਭੈਣੇ? ਬੜੀਆਂ ਸ਼ੈਤਾਨ ਹੁੰਦੀਆਂ ਹਨ। ਅੱਗੇ ਤਾਂ ਨਣਦ ਭਰਜਾਈ ਦਾ ਝੋਟੇ ਵਾਲਾ ਖੋਰ ਹੁੰਦਾ ਸੀ, ਤਾਂ ਹੀ ਤਾਂ ਚਰਖੇ ਦੇ ਗੀਤਾਂ ਵਿਚ ਨਣਦਾਂ ਦੀ ਛਿੱਲ ਲਾਹੀ ਗਈ ਹੈ-

ਜਿੱਥੇ ਨਣਦਾ ਦਾ ਬਸ ਚੱਲਦਾ ਹੈ ਉਹ ਕਿਹੜਾ ਘੱਟ ਗੁਜ਼ਾਰਦੀਆਂ ਹਨ। ਨਣਦਾ ਭਰਜਾਈ ਦੇ ਗੀਤ ਦੋਵੇਂ ਪਾਸਿਆਂ ਦੇ ਈ ਮਿਲਦੇ ਹਨ-

'ਕਾਠ ਕਾਠ ਚਰਖਿਆ ਵੇ, ਕਾਠ ਕਾਠ ਗੁੱਡੀ,

ਤੋਰ ਕੇ ਨਨਾਣ ਨੂੰ, ਭਰਜਾਈਆਂ ਪਾਈ ਲੁੱਡੀ।
ਕਾਠ ਕਾਠ ਚਰਖਿਆ ਵੇ, ਰੱਖਾ ਤੈਨੂੰ ਡਾਹ,
ਫਿਰ ਛਿਮਾਹੀ ਆਣ ਦੇ ਧੀਆਂ ਦੇ ਇਹ ਰਾਹ।

ਜਿਥੇ ਭਰਜਾਈਆਂ ਦੀ ਚੱਲਦੀ ਹੈ ਉਥੇ ਉਹ ਵੀ ਘੱਟ ਨਹੀਂ ਕਰਦੀਆਂ ਭੋਲੂ ਭਾਈ ਜੀ ਦੇ ਨਿੱਤ ਕੰਨ ਭਰ ਭਰ ਕੇ ਭੈਣਾਂ ਨਾਲੋਂ ਭਰਾਵਾਂ ਨੂੰ ਵੀ ਉਲਟ ਕਰ ਦਿੰਦੀਆਂ ਹਨ–

'ਜੇਹੜੀ ਤਾਂ ਤੇਰੀ ਭੈਣ ਵੇ, ਸਾਡੀ ਨਣਦ ਵੇ ਸਾਨੂੰ ਬਹੁਤ ਸਤਾਵੇ।'
ਦਬ ਦੇ ਦੇਂਦੀ ਤਕਲੇ ਨੂੰ ਸਾਥੋਂ ਨਿੱਕਾ ਕਤਾਵੇ।
'ਉਹ ਘਰ ਨਹੀਂ ਵੱਸਦੇ ਜਿਥੇ ਨਣਦਾਂ ਦੀ ਸਰਦਾਰੀ।

'ਅੱਜ ਕੱਲ ਤਾਂ ਭਾਈ ਨਣਦ ਭਰਜਾਈ ਦੀ ਕਿਧਰੇ ਲੜਾਈ ਨਹੀਂ ਸੁਣੀ, ਉਹ ਜ਼ਮਾਨੇ ਬਦਲ ਗਏ। ਹੁਣ ਤਾਂ ਜਦੋਂ ਕੋਈ ਨਵੇਂ ਗੀਤ ਜੋੜੇਗਾ ਨਣਦ ਭਰਜਾਈ ਦੇ ਪਿਆਰ ਦੇ ਭਾਵੇਂ ਹੋਣ।' ਇਹ ਕਹਿ ਕੇ ਇਕ ਕੁੜੀ ਨੇ ਨਣਦ ਭਰਜਾਈ ਦੇ ਰਿਸ਼ਤੇ ਵਿਚ ਹੋਏ ਸੁਧਾਰ ਬਾਰੇ ਦੱਸਿਆ।

ਲੋਕ ਗੀਤਾਂ ਦੇ ਪਾਰਖੂ ਆਖਦੇ ਹਨ। ਗੀਤ ਪਹਾੜਾਂ ਦੇ ਵੱਟਿਆਂ ਵਾਂਗ ਲੋਕਾਂ ਦੀ ਜੀਭ ਤੇ ਘਸ ਘਸ ਕੇ ਕੂਲੇ ਹੋਏ ਹਨ, ਇਹ ਗੱਲ ਗਲਤ ਹੋਵੇ ਜਾਂ ਦਰੁਸਤ, ਪਰ ਜੋ ਸੋਜ਼ ਤੇ ਲੈਅ ਲੰਮੀ ਹੇਕ ਦੇ ਗੀਤਾਂ ਦੇ ਗਾਉਣਾਂ ਵਿਚ ਹੈ ਇਸ ਬਾਰੇ ਤਾਂ ਉੱਕਾ ਹੀ ਸੰਦੇਹ ਨਹੀਂ? ਕਿੰਨੇ ਹੀ ਕਰੋੜ ਕੋਮਲ ਬੁਲ੍ਹਾਂ ਤੇ ਜੀਭਾਂ ਦੀ ਕੋਮਲਤਾ ਇਨ੍ਹਾਂ ਗੀਤਾਂ ਦੀ ਲੈਅ ਵਿਚ ਸਮੋਈ ਪਈ ਹੈ। ਜੇ ਇਨ੍ਹਾਂ ਧੁਨਾਂ ਦੀ ਸੰਭਾਲ ਨਾ ਕੀਤੀ ਗਈ ਤਾਂ ਪਤਾ ਨਹੀਂ ਅਸੀਂ ਕਿਤਨੀਆਂ ਸਦੀਆਂ ਪੁਰਾਣੀਆਂ ਲੋਕ ਸੁਰਾਂ ਤੇ ਧੁਨੀਆਂ ਗੁਆ ਬੈਠੀਏ।

ਗਾਏ ਜਾ ਰਹੇ ਲੰਮੇ ਗੀਤ ਦੀ ਹੇਕ ਦੀ ਮੰਡਲਾਂ ਦੀ ਧਨੀ, ਹਾਲਾਂ ਨੀਲੇ ਅਸਮਾਨ ਵਿਚ ਸੁੰਨ ਰੂਪ ਹੋਈ ਨਹੀਂ ਸੀ। ਕਿ ਕੋਲ ਬੈਠੀ ਦੂਜੀ ਗੁਆਂਢਣ ਦੇ ਗਲੋਟਿਆਂ ਵਾਲਾ 'ਤੋੜ' ਤਰਾਨੇ ਦੇਣ ਲੱਗ ਪਿਆ। ਉਹ ਸਿਆਣੀ ਬੁੱਢੀ ਆਪਣੀਆਂ ਦੋਹਤੀਆਂ ਦੀ ਜਿਨ੍ਹਾਂ ਵਿਚੋਂ ਇਕ ਤ੍ਰਿੰਞਣ ਵਿਚ ਕੱਤ ਰਹੀ ਸੀ, ਨਾਨੀ ਸੀ।

'ਲੈ ਚੁਪ ਵਾਲੇ ਸੂਤ ਦਾ ਗੀਤ ਸੁਣੋ ਨੀ, ਮੈਂ ਵੀ ਤੁਹਾਨੂੰ ਸੁਣਾਵਾਂ।' ਇਹ ਆਖਦਿਆਂ ਹੀ ਉਸ ਨੇ ਬਿਨਾਂ ਕਿਸੇ ਮਿੰਨਤ ਖੁਸ਼ਾਮਦ ਤੋਂ ਗੀਤ ਦੀ ਹੇਕ ਨਾਲ ਸਾਰਿਆਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਚਰਖ਼ਿਆ ਦੀ ਘੂਕਰ ਮੱਧਮ ਹੋ ਗਈ, ਪੂਣੀਆਂ ਫੜਣ ਵਾਲੇ ਪੋਟਿਆਂ ਵਿਚ ਤੰਦ ਹੌਲੇ ਤੇ ਲੰਮੇ ਹੋ ਗਏ, ਲੰਮੀਆਂ ਲੰਮੀਆਂ ਤੰਦਾਂ ਦੇ ਨਾਲ ਇਸ ਗੀਤ ਦੀ ਹੇਕ ਦੇ ਨਾਲ ਹੱਥਾਂ ਪੈਰਾਂ ਦੇ ਲੰਮੇ ਤਾਲ ਵੀ ਮਚਲਣ ਲਗ ਪਏ–

'ਬਾਬਲ ਕਾਜ ਰਚਾਇਆ, ਸਭ ਪ੍ਰਵਾਰ ਬੁਲਾਇਆ।
ਪਾਂਧੇ ਬੇਟਾ ਬੁਲਾਵੇ, ਸਾਹਾ ਧੁਰ ਪਹੁੰਚਾਵੇ।
ਪਹਿਲੀ ਚਿੱਠੀ ਮੇਰੀ ਨਾਨਕੜੇ, ਬਾਬਲ ਕਾਜ ਰਚਾਇਆ।
ਕੱਤ ਨੀ ਨਾਨੜੀਏ ਸੂਤ ਕੁੜੇ, ਤੂੰ ਸਿਆਲਾਂ ਦੀ ਰਾਤੀ,
ਨਾਨੀ ਸੁਪਤੜੀ ਸੂਤ ਕੱਤੇ ਨਾਨੇ ਠੋਕ ਬਣਾਇਆ।
ਸਰਹਿੰਦ ਤੋਂ ਲਿਆਂਦੀ ਮਜੀਠ ਨੀ ਸੂਹਾ ਛੋਪ ਰੰਗਾਇਆ।
ਕਢ ਨੀ ਅੰਮੜੀਏ ਚੋਪ ਕੁੜੇ ਨੀ ਸੂਤ ਕਤਾਇਆ।

'ਮੇਰੀ ਨਾਨੀ ਨੂੰ ਆਪਣੀ ਹੀ ਪਈ ਹੈ।' ਕੁੜੀ ਨੇ ਸ਼ਰਮਿੰਦਗੀ ਤੋਂ ਬਚਣ ਦਾ ਹੱਲ ਕੱਢ ਕੇ ਕਿਹਾ।

'ਇਹ ਕੇਹੜੀ ਗੱਲ ਹੈ। ਜੇ ਅੱਜ ਏਥੇ ਆਈ ਵੀ ਸੀ ਤਾਂ ਗਾ ਲਿਆ, ਨਾਲੇ ਨਾਨਕ ਛੱਕਾਂ ਨਾਨੀਆਂ ਬਿਨਾਂ ਕੌਣ ਪੂਰਦਾ ਹੈ। 'ਚਲੋ ਛੱਡੋ ਨੀ ਇਹ ਰੌਲਾ, ਹੋਰ ਕਰੋ ਕੋਈ ਗੱਲ। ਐਵੇਂ ਗੱਲੀਂ ਨਾ ਪੈ ਜਾਇਆ ਕਰੋ।' ਦੂਜੀ ਬੁੱਢੀ ਗੁਆਂਢਣ ਨੇ ਫਿਰ ਆਪਣੀ 'ਸਿਆਣੀ' ਰਾਇ ਦਿੱਤੀ।

'ਤਾਈ ਤੈਨੂੰ ਦੱਸ ਭਲਾ ਐਨੀ ਕੀ ਕਾਹਲੀ ਸੀ, ਭੋਲਾਂ ਨੂੰ ਝੱਟ ਸਹੁਰੀ ਤੋਰਨ ਦੀ ਕੀਤੀ। ਅਗਲਿਆਂ ਨੂੰ ਇਕ ਦੋ ਗੇੜੇ ਤਾਂ ਮਾਰ ਲੈਣ ਦਿੰਦੀ। ਹੁਣ ਕੱਲੀ ਬੈਠੀ ਡੁਸਕਦੀ ਰਹਿੰਦੀ ਐ। ਇਹੋ ਜਿਹੀਆਂ ਮਾਵਾਂ ਬਾਰੇ ਹੀ ਤਾਂ ਗੀਤ ਹੈ–

'ਤ੍ਰਿੰਞਣਾ ਦੇ ਵਿਚ ਕੱਤਣ ਸਹੇਲੀਆਂ,
ਗੁੱਡੀਆਂ ਨਾਲ ਗੁੱਡੀਆਂ ਜੋੜ।
ਹੁਣ ਕਿਉਂ ਰੋਂਦੀ ਹੈਂ, ਧੀਆਂ ਨੂੰ ਸਹੁਰੀ ਟੋਰ।'

'ਨਾ ਕਰਾਉ ਨੀ ਮਾੜੀਆਂ ਗੱਲਾਂ ਯਾਦ। ਕਿਸੇ ਦੇ ਦੁੱਖਾਂ ਨੂੰ ਐਵੇਂ ਨਹੀਂ ਫਰੋਲੀਦਾ। ਧੀਆਂ ਆਪਣੇ ਘਰ ਈ ਸ਼ੋਭਦੀਆਂ ਨੇ।' ਹੱਥ ਦਾ ਅਟੇਰਨ ਰੋਕ ਕੇ ਚੰਦੋ ਬੁੜੀ ਨੇ ਹਟਕੋਰਾ ਲੈਂਦੀ ਨੇ ਕਿਹਾ।

ਮੈਂ ਤਾਂ ਕਹਿੰਦੀ ਆ ਧੀਆਂ ਦਾ ਕਿਤੇ ਵੀ ਘਰ ਨਹੀਂ ਪੇਕੇ ਕਹਿੰਦੇ ਨੇ ਆਪਣੇ ਘਰ ਜਾਊਗੀ, ਸੌਹਰੀਂ ਜਾਂਦਿਆਂ ਅੱਗੇ ਸੱਸ ਪੈਰ ਨਹੀਂ ਲੱਗਣ ਦਿੰਦੀ। ਸੱਸ ਦੀ ਦੁਖਾਈ ਸੱਜ ਵਿਆਹੀ ਕੁੜੀ ਨੇ ਗੱਲ ਦੀ ਨੁਹਾਰ ਸੱਸਾਂ ਦੇ ਮਜ਼ਮੂਨ ਵਲ ਨੂੰ ਮੋੜਦਿਆਂ ਕਿਹਾ:

'ਅੱਗੇ ਸੱਸ ਬਘਿਆੜੀ ਟੱਕਰੀ, ਮਾਪਿਆਂ ਨੇ ਰੱਖੀ ਲਾਡਲੀ।'

'ਤੇਰੀ ਸੱਸ ਤਾਂ ਕੁੜੇ ਬੜੀ ਚੰਗੀ ਐ। ਸੱਸ ਤਾਂ ਬੰਤੋ ਦੀ ਬਹੇਲ ਸੁਣੀਦੀ ਐ। ਏਹਨੂੰ ਵੀ ਤਾਂ ਜਾਣਾਗੀਆਂ, ਜੇ ਪਹਿਲੇ ਹੱਲੇ ਈ ਤਕਲੇ ਵਾਂਗ ਸਿੱਧੀ ਨਾ ਕੀਤੀ? ਨਹੀਂ ਇਸ ਦੀ ਹੈਂਕੜ ਅਸੀਂ ਕੋਈ ਨੀ ਮੰਨਣੀ।' ਇਕ ਕੁੜੀ ਨੇ ਕਿਹਾ।

ਸੱਸਾਂ ਸਾਰੀਆਂ ਇਹੋ ਜਿਹੀਆਂ ਈ ਹੁੰਦੀਆਂ ਨੇ। ਜਿਵੇਂ ਕਹਿੰਦੇ ਨੇ, ਮਿਰਗਾਂ ਵਿਚ ਕੋਈ ਕਮਚਾਲਾ ਨਹੀਂ ਹੁੰਦਾ। ਕਹਿੰਦੇ ਠੂਹਿਆਂ ਨੂੰ ਕਿਸੇ ਨੇ ਪੁੱਛਿਆ, 'ਥੋਡੇ ਵਿਚੋਂ ਕੇਹੜਾ ਵੱਧ ਜ਼ਹਿਰੀਲਾ ਹੈ।' ਉਹ ਕਹਿੰਦੇ, 'ਕਿਸੇ ਦੀ ਪੂਛ ਨੂੰ ਹੱਥ ਲਾ ਵੇਖੋ। ਸੱਸਾਂ ਬਾਰੇ ਇਸ ਤਰ੍ਹਾਂ ਦੀ ਚਰਚਾ ਛਿੜੀ ਦੇਖ ਕੇ ਮੈਨੂੰ ਇਸ ਮਜ਼ਮੂਨ ਬਾਰੇ ਗੱਲ ਚਲਾਉਣ ਦੀ ਫੁਰ ਆਈ। ਸੱਸਾਂ ਦੀ ਬੋਲੀਆਂ ਤਾਂ ਤੁਹਾਨੂੰ ਬਹੁਤ ਆਉਂਦੀਆਂ ਹੋਣਗੀਆਂ। ਕੁੜੀਆਂ ਸੱਸਾਂ ਬਾਰੇ ਕੀ ਰਾਵਾਂ ਰੱਖਦੀਆਂ ਹਨ, ਕੁਝ ਉਹ ਵੀ ਸੁਣਾਓ?

ਪੀਤੋ ਨੂੰ ਬਾਹਲੀਆਂ ਆਉਂਦੀਆਂ ਨੇ।'

'ਤੈਨੂੰ ਕਿਹੜਾ ਘੱਟ ਆਉਂਦੀਆਂ ਨੇ ਤੂੰ ਕਿਉਂ ਨਹੀਂ ਗਾਉਂਦੀ।'

ਲੈ ਜੇਹੜੀ ਮੈਨੂੰ ਆਉਂਦੀ ਐ ਮੈਂ ਗਾ ਦਿੰਦੀ ਹਾਂ ਫੇਰ ਆਪਣੀ ਵਾਰੀ ਚੁੱਪ ਨਾ ਕਰੀਂ? ਬੰਤੋ ਨੇ ਦੂਜੀ ਨੂੰ ਪਰੇਰਦਿਆਂ ਕਿਹਾ:

'ਕਿਉਂ ਚੁਪ ਕਿਉਂ ਕਰਨੈਂ", ਲੈ ਪਹਿਲਾਂ ਮੈਤੋ ਹੀ ਸੁਣ ਲੈ–
ਮੇਰੀ ਸੱਸ ਤੇ ਚਮਕਦੇ ਵਾਲੇ, ਬਾਪੂ ਮੈਨੂੰ ਸੰਗ ਲੱਗਦੀ।
ਉਹਨੇ ਆਪਣੇ ਸ਼ੌਕ ਨੂੰ ਪਾਏ, ਤੈਨੂੰ ਕਾਹਦੀ ਸੰਗ ਕੁੜੀਏ।'

'ਤੈਨੂੰ ਕੁੜੇ ਕਾਹਤੋਂ ਸੰਗ ਲੱਗੀ' ਪਏ ਚਮਕਣ।ਸੰਗ ਤਾਂ ਓਦੋਂ ਲੱਗਦੀ ਹੁੰਦੀ ਹੈ, ਜਦੋਂ ਨਵੀਂ ਵਿਆਹੀ ਦੂਜੀ ਸੱਸ ਆਵੇ ਤੇ ਅਗੋਂ ਘਰੇ ਨੂੰਹ ਵਸ ਰਸ ਰਹੀ ਨੂੰ, ਸੱਸ ਘਰੇ ਲਿਆ ਕੇ ਪੀੜ੍ਹੀ ਤੇ ਬਿਠਾਉਣੀ ਪਵੇ।

'ਮੇਰੀ ਸੱਸ ਮੁਕਲਾਵੇ ਆਈ ਬਾਪੂ ਮੈਨੂੰ ਸੰਗ ਲੱਗਦੀ।
ਮੱਥਾ ਟੇਕ ਕੇ ਗੱਡੀ ਚੋਂ ਲਾਹ ਲੈ ਤੈਨੂੰ ਸੰਗ ਕਾਹਦੀ ਕੁੜੀਏ।'

'ਬਾਪੂ ਵੀ ਜਾਏ ਖਾਣਾ ਕੋਈ ਸ਼ੌਕੀ ਹੀ ਹੋਵੇਗਾ, ਵਈ ਚਲੋ ਨਵੀਂ ਕੁੜਮਣੀ ਨਾਲ ਹੱਸਾਂ ਖੇਡਾਂਗੇ। ਨਹੀਂ ਤਾਂ ਧੀਆਂ ਨੂੰ ਅਗਲੇ ਪਹਿਲਾਂ ਹੀ ਸੱਸੋ ਬਾਹਰਾ ਘਰ ਲੱਭਦੇ ਹਨ।' ਕੁੜੀਆਂ ਨੇ ਆਪਣੀ ਆਲੋਚਨਾ ਕਰਦਿਆਂ ਕਿਹਾ।

'ਇਹੋ ਜਿਹੀਆਂ ਸੱਸਾਂ ਬਥੇਰੇ ਹਾਲ ਕਰਦੀਆਂ ਨੇ , ਜੇ ਕਿਧਰੇ ਬੁੜ੍ਹੇ ਨਾਲ ਵਿਆਹੀਆਂ ਜਾਣ, ਫੇਰ ਤਾਂ ਉਈ ਖੁੱਲ੍ਹ ਹੋ ਜਾਂਦੀ ਹੈ। ਤਾਂਹੀ ਤਾਂ ਨੂੰਹਾਂ ਨੇ ਉਨ੍ਹਾਂ ਦੇ ਟੋਟਕੇ ਜੋੜੇ ਹੋਏ ਨੇ–

'ਸੁਨਿਆਰਿਆ ਵੇ ਮੇਰੀ ਨੱਥ ਘੜ ਦੇ ਉਤੇ ਤਾਂ ਪਾ ਦੇ ਮੋਰਨੀਆਂ ,
ਵੇ ਮੈਂ ਸੱਸ ਮੁਕਲਾਵੇ ਟੋਰਨੀਆਂ।
'ਮੇਰੀ ਸੱਸ ਨੇ ਬਾਣੀਆਂ ਕੀਤਾ, ਆਪਾਂ ਦੋਵੇਂ ਖੰਡ ਫੱਕੀਏ।'
'ਮੂਹਰੇ ਬਾਣੀਆਂ ਮਗਰ ਸੱਸ ਮੇਰੀ ਛਮਾਂ ਛਮਾਂ ਚੜ੍ਹੇ ਪਉੜੀਆਂ।'
'ਇਕ ਪੁਤ ਜੰਮ ਸੱਸੀਏ ਨੀ ਮੈਂ ਲੌਂਢਾ ਦਿਉਰ ਖਿਲਾਵਾਂ।'
'ਧੀਆਂ ਗੋਰੀਆਂ ਪੁੱਤ ਰੰਗ ਦੇ ਕਾਲੇ, ਕਿੱਥੋਂ ਲਿਆਈ ਬੀਅ ਸੱਸੀਏ।'
'ਮੇਰੀ ਸੱਸ ਨੇ ਚੰਗਿਆੜਾ ਪੁੱਤ ਜੰਮਿਆ, ਨਾ ਧਰਿਆ ਅੱਗ ਮੱਚਣਾ।'
'ਮੇਰੀ ਸੱਸ ਨੇ ਕਹਿਣਾ ਪੁੱਤ ਜੰਮਿਆ ਸੇਵੀਆਂ ਦੀ ਪਿੱਛ ਮੰਗਦਾ।'

ਇਹੋ ਜਿਹੀਆਂ ਅੜਬ ਸੱਸਾਂ ਜੇ ਮੱਕੀ ਦੇ ਟੁੱਕ ਦਾ ਖੰਨਾ ਮਾਰ ਕੇ ਬਾਂਹ ਭੰਨ ਦੇਣ, ਤਾਂ ਕੀ ਅਲੋਕਾਰ ਗੱਲ ਹੈ?

'ਮੇਰੀ ਸੱਸ ਨੇ ਮੱਕੀ ਦਾ ਟੁਕ ਮਾਰਿਆ ਡੋਲੇ ਕੋਲੋਂ ਬਾਂਹ ਭੰਨਤੀ।'

'ਕਿਉਂ ਨੀ ਭੋਲਾ, ਕੋਈ ਸੱਚੀ ਗੱਲ ਵੀ ਐ, ਕਿ ਉਈਂ ਵਿਚਾਰੀ ਸੱਸ ਦਾ ਗੁੱਡਾ ਬੰਨ੍ਹੀ ਫਿਰਦੀ ਹੈਂ।

'ਮੈਤੋਂ ਕੀ ਪੁੱਛਦੀਆਂ ਹੋ, ਇਹ ਤਾ ਜੇਹੜਾ ਕੁੜੀਆਂ ਦਾ ਵਿਹਾਰ ਹੁੰਦਾ ਹੈ, ਗੀਤਾਂ ਵਿਚ ਕਰ ਲੈਂਦੀਆਂ ਹਨ।' ਪੀਤੋ ਨੇ ਚਰਖੇ ਦੇ ਹਥੜੇ ਨੂੰ ਜੋਰ ਨਾਲ ਘੁਮਾ ਕੇ ਨਿੱਕਾ ਤੰਦ ਕੱਢਦਿਆਂ ਕਿਹਾ। 'ਲੈ ਹੁਣ ਤੂੰ ਵੀ ਸੁਣਾ।' ਜੇਹੜੇ ਮੈਨੂੰ ਆਉਂਦੇ ਨੇ ਮੈਤੋਂ ਸੁਣ ਲਵੋ।' ਕਹਿ ਕਿ ਭੋਲਾ ਜਿਹੇ ਮੂੰਹ ਬਣਾ ਕੇ ਕੁੜੀ ਨੇ ਗੀਤਾਂ ਦੀ ਉਹ ਛਹਿਬਰ ਲਾਈ ਕਿ ਸਾਰਾ ਤ੍ਰਿੰਞਣ ਹਾਸਿਆਂ ਦੀ ਗੂੰਜ ਨਾਲ ਛਣਕ ਉਠਿਆ–

'ਸੱਸ ਦੇ ਪੰਜਾਹ ਕੁੜੀਆਂ, ਮੱਥਾ ਟੇਕਦੀ ਨੂੰ ਬਾਰਾਂ ਬੱਜ ਜਾਂਦੇ।
'ਸੱਸ ਨੇ ਸੰਦੂਕ ਜੰਮਿਆਂ, ਹੁਣ ਦੇਊਗੀ ਧੀਆਂ ਦੇ ਮੁਕਲਾਵੇ।
'ਗੱਡਾ ਭਰਿਆ ਨੰਦਣ (ਲੰਦਨ) ਨੂੰ ਜਾਵੇ, ਸੱਸੀਆਂ ਕੁਪੱਤੀਆਂ ਦਾ।
'ਜੇ ਮੈਂ ਜਾਣਦੀ ਸੱਸਾਂ ਦੀ ਮੰਡੀ ਲੱਗਦੀ, ਸੱਸ ਨੂੰ ਵੜੇਵੇਂ ਚਾਰਦੀ।
ਸੱਸ ਰਾਮ ਗਊ ਛੱਡ ਦੇਣੀ ਗਲ ਵਿਚ ਪਾਕੇ ਖੰਮਣੀ।'

'ਹੈ ਨੀ ਤੇਰੇ, ਜੁਆਨੀਉਂ ਟੁਟਣੀਏ? ਤੈਂ ਤਾਂ ਸੱਸ ਨਾ ਬਣੇ, ਜਿਹੋ ਜਿਹੀ ਅਗਲੀ ਵਰਤੂਗੀ, ਓਹੋ ਜਿਹੀਆਂ ਉਹ ਕਹਾ ਲਊ।'

'ਛਡੋ ਨੀ ਗੱਲਾਂ, ਪੀਤੋ ਤੋਂ ਸੁਣਨ ਦਿਉ ਹੁਣ ਦੋ ਚੋਂਦੀਆਂ ਚੋਂਦੀਆਂ। ਸੱਸ ਸੰਦੂਕ ਦੇ ਓਹਲੇ ਕੁੱਟਣ ਵਾਲੀ ਬੋਲੀ ਦਸ ਨੀ ਪੀਤੋ ਕਿਵੇਂ ਐ–

ਕਿਉਂ ਤੈਂ ਕੁਟਣੀ ਹੈ? ਤਾਂ ਕਰ ਲੈ ਯਾਦ–

'ਬਾਪੂ ਨਿੰਮ ਦਾ ਕਰਾ ਦੇ ਘੋਟਣਾ ਸੱਸ ਓਹਲੇ ਮੈਂ ਸੰਦੂਕ ਦੇ ਕੁੱਟਣੀ।'
'ਮੇਰੇ ਸੋਟੇ ਨੂੰ ਲਵਾ ਦੇ ਘੂੰਗਰੂ ਸੱਸ ਮੁਸ਼ਟੰਡੀ ਕੁੱਟਣੀ।'
ਕਿੱਕਰਾਂ ਵੀ ਲੰਘ ਆਈ, ਬੇਰੀਆਂ ਵੀ ਲੰਘ ਆਈ
ਲੰਘਣਾ ਰਹਿ ਗਿਆ ਤੂਤ,

ਜੇ ਮੇਰੀ ਸੱਸ ਮਰ ਜਾਏ, ਦੂਰੋਂ ਮਾਰਾ ਕੂਕ।'

'ਪਟਮੇਲੀ ਪੈਣੀਏ, ਹਾਲੇ ਸੱਸ ਦਾ ਤੈਂ ਕੀ ਦੇਖਿਆ ਹੈ। ਕੁੱਟ ਲੈਣ ਦੇ ਚਾਰ ਦਿਨ ਵਿਚਾਰੀ ਨੂੰ ਚੰਗੀਆਂ ਸੱਸਾਂ ਦੇ ਫਾਇਦੇ ਵੀ ਬੜੇ ਹੁੰਦੇ ਨੇ, ਨੂੰਹਾਂ ਨੂੰ ਨਾ ਫ਼ਿਕਰ ਨਾ ਫ਼ਾਕਾ, ਸਾਰੀ ਕਬੀਲਦਾਰੀ ਆਪ ਹੀ ਚਲਾਉਂਦੀਆਂ ਹਨ।' ਕੋਲ ਬੈਠੀ ਗਲੋਟੇ ਅਟੇਰਦੀ ਬੁੱਢੀ ਨੇ ਸੱਸਾਂ ਦੇ ਹੱਕ ਵਿਚ ਹਾਅ! ਦਾ ਨਾਹਰਾ ਮਾਰਿਆ।'

'ਮੈਂ ਕਿਤੇ ਆਪ ਦੀ ਸੱਸ ਨੂੰ ਕਹਿੰਦੀਆਂ ਉਹ ਤਾਂ ਮੈਨੂੰ ਦੇਖ ਦੇਖ ਕੇ ਜਿਉਂਦੀ ਐ। ਇਹ ਤਾਂ ਉਹਨਾਂ ਦੀਆਂ ਗੱਲਾਂ ਨੇ ਜੇਹੜੀਆਂ ਜਾਏ ਖਾਣੀਆਂ ਅਗਲੀਆਂ ਨੂੰ ਦੇਖ ਨੀ ਲੰਘਦੀਆਂ।' ਕਹਿ ਕੇ ਕੁੜੀ ਨੇ ਪੁਜੀਸ਼ਨ ਸਾਫ਼ ਕੀਤੀ।

ਏਹਦੀ ਸੱਸ ਤਾਂ ਰੋਜ਼ ਪੁਛਦੀ ਰਹਿੰਦੀ ਐ-'ਮੇਰੀ ਸੋਨੇ ਵਰਗੀਏ ਧੀਏ! ਤੇਰਾ ਵੀਰ ਕਦੋਂ ਆਊਗਾ।' ਮਜਾਲ ਐ ਮੱਥੇ ਵੱਟ ਪਾਏ। ਜਿਨ੍ਹਾਂ ਬਾਰੇ ਮਾੜੀਆਂ ਗੱਲਾਂ ਜੋੜੀਆਂ ਹੋਈਆਂ ਨੇ, ਉਹ ਸੱਸਾਂ ਹੋਰ ਹੁੰਦੀਆਂ ਹਨ। ਦੂਜੀ ਕੁੜੀ ਨੇ ਗਵਾਹੀ ਪਾ ਕੇ ਗੱਲ ਪੱਕੀ ਕੀਤੀ।

'ਇਹਨੇ ਤਾਂ ਪਤਾ ਨਹੀਂ ਭਾਈ! ਸੱਸ ਨੇ ਜਾਂਦੀ ਦੇ ਈ ਕੀ ਸਿਰ ਪਾ ਲਿਆ ਐ' 'ਦੇਖੋ ਕਿਵੇਂ ਸੱਸ ਦੇ ਗੁਣ ਗਾਉਣ ਲੱਗੀ ਹੋਈ ਐ।' ਜੇਹੜੀਆਂ ਅਗਲੀਆਂ ਦੇ ਵੀਰਾਂ ਨੂੰ ਦੇਖ ਨਹੀਂ ਸੁਖਾਈਆਂ ਉਨ੍ਹਾਂ ਨੂੰ ਕੋਈ ਕਿਵੇਂ ਭੁੱਲ ਸਕਦਾ ਹੈ। ਇਕ ਜਣੀ ਨੇ ਆਪਣੇ ਭਰਾ ਨਾਲ ਕੀਤੇ ਬੁਰੇ ਵਰਤਾਉ ਨੂੰ ਦੁਖੀ ਹੋਈ ਕਾਰਨ ਨਵੀਂ ਪੂਣੀ ਵੀ ਲਾ ਲਈ ਤੇ ਸੱਸ ਦੇ ਟੱਪਿਆਂ ਵਿਚ ਕੁਝ ਨਵੇਂ ਟੱਪੇ ਵੀ ਛੋਹੇ!

'ਸੱਸੇ ਤੇਰੀ ਮਹਿੰ ਮਰ ਜਾਏ, ਮੇਰੇ ਵੀਰ ਨੂੰ ਸੁੱਕੀ ਖੰਡ ਪਾਈ।
ਸੱਸ ਚੰਦਰੀ ਦੇ ਰੁਦਨ ਸੁਣਾਵਾਂ, ਉਰੇ ਹੋ ਕੇ ਬਹਿ ਜਾ ਵੀਰਨਾ।
ਜਦ ਵੀਰ ਪਰਾਹੁਣਾ ਆਇਆ, ਹੱਟੀਆਂ ਦੀ ਖੰਡ ਮੁੱਕ ਗਈ।
ਜਦ ਸੱਸ ਦਾ ਭਤੀਜਾ ਆਇਆ, ਖੰਡ ਦੀਆਂ ਆਈਆਂ ਬੋਰੀਆਂ।
ਖੱਟੀ ਲੱਸੀ ਅਤੇ ਮੱਕੀ ਦਾ ਦਲੀਆ, ਓਹਲੇ ਬਹਿ ਕੇ ਖਾ ਲੇ ਵੀਰਨਾ।
ਅੱਡ ਹੁਊਂਗੀ ਪਕਾ ਦੂੰ ਦੁੱਪੜਾਂ, ਖਾ ਲੈ ਵੀਰਾ ਚੁੱਪ ਕਰਕੇ।
ਅੱਗੇ ਪਾਉਂਦੀ ਢਾਈ ਚੁਲੀਆਂ, ਜਾਏ ਵੱਡੀ ਨੇ ਛੰਨਾਂ ਭਰ ਪਾਇਆ।

ਦੇਖੋ ਭਾਈ ਜੇ ਵੀਰ ਦੇ ਗੀਤ ਗਾਉਣੇ ਨੇ ਤਾਂ ਐਵੇਂ ਸੱਸਾਂ ਨੂੰ ਨਾ ਵਿਗੋਵੋਂ, ਢੇਰ ਸਿੱਧੇ ਵੀਰ ਦੇ ਗੀਤ ਈ, ਗਾਵੋ ਨਾਲੇ ਦੇਖੀ ਜਾਊ ਕੇਹੜੀ ਵਧਦੀ ਹੈ, ਇਕ ਹੋਰ ਕੁੜੀ ਸੰਜੀਦਾ ਜਿਹਾ ਸੁਭਾਊ ਪੇਸ਼ ਕੀਤਾ।

'ਚਲੋ ਫੇਰ ਦੇਖੀ ਜਾਊ ਵੀਰ ਦੇ ਗੀਤ ਮੈਨੂੰ ਵੀ ਬਥੇਰੇ ਆਉਂਦੇ ਨੇ।' ਇਕ ਚੁਪ ਚਪੀਤੀ ਤੇ ਸਾਊ ਜਿਹੀ ਕੁੜੀ ਵੀ ਬੋਲ ਉਠੀ ਫੈਸਲਾ ਕਰਨ ਪਿੱਛੋਂ ਸਾਰੀਆਂ ਆਪੋ ਆਪਣੇ ਥਾਵਾਂ ਤੇ ਸੁਚੇਤ ਹੋ ਕੇ ਵੀਰ ਦੇ ਗੀਤਾਂ ਦੇ ਟਾਕਰੇ ਦੀ ਦੌੜ ਵਿਚ ਚਰਖਿਆਂ ਨੂੰ ਘਕਾਉਣ ਲੱਗ ਪਈਆਂ। ਬੱਸ ਫਿਰ ਕੀ ਸੀ ਜਿੰਨੀਆਂ ਤੰਦਾਂ ਉਹਨੇ ਹੀ ਗੀਤ-

ਵੀਰ ਮੇਰੇ ਨੇ ਸੰਧਾਰੇ ਭੇਜੇ, ਕੱਤਣੀ ਚਾਂਦੀ ਦੀ।
ਮੇਰਿਆ ਵਡਿਆ ਕਬੀਲਦਾਰਾ ਵੀਰਨਾ, ਸਿੱਟਵਾਂ ਨਾ ਪਾਈਂ ਚਾਦਰਾ।
ਧੀ ਜੰਮ ਪਈ ਜਮਾਈ ਵਾਲਾ ਹੋ ਗਿਆ, ਟਸਰੀ ਨਾ ਬੰਨ੍ਹ ਵੀਰਨਾ।
ਮੇਰਾ ਵੀਰ ਧਨੀਏਂ ਦਾ ਬੂਟਾ, ਆਉਂਦੇ ਜਾਂਦੇ ਲੈਂਦੇ ਵਾਸ਼ਨਾ।
ਚੁੱਕੋ ਰੜਕੇ ਹੂੰਝ ਲਓ ਮੋਤੀ, ਏਥੋਂ ਦੀ ਮੇਰਾ ਵੀਰ ਲੰਘਿਆ।
ਮੇਰੇ ਵੀਰ ਦੀ ਮੇਮ ਨੇ ਆਉਣਾ, ਸੜਕਾਂ ਸਾਫ਼ ਕਰੋ।
ਠੰਡੀ ਸਰਦ ਕੋਠੜੀ ਖੋਲੋ, ਅਜ ਮੇਰਾ ਵੀਰ ਆਊਗਾ।

ਵੀਰਾ ਵਿਆਹ ਲੈ ਵੇ ਜੰਗਲ ਦੀਆਂ ਜਾਈਆਂ, ਖੱਟੇ ਮਿੱਠੇ ਪਾਉਣ ਘੱਗਰੇ।
ਤੈਨੂੰ ਨੱਤੀਆਂ ਬਹੂ ਨੂੰ ਫੁੱਲ ਪਾਵਾਂ, ਵਿਆਹ ਕਰਵਾ ਲੈ ਵੀਰਨਾ।
ਤੇਰਾ ਸੋਨੇ ਦੀ ਜ਼ੰਜੀਰੀ ਵਾਲਾ ਕੁੜਤਾ, ਕੇਹੜੇ ਕੀਲੇ ਟੰਗਾਂ ਵੀਰਨਾ।
ਮੇਰੇ ਵੀਰ ਦੇ ਜਲੇਬੀ ਜੂੜਾ, ਖਾ ਲਿਆ ਨਜ਼ਰਾਂ ਨੇ।
ਤੇਰੀ ਹਰ ਵੇਲੇ ਬਦਨਾਮੀ, ਨੰਗੇ ਜੂੜੇ ਵਾਲਿਆ ਵੀਰਨਾ।
ਵੀਰ ਆਇਆ ਨਾ ਸਕੂਲੋਂ ਛੁੱਟੀ ਲੈ ਕੇ, ਫੁਲਕਿਆਂ ਦੀ ਤਹਿ ਸੁੱਕ ਗਈ।
ਹੱਥ ਛੱਤਰੀ ਸੂਏ ਦੀ ਜਾਏ ਪਟੜੀ, ਔਹ ਵੀਰ ਮੇਰਾ ਕੁੜੀਓ!
ਕਾਲੀ ਡਾਂਗ ਤੇ ਗੰਡਾਸੀ ਮੇਰੇ ਵੀਰ ਦੀ, ਨਦੀਉਂ ਪਾਰ ਦਿਸਦੀ।
ਜਿਥੇ ਲੱਗਦੀ ਬੱਦਲ ਵਾਂਗੂੰ ਕਾਲੀ ਡਾਂਗ ਮੇਰੇ ਵੀਰ ਦੀ।
ਦਾਰੂ ਪੀ ਕੇ ਨਾ ਬੇਗਾਨੇ ਪਿੰਡ ਜਾਈਏ, ਕੁੜੀਆਂ ਨੇ ਕੇਸ ਪੱਟ ਤੇ।
ਕਾਲੀ ਘਟਾ ਵੇ ਬਨੇਰੇ ਕੋਲੋਂ ਮੁੜਗੀ ਵੀਰਾ! ਕੁਛ ਪੁੰਨ ਕਰਦੇ।
ਸਣੇ ਬਲਦ ਗੱਡਾ ਪੁੰਨ ਕੀਤਾ, ਵੀਰ ਮੇਰੇ ਧਰਮੀ ਨੇ।

'ਇਉਂ ਵੀਰਾਂ ਦੇ ਗੀਤ ਨਹੀਂ ਮੁਕਦੇ, ਕੁੜੀਆਂ ਚਿੜੀਆਂ ਵਿਚਾਰੀਆਂ ਕੋਲ ਹੋਰ ਹੁੰਦਾ ਵੀ ਕੀ ਹੈ। ਇਕ ਪੁਰਾਣਾ ਗੀਤ ਮੈਨੂੰ ਵੀ ਯਾਦ ਆ ਗਿਆ।' ਮੇਰੀ ਮਾਂ ਤੋਂ ਜਿਹੜੀ ਆਪਣੇ ਬਚਪਨ ਸਮੇਂ ਆਪਣੇ ਆਪ ਨੂੰ ਚੰਗੀ ਗੀਤ ਗਾਇਕ ਦਸਿਆ ਕਰਦੀ ਸੀ– ਆਪਣਾ ਡੁਲਦਾ ਮਨ ਸੰਭਾਲਿਆ ਨਾ ਗਿਆ। ਲੈ ਜੁਗਿੰਦਰ ਕੁਰੇ ਤੂੰ ਲੱਗ ਮੇਰੇ ਨਾਲ ਕਹਿ ਕੇ ਉਸ ਬੈਠਵੀਂ ਲੈਅ ਵਿਚ ਦਿੱਲੀ ਦੀ ਲੁੱਟ ਵਾਲਾ ਇਤਿਹਾਸਕ ਗੀਤ ਆਰੰਭ ਦਿੱਤਾ–

ਕੱਤਦੀ ਕੱਤਦੀ ਭੈਣਾਂ ਨੀ ਮੇਰੀ ਪੂਣੀ ਹੱਲੀ।
ਮੈਨੂੰ ਦੇਉ ਵਧਾਈਆਂ ਨੀ ਮਾਹੀ ਨੇ ਦਿੱਲੀ ਮੱਲੀ।
ਕੱਤਦੀ ਕੱਤਦੀ ਭੈਣਾਂ ਨੀ ਮੇਰੀ ਪੂਣੀ ਛੁੱਟੀ,
ਮੈਨੂੰ ਦਿਉ ਵਧਾਈਆਂ ਨੇ ਸੋਹਣੇ ਨੇ ਦਿੱਲੀ ਲੁੱਟੀ।
ਕੱਤਦੀ ਕੱਤਦੀ ਭੈਣਾਂ ਮੇਰਾ ਮੋਢਾ ਫੁੱਲਿਆ,
ਮੈਨੂੰ ਦਿਉ ਵਧਾਈਆਂ ਨੀ ਜਾਨੀ ਅਟਕੋਂ ਚਲਿਆ।

ਗੀਤ ਦੀ ਧੁੰਨ ਮੱਧਮ ਹੋ ਹੋ ਕੇ ਲੋਪ ਹੁੰਦੀ ਗਈ। ਜਿਵੇਂ ਹਰ ਪੁੱਤ ਆਪਣੀ ਮਾਂ ਦੀਆਂ ਲੋਰੀਆਂ ਵਿਚ ਆਪਣਾ 'ਆਪਾ' ਭੁਲ ਕੇ ਸੌਂ ਜਾਂਦਾ ਹੈ, ਮੇਰਾ ਵੀ ਉਹੋ ਹਾਲ ਹੋਇਆ।ਇਸ ਪਿੱਛੋਂ ਕੁੜੀਆਂ ਨੇ ਕੇਹੜੇ ਕੇਹੜੇ ਗੀਤ ਗਾਏ। ਕੇਹੋ ਜਿਹੀਆਂ ਬਾਤਾਂ ਅਤੇ ਬੁਝਾਰਤਾਂ ਪਾ ਕੇ ਜਗਰਾਤਾ ਕੱਟਿਆ? ਜੇ ਸੁਣਦਾ ਤਾਂ ਤੁਹਾਨੂੰ ਉਨ੍ਹਾਂ ਵਿਚੋਂ ਵੀ ਕੁਝ ਦਸ ਦਿੰਦਾ?

